ਰਾਸ਼ਟਰੀ ਜੀਵਨੀਆਂ ਦੀ ਲੜੀ

# ਸੈਫ਼ੂਦੀਨ ਕਿਚਲੂ

## ਜਲ੍ਹਿਆਂਵਾਲਾ ਬਾਗ਼ ਦਾ ਨਾਇਕ


ਤੌਫ਼ੀਕ ਕਿਚਲੂ

ਅਨੁਵਾਦਕ
ਰਾਜਿੰਦਰ ਸਿੰਘ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਧੰਨਵਾਦ

ਮੈਂ ਉਨ੍ਹਾਂ ਸਾਰੇ ਸਜਣਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਆਪਣੇ ਪਿਤਾ ਡਾਕਟਰ ਸੈਫ਼ੁਦੀਨ ਕਿਚਲੂ ਦੇ ਜੀਵਨ ਬਾਰੇ ਖੋਜ ਕਰਨ ਲਈ ਉਤਸਾਹਿਤ ਕੀਤਾ।

ਜਿਨ੍ਹਾਂ ਵਿਚੋਂ ਸਭ ਤੋਂ ਪਹਿਲੀ ਹੈ ਵਾਰਸਾ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਜ਼ੋਨਾ ਕੋਰਮੋਨੋਵਾ। ਉਸ ਨੇ ਮੈਨੂੰ ਇਹ ਕੰਮ ਹੱਥ ਵਿਚ ਲੈਣ ਲਈ ਪ੍ਰੇਰਿਆ। ਮੈਂ ਪ੍ਰੋਫ਼ੈਸਰ ਰਵਿੰਦਰ ਕੁਮਾਰ, ਡਾਇਰੈਕਟਰ ਨਹਿਰੂ ਮੈਮੋਰੀਅਲ ਮਿਊਜ਼ੀਅਮ ਅਤੇ ਲਾਇਬ੍ਰੇਰੀ, ਡਾਕਟਰ ਹਰੀਦੇਵ ਸ਼ਰਮਾ, ਡਿਪਟੀ ਡਾਇਰੈਕਟਰ ਨਹਿਰੂ ਮੈਮੋਰੀਅਲ ਮਿਊਜ਼ੀਅਮ ਐਂਡ ਲਾਇਬ੍ਰੇਰੀ, ਜਿਨ੍ਹਾਂ ਨੇ ਮੈਨੂੰ ਨੈਤਿਕ ਸਹਾਇਤਾ ਦੇਣ ਦੇ ਨਾਲ ਹੀ ਆਪਣੀ ਸੰਸਥਾ ਵਿਚ ਖੋਜ ਦੀਆਂ ਸਹੂਲਤਾਂ ਦਿੱਤੀਆਂ ਅਤੇ ਡਾਕਟਰ ਅਮਿਤ ਕੁਮਾਰ ਗੁਪਤਾ ਦਾ ਉਨ੍ਹਾਂ ਵਲੋਂ ਮਿਲੀ ਸਹਾਇਤਾ ਲਈ ਧੰਨਵਾਦ ਕਰਦਾ ਹਾਂ।

ਮੈਂ ਨੈਸ਼ਨਲ ਆਰਕਾਈਵਜ਼ ਆਫ਼ ਇੰਡੀਆ, ਨਹਿਰੂ ਮੈਮੋਰੀਅਲ ਮਿਊਜ਼ੀਅਮ ਐਂਡ ਲਾਇਬ੍ਰੇਰੀ ਅਤੇ ਹੋਰ ਵਿਦਿਅਕ ਸੰਸਥਾਵਾਂ ਦੇ ਸਟਾਫ਼ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਇਸ ਪੁਸਤਕ ਦੇ ਲਈ ਸਮਗਰੀ ਉਪਲਬਧ ਕਰਾਉਣ ਵਿਚ ਸਹਾਇਤਾ ਕੀਤੀ।

ਸਭ ਤੋਂ ਵੱਧ ਮੈਂ, ਸ੍ਰੀ ਕ੍ਰਿਸ਼ਨਾ ਕ੍ਰਿਪਲਾਨੀ ਦਾ ਧੰਨਵਾਦੀ ਹਾਂ, ਜੋ ਉਸ ਸਮੇਂ ਨੈਸ਼ਨਲ ਬੁਕ ਟਰੱਸਟ ਦੇ ਚੇਅਰਮੈਨ ਸਨ, ਜਿਨ੍ਹਾਂ ਨੇ ਸੱਚੇ ਦਿਲੋਂ ਇਸ ਜੀਵਨ-ਚਰਿੱਤ੍ਰ ਨੂੰ ਪ੍ਰਕਾਸ਼ਤ ਕਰਕੇ ਆਮ ਪਾਠਕਾਂ ਤਕ ਪਹੁੰਚਾਣ ਦੇ ਲਈ ਘਾਲਣਾ ਘਾਲੀ।

# ਤਤਕਰਾ

# 1. ਪਰਿਵਾਰਕ ਅਤੇ ਵਿਦਿਅਕ ਪਿਛੋਕੜ

ਸੈਫ਼ੂਦੀਨ ਕਿਚਲੂ, ਅੰਮ੍ਰਿਤਸਰ ਦੇ ਇਕ ਮੁਸਲਮਾਨ ਪਸ਼ਮੀਨਾ ਅਤੇ ਜਾਅਫ਼ਰਾਨ ਦੇ ਵਪਾਰੀ, ਅਜ਼ੀਜ਼ੁਦੀਨ ਦੇ ਸਪੁੱਤਰ ਸਨ, ਜਿਨ੍ਹਾਂ ਦਾ ਜਨਮ 15 ਜਨਵਰੀ 1888 ਨੂੰ ਫ਼ਰੀਦਕੋਟ ਵਿਖੇ ਹੋਇਆ। ਸੈਫ਼ੂਦੀਨ ਕਿਚਲੂ ਦੇ ਦਾਦਾ ਅਹਿਮਦ ਜੋ 19ਵੀਂ ਸਦੀ ਦੇ ਮੱਧ ਵਿਚ ਕਸ਼ਮੀਰ ਤੋਂ ਆਏ ਸਨ, ਜਨਮ ਤੋਂ ਮੁਸਲਮਾਨ ਸਨ, ਪਰ ਉਹਨਾਂ ਦਾ ਪਰਿਵਾਰਕ ਪਿਛੋਕੜ ਬਾਰਾਮੂਲਾ ਦੇ ਕਸ਼ਮੀਰੀ ਪੰਡਤਾਂ ਦੇ ਇਕ ਹਿੰਦੂ ਬ੍ਰਾਹਮਣ ਪਰਿਵਾਰ ਦੇ ਨਾਲ ਸੀ। ਉਸਦੇ ਵਾਰਿਸ ਪ੍ਰਕਾਸ਼ ਰਾਮ ਕਿਚਲੂ ਨੇ ਇਸਲਾਮ ਅਪਣਾਇਆ ਸੀ। ਕਿਚਲੂ ਦੇ ਤਿੰਨ ਭਰਾ ਅਤੇ ਇਕ ਭੈਣ ਸੀ।

ਸੈਫ਼ੂਦੀਨ ਕਿਚਲੂ ਨੇ ਆਪਣੀ ਧਾਰਮਿਕ ਵਿਦਿਆ ਪਿਤਾ-ਪੁਰਖੀ ਪਰੰਪਰਾ ਅਨੁਸਾਰ ਪ੍ਰਾਪਤ ਕੀਤੀ। ਆਪਣੀ ਮੁੱਢਲੀ ਵਿਦਿਆ ਪ੍ਰਾਪਤੀ ਤੋਂ ਬਾਅਦ ਉਹ ਇਸਲਾਮੀਆ ਹਾਈ ਸਕੂਲ ਵਿਚ ਦਾਖ਼ਲ ਹੋ ਗਏ। ਦਸਵੀਂ ਪਾਸ ਕਰਨ ਤੋਂ ਬਾਅਦ ਉਹ ਅਲੀਗੜ੍ਹ ਕਾਲਜ ਵਿਚ ਦਾਖ਼ਲ ਹੋ ਗਏ, ਜਿਥੇ ਉਹ ਐਫ਼.ਏ. ਦੀ ਪ੍ਰੀਖਿਆ ਵਿਚ ਫੇਲ੍ਹ ਹੋ ਗਏ। ਬਾਅਦ ਵਿਚ ਉਹਨਾਂ 1907 ਵਿਚ ਆਗਰੇ ਵਿਖੇ ਪ੍ਰੀਖਿਆ ਪਾਸ ਕੀਤੀ। 1907 ਵਿਚ ਹੀ ਉਹ ਉੱਚ ਵਿਦਿਆ ਦੀ ਪ੍ਰਾਪਤੀ ਲਈ ਇੰਗਲੈਂਡ ਚਲੇ ਗਏ ਅਤੇ ਪੀਟਰ ਹਾਊਸ ਕੈਂਬਰਿਜ ਵਿਚ ਦਾਖ਼ਲ ਹੋ ਗਏ। ਕੈਂਬਰਿਜ ਵਿਚ ਆਨਰਜ਼ ਨਾਲ ਬੀ.ਏ. ਕਰਨ ਤੋਂ ਬਾਅਦ ਡਾਕਟਰ ਕਿਚਲੂ ਜਰਮਨੀ ਚਲੇ ਗਏ, ਜਿਥੇ ਉਨ੍ਹਾਂ ਨੇ ਮਿਊਨਸਟਰ ਯੂਨੀਵਰਸਿਟੀ ਤੋਂ 1912 ਵਿਚ ਫ਼ਿਲਾਸਫ਼ੀ ਵਿਚ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ ਅਤੇ ਉਸੇ ਸਾਲ ਉਹ ਭਾਰਤ ਵਾਪਸ ਆ ਗਏ।

ਡਾਕਟਰ ਕਿਚਲੂ ਨੂੰ ਬਚਪਨ ਵਿਚ ਹੀ ਖੇਡਣ ਦਾ ਬਹੁਤ ਸ਼ੌਕ ਸੀ। ਉਹਨਾਂ ਨੇ ਇਸਲਾਮੀਆ ਹਾਈ ਸਕੂਲ ਦੀ ਕ੍ਰਿਕਟ ਇਲੈਵਿਨ ਦੀ ਪ੍ਰਤੀਨਿਧਤਾ ਕੀਤੀ। ਉਨ੍ਹਾਂ ਦੀ ਖੇਡਾਂ ਵਿਚਲੀ ਦਿਲਚਸਪੀ ਅਲੀਗੜ੍ਹ ਦੇ ਦਿਨਾਂ ਵਿਚ ਵੀ ਬਣੀ ਰਹੀ ਅਤੇ ਕੈਂਬਰਿਜ ਵਿਚ ਕ੍ਰਿਕਟ ਬਲਿਯੂ ਪ੍ਰਾਪਤ ਕੀਤਾ ਅਤੇ ਉਹਨਾਂ ਬੇੜੀ ਚਲਾਉਣ ਦੇ ਮੁਕਾਬਲਿਆਂ ਵਿਚ ਵੀ ਹਿੱਸਾ ਲਿਆ।

ਡਾ. ਕਿਚਲੂ ਉੱਚ ਮੱਧ ਸ਼੍ਰੇਣੀ ਦੇ ਵਪਾਰੀ ਦਾ ਛੋਟਾ ਅਤੇ ਬਹੁਤ ਲਾਡਲਾ ਪੁੱਤਰ ਸੀ। ਜਵਾਨੀ ਦੇ ਮੁੱਢਲੇ ਦਿਨਾਂ ਵਿਚ ਉਹ ਬਹੁਤ ਧਾਰਮਕ ਵਿਅਕਤੀ ਸੀ ਤੇ ਉਸ ਨੂੰ 'ਸੂਫ਼ੀ' ਨਾਂ ਨਾਲ ਸੱਦਿਆ ਜਾਂਦਾ ਸੀ। ਉਹ ਕਦੀ ਵੀ ਕੱਟੜਪੰਥੀ ਨਹੀਂ ਰਿਹਾ।

ਉਸ ਦੇ ਖੁਲ੍ਹੇ ਵਿਚਾਰ ਹੋਣ ਦਾ ਮੁਖ ਕਾਰਣ ਇਹ ਸੀ ਕਿ ਉਸ ਨੂੰ ਆਪਣੀ ਬਾਲ-ਹੀਨ ਹਿੰਦੂ ਆਂਟੀ ਮਾਈ ਜੀਵਾਂ[1] ਦਾ ਭਰਪੂਰ ਪਿਆਰ ਮਿਲਿਆ ਸੀ। ਉਸ ਵਲੋਂ ਦਿਤੇ ਪਿਆਰ ਨੂੰ ਡਾ. ਕਿਚਲੂ ਆਪਣੇ ਜੀਵਨ ਦੇ ਅੰਤਮ ਦਿਨਾਂ ਤਕ ਮਹਿਸੂਸਦਾ ਰਿਹਾ[2]। ਡਾ. ਕਿਚਲੂ ਨੂੰ ਗ਼ੈਰ-ਫ਼ਿਰਕੂ ਰੂਪ ਵਿਚ ਉਭਾਰਨ ਵਿਚ, ਉਸ ਦੇ ਪਿਤਾ ਵਲੋਂ ਬਣਾਏ 'ਸ਼ੀਸ਼ ਮਹੱਲ' ਦਾ ਵੀ ਮੁਖ ਹਿੱਸਾ ਸੀ, ਜਿਥੇ ਗੁਆਂਢੀ ਘਰਾਂ ਵਿਚੋਂ ਉਹਨਾਂ ਦੇ ਹਿੰਦੂ ਮਿੱਤਰ ਅਤੇ ਖਿਡਾਰੀ ਤੇ ਕ੍ਰਿਕਟ ਟੀਮਾਂ, ਸੰਗੀਤ ਦੀਆਂ ਮਹਿਫ਼ਲਾਂ, ਸਾਹਿਤਕ ਅਤੇ ਕਵੀ ਗੋਸ਼ਟੀਆਂ ਤੇ ਖੇਡਾਂ ਵਿਚ ਹਿੱਸਾ ਲੈਣ ਵਾਲੇ ਆਉਂਦੇ ਸਨ।[3] ਇਸ ਦੇ ਨਾਲ ਹੀ ਡਾ. ਕਿਚਲੂ ਦੇ ਪਿਤਾ ਖ਼ਵਾਜਾ ਅਜ਼ੀਜ਼ੁਦੀਨ ਦੇ ਹਿੰਦੂ ਗੁਆਂਢੀਆਂ ਦੇ ਨਾਲ ਬਹੁਤ ਚੰਗੇ ਸੰਬੰਧ ਸਨ, ਤਿਉਹਾਰਾਂ ਦੇ ਦਿਨਾਂ ਤੇ ਉਹਨਾਂ ਦਾ ਆਪੋ ਵਿਚ ਤੋਹਫ਼ਿਆਂ ਅਤੇ ਮਿਠਾਈ ਦਾ ਆਦਾਨ-ਪ੍ਰਦਾਨ ਹੁੰਦਾ ਸੀ।

ਇਸ ਤਰ੍ਹਾਂ 'ਸ਼ੀਸ਼ ਮਹੱਲ' ਵਿਚਲਾ ਖੁਲ੍ਹਦਿਲਾ ਸਾਂਸਕ੍ਰਿਤਕ ਵਾਤਾਵਰਣ, ਸਮਾਜਕ ਇਕੱਠ, ਖੇਡਾਂ, ਵਿਸ਼ੇਸ਼ ਕਰਕੇ ਕ੍ਰਿਕਟ ਵਿਚ ਰੁੱਚੀ ਅਤੇ ਇਸ ਸਭ ਤੋਂ ਵੱਧ ਮਾਈ ਜੀਵਾਂ ਦੇ ਪਿਆਰ ਅਤੇ ਪ੍ਰਭਾਵ ਨੇ ਇਕ ਅਜਿਹੀ ਨੀਂਹ ਦਾ ਕੰਮ ਕੀਤਾ ਜਿਸ ਨੇ ਡਾ. ਕਿਚਲੂ ਦੇ ਸੁਤੰਤਰ ਤੇ ਵਿਸ਼ਾਲ ਦ੍ਰਿਸ਼ਟੀਕੋਣ ਅਤੇ ਭਵਿੱਖ ਦੀ ਰਾਜਨੀਤਕ ਸੋਚਣੀ ਦੇ ਵਿਕਾਸ ਵਿਚ ਪ੍ਰਮੁੱਖ ਭੂਮਿਕਾ ਨਿਭਾ ਕੇ ਉਨ੍ਹਾਂ ਨੂੰ ਰਾਸ਼ਟਰੀ ਮੁਸਲਮ ਨੇਤਾ ਦੇ ਰੂਪ ਵਿਚ ਸਥਾਪਤ ਕੀਤਾ। ਇਹ ਆਧਾਰ ਇੰਨਾ ਮਜ਼ਬੂਤ ਸੀ ਕਿ ਬਾਅਦ ਵਿਚ ਕੋਈ ਵੀ ਫ਼ਿਰਕੂ ਵਿਵਾਦ ਜਾਂ ਉਥਲ ਪੁਥਲ ਡਾਕਟਰ ਕਿਚਲੂ ਦੇ ਇਸ ਵਿਸ਼ਵਾਸ਼ ਨੂੰ ਹਿਲਾ ਨਹੀਂ ਸਕੀ ਕਿ ਹਿੰਦੂ ਅਤੇ ਮੁਸਲਮਾਨ ਦੋਵੇਂ ਸੰਯੁਕਤ ਰੂਪ ਵਿਚ ਇਕ ਰਾਸ਼ਟਰ ਹਨ।

ਆਪਣੇ ਪਿਤਾ ਖ਼ਵਾਜਾ ਅਜ਼ੀਜ਼ੁਦੀਨ ਕਿਚਲੂ ਦੇ ਸਮੇਂ ਤੋਂ ਬਹੁਤ ਸਮਾਂ ਉਹ ਜੋਧਪੁਰ ਵਿਖੇ ਰਹੇ, ਜੋ ਇਕ ਸੁਤੰਤਰ ਰਜਵਾੜਾਸ਼ਾਹੀ ਸਟੇਟ ਸੀ। ਡਾ. ਕਿਚਲੂ ਨੇ ਕਈ ਸਮਿਆਂ ਤੇ ਗੋਗੜਾਂ ਵਾਲੇ ਜਾਗੀਰਦਾਰਾਂ ਦੇ ਦੂਸਰਿਆਂ ਤੇ ਆਸ਼੍ਰਿਤ ਜੀਵਨ ਨੂੰ ਵੇਖਿਆ[4]

ਜਿਹਨਾਂ ਨੂੰ ਸ਼ੋਸ਼ਿਤ ਕਿਸਾਨਾਂ ਦੇ ਪ੍ਰਤੀ ਕੋਈ ਹਮਦਰਦੀ ਜਾਂ ਉਹਨਾਂ ਨਾਲ ਕੋਈ ਸੰਬੰਧ ਨਹੀਂ ਸੀ। ਇਸ ਸਟੇਟ ਦੇ ਮਾਮਲਿਆਂ ਨੇ ਨੌਜਵਾਨ 'ਸੈਫ਼' ਦੇ ਦਿਲ ਤੇ ਦਿਮਾਗ ਨੂੰ ਬਹੁਤ ਪ੍ਰਭਾਵਿਤ ਕੀਤਾ। ਇਸੇ ਕਾਰਨ ਉਹ ਹਮੇਸ਼ਾਂ ਨਪੀੜੀ ਜਾ ਰਹੀ ਭਾਰਤੀ ਕਿਸਾਨੀ ਦੇ ਹਿੱਤਾਂ ਲਈ ਜੂਝਦਾ ਰਿਹਾ।

ਡਾ. ਕਿਚਲੂ ਦਾ ਅਲੀਗੜ੍ਹ ਵਿਖੇ ਰਹਿਣਾ ਅਸਲ ਵਿਚ ਉਸਦੇ ਬੌਧਿਕ ਵਿਕਾਸ ਵਿਚ ਇਕ ਮੀਲ ਪੱਥਰ ਸੀ। ਅਲੀਗੜ੍ਹ ਯੂਨੀਵਰਸਿਟੀ, ਆਧੁਨਿਕ ਵਿਦਿਆ ਅਤੇ ਮੁਸਲਮ ਸੰਸਕ੍ਰਿਤੀ ਦਾ ਕੇਂਦਰ, ਪ੍ਰਭਾਵਸ਼ਾਲੀ ਸਰਗਰਮੀਆਂ ਨਾਲ ਭਰਪੂਰ ਸੀ। ਉਸਦੇ ਉਥੇ ਰਹਿਣ ਦੇ ਸਮੇਂ 1904 ਤੋਂ 1906 ਦੌਰਾਨ ਸੰਸਾਰ ਵਿਚ ਕਈ ਪ੍ਰਮੁੱਖ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਘਟਨਾਵਾਂ ਵਾਪਰੀਆਂ। ਭਾਰਤ ਵਿਚ ਰਾਸ਼ਟਰੀ ਭਾਵਨਾ ਦਾ ਉਭਾਰ ਆਇਆ। ਲਾਰਡ ਕਰਜ਼ਨ ਦੀ ਤਾਨਾਸ਼ਾਹੀ ਨੀਤੀ, ਜਿਸ ਰਾਹੀਂ ਉਸ ਨੇ ਬੰਗਾਲ ਨੂੰ ਵੰਡਣ ਦੀ ਕੋਸ਼ਿਸ਼ ਕੀਤੀ, ਬੰਗਾਲ ਵਿਚ ਜ਼ੋਰਦਾਰ ਅੰਦੋਲਨ ਦਾ ਕਾਰਨ ਬਣੀ, ਅਤੇ ਉਸ ਨੇ ਬਾਕੀ ਭਾਰਤ ਨੂੰ ਵੀ ਬਹੁਤ ਪ੍ਰਭਾਵਿਤ ਕੀਤਾ। ਬਾਲ ਗੰਗਾਧਰ ਤਿਲਕ ਦੇ ਸਵਦੇਸ਼ੀ ਅੰਦੋਲਨ ਨੇ ਭਾਰਤ ਦੀ ਰਾਸ਼ਟਰੀ ਜੱਦੋਜਹਿਦ ਨੂੰ ਗਤੀਸ਼ੀਲਤਾ ਦਿਤੀ ਜਿਸ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਨੇ ਹਿੱਸਾ ਲਿਆ। ਇਸ ਸਾਰੇ ਉਭਾਰ ਨੇ ਡਾ. ਕਿਚਲੂ ਦੇ ਦਿਮਾਗ਼ ਤੇ ਬਹੁਤ ਪ੍ਰਭਾਵ ਪਾਇਆ।

ਉਨ੍ਹਾਂ ਨੇ ਸੀਨੀਅਰ ਵਿਦਿਆਰਥੀਆਂ, ਜਿਵੇਂ ਕਿ ਸੱਈਅਦ ਹੁਸੈਨ, ਹਸਰਤ ਮੋਹਨੀ ਅਤੇ ਤੱਸਦਕ ਅਹਿਮਦ ਖ਼ਾਨ[6], ਵਲੋਂ ਸਥਾਪਤ ਕੀਤੇ ਗਏ ਕੌਮੀ ਸਰਕਲ ਵਿਚ ਵੱਧ ਚੜ੍ਹ ਕੇ ਹਿੱਸਾ ਲੈਣਾ ਸ਼ੁਰੂ ਕਰ ਦਿਤਾ। ਕਿਚਲੂ ਡਿਬੇਟਿੰਗ ਕਲੱਬ ਦਾ ਮੈਂਬਰ ਬਣ ਗਿਆ, ਜਿਥੋਂ ਉਹ ਉਭਰਿਆ ਅਤੇ ਬਾਅਦ ਵਿਚ ਉਹ ਭਾਰਤ ਵਿਚ ਇਕ ਬਹੁਤ ਪ੍ਰਭਾਵਸ਼ਾਲੀ ਰਾਜਨੀਤਕ ਭਾਸ਼ਨਕਰਤਾ ਬਣਿਆ। ਅਲੀਗੜ੍ਹ ਵਿਚ, ਡਾ. ਕਿਚਲੂ ਦਾ ਵਿਦਿਆਰਥੀਆਂ ਦੇ ਉਸ ਗਰੁਪ ਨਾਲ ਸੰਬੰਧ ਸੀ, ਜੋ ਭਾਰਤ ਵਿਚਲੀਆਂ ਰਾਜਨੀਤਕ ਸਰਗਰਮੀਆਂ ਤੋਂ ਪ੍ਰਭਾਵਿਤ ਸਨ। ਵਿਦਿਆਰਥੀਆਂ ਦਾ ਇਹ ਗਰੁੱਪ, ਕਿਚਲੂ, ਸੱਈਅਦ ਮਹਿਮੂਦ, ਟੀ.ਏ.ਕੇ. ਸ਼ੇਰਵਾਨੀ, ਅਬਦੁਰ ਰਹਿਮਾਨ ਬਿਜਨੌਰੀ ਅਤੇ ਐਚ.ਐਸ. ਸੁਹਰਾਵਰਦੀ ਤੇ ਆਧਾਰਿਤ ਸੀ, ਜੋ ਇੰਡੀਅਨ ਨੈਸ਼ਨਲ ਕਾਂਗਰਸ ਵਲੋਂ ਪੇਸ਼ ਭਾਰਤੀ ਰਾਸ਼ਟਰੀ ਪਛਾਣ ਦੀ ਵਿਸ਼ਾਲ ਖੋਜ ਦੇ ਨਾਲ ਸਮੁੱਚੀ ਮੁਸਲਮ ਰਾਜਨੀਤੀ ਨੂੰ ਸੰਬੰਧਿਤ ਕਰਨਾ ਚਾਹੁੰਦੇ ਸਨ।[6] ਇਸ ਗਰੁਪ ਨੇ ਆਪਣੇ ਫ਼ਿਰਕੇ ਦੇ ਉਹਨਾਂ ਲੀਡਰਾਂ ਨੂੰ ਰੱਦ ਕਰ ਦਿਤਾ ਸੀ, ਜੋ ਅੰਗਰੇਜ਼ ਹਕੂਮਤ ਨਾਲ ਸਹਿਯੋਗ ਕਰਨਾ ਚਾਹੁੰਦੇ ਸਨ, ਅਤੇ ਜੋ ਕਾਂਗਰਸ ਦੇ ਵਿਰੁੱਧ 1913[7] ਤਕ ਆਲ ਇੰਡੀਆ ਮੁਸਲਿਮ ਲੀਗ ਦੇ ਪ੍ਰਭਾਵ ਹੇਠ ਸਨ। ਆਪਣੇ ਕਾਲਜ ਦੇ ਦਿਨਾਂ ਵਿਚ ਡਾ. ਕਿਚਲੂ ਦਾ ਗ਼ਰੀਬਾਂ ਵਲ ਝੁਕਾਅ ਹੋਇਆ। ਉਹ ਕਿਸੇ ਵੀ ਤਰ੍ਹਾਂ ਗ਼ਰੀਬ ਵਿਦਿਆਰਥੀਆਂ ਦੀ ਦਸ਼ਾ ਨੂੰ ਨਜ਼ਰਅੰਦਾਜ਼ ਨਹੀਂ ਕਰ ਸਕਦਾ ਸੀ। ਉਹ

ਉਹਨਾਂ ਦੀ ਆਰਥਕ ਸਹਾਇਤਾ ਵਾਸਤੇ ਬਹੁਤ ਸਰਗਰਮ ਸੀ, ਅਮੀਰ ਲੋਕਾਂ ਪਾਸੋਂ ਦਾਨ ਇਕੱਤਰ ਕਰਨ ਲਈ 'ਡਿਊਟੀ ਡੇਪੂਟੇਸ਼ਨਾਂ' ਤੇ ਲਗਾਤਾਰ ਜਾਂਦਾ ਰਹਿੰਦਾ ਸੀ ।[8]

ਡਾ. ਕਿਚਲੂ 1907* ਵਿਚ ਕੈਂਬਰਿਜ ਯੂਨੀਵਰਸਿਟੀ ਵਿਚ ਇਕ ਅਨੁਭਵਹੀਨ ਵਿਦਿਆਰਥੀ ਵਜੋਂ ਗਿਆ, ਪਰ ਉਹ ਰਾਜਨੀਤਕ ਸੂਝ ਤੋਂ ਰਹਿਤ ਨਹੀਂ ਸੀ। ਅਲੀਗੜ੍ਹ ਨੇ ਉਸ ਨੂੰ ਰਾਜਨੀਤੀ ਦੇ ਤੱਤ ਸਿਖਾ ਦਿਤੇ ਹੋਏ ਸਨ। ਉਹ ਹੁਣ ਅੰਗਰੇਜ਼ ਪੱਖੀ ਚਾਪਲੂਸਾਂ ਦਾ ਵਿਰੋਧੀ ਸੀ ।

ਉਹ ਭਾਰਤੀ ਰਾਸ਼ਟਰੀ ਭਾਵਨਾ ਨਾਲ ਸਰਸ਼ਾਰ ਸੀ । ਪਰ ਉਹ ਅਜੇ ਰਾਜਨੀਤਕ ਪਰਿਪਕਤਾ ਵਿਚ ਊਣਾ ਸੀ। ਇੰਗਲੈਂਡ ਨੇ ਉਸ ਨੂੰ ਸਾਰੇ ਸਬਕ ਸਿਖਾਏ। ਕੈਂਬਰਿਜ ਵਿਚ ਉਹ ਕਈ ਸੰਸਥਾਵਾਂ ਦਾ ਮੈਂਬਰ ਅਤੇ 'ਕੈਂਬਰਿਜ ਮਜਲਿਸ'** ਦਾ ਸਕੱਤਰ ਸੀ ।

ਭਾਰਤੀਆਂ ਨੂੰ ਅਲਗ ਥਲਗ ਰੱਖਣ ਲਈ ਕੀਤੇ ਜਾ ਰਹੇ ਸਮਾਜਕ ਵਰਤਾਉ ਨਾਲ ਸੰਬੰਧਿਤ ਉਥੇ ਕਈ ਅਜਿਹੀਆਂ ਛੋਟੀਆਂ ਛੋਟੀਆਂ ਘਟਨਾਵਾਂ ਹੋਈਆਂ, ਜਿਹਨਾਂ ਨੇ ਨੌਜਵਾਨ ਕਿਚਲੂ ਦੀ ਸੋਚਣੀ 'ਤੇ ਡੂੰਘਾ ਪ੍ਰਭਾਵ ਪਾਇਆ ।

ਕਈ ਵਾਰ ਅੰਗਰੇਜ਼ ਅਤੇ ਐਂਗਲੋ ਇੰਡੀਅਨ ਸਾਥੀ ਵਿਦਿਆਰਥੀਆਂ ਦਾ

---

* 1907 ਵਿਚ ਡਾ. ਕਿਚਲੂ ਨੇ ਉੱਚ ਵਿਦਿਆ ਲਈ ਸਮੁੰਦਰੀ ਜਹਾਜ਼ ਤੇ ਸਫ਼ਰ ਕੀਤਾ। ਸਰਦਾਰ ਮੁਖਬੈਨ ਸਿੰਘ ਉਸੇ ਜਹਾਜ਼ ਤੇ ਸਨ। ਸਰਦਾਰ ਮੁਖਬੈਨ ਸਿੰਘ ਅਨੁਸਾਰ ਡਾ. ਕਿਚਲੂ ਮਾੜੂ ਜਿਹੇ ਸਰੀਰ ਦਾ, ਪਤਲਾ ਅਤੇ ਦਰਮਿਆਨੇ ਕਦ ਦਾ ਸੀ (ਸ੍ਰ: ਮੁਖਬੈਨ ਸਿੰਘ ਆਪ ਲੰਮੇ, ਉਚੇ ਅਤੇ ਤਕੜੇ ਨੌਜਵਾਨ ਸਨ)। ਉਨ੍ਹਾਂ ਹੋਰ ਦੱਸਿਆ ਕਿ ਡਾ. ਕਿਚਲੂ ਉਸ ਸਮੇਂ ਇਸਲਾਮੀ ਭਾਵਨਾ ਨਾਲ ਭਰਪੂਰ ਸੀ। ਬਾਅਦ ਵਿਚ, ਸਰਦਾਰ ਮੁਖਬੈਨ ਸਿੰਘ ਨੇ ਹੋਰ ਦੱਸਿਆ ਕਿ 1910 ਵਿਚ, ਲੰਦਨ ਦੇ ਬਹੁਤੇ ਵਿਦਿਆਰਥੀ ਖਾੜਕੂ ਦੇਸ਼ ਭਗਤੀ ਦੇ ਜਜ਼ਬੇ ਨਾਲ ਉਬਲ ਰਹੇ ਸਨ। ਉਦਾਹਰਣ ਵਜੋਂ ਮਦਨ ਲਾਲ ਢੀਂਗਰਾ ਜਿਸ ਨੇ 1910 ਵਿਚ ਕਰਜ਼ਨ ਵਿੱਲੀ ਨੂੰ ਗੋਲੀ ਮਾਰੀ ਤੇ ਬਾਅਦ ਵਿਚ ਫਾਂਸੀ ਚੜ੍ਹ ਗਿਆ ਸੀ, ਅੰਮ੍ਰਿਤਸਰ ਦਾ ਗੁਆਂਢੀ ਅਤੇ ਡਾ. ਕਿਚਲੂ ਦਾ ਨਜ਼ਦੀਕੀ ਮਿੱਤਰ ਸੀ। ਸ੍ਰੀ ਸਿਕੰਦਰ ਹਯਾਤ ਖ਼ਾਨ ਵੀ ਡਾ. ਕਿਚਲੂ ਦੇ ਦੋਸਤਾਂ ਵਿਚੋਂ ਸੀ ਅਤੇ ਕ੍ਰਾਂਤੀਕਾਰੀ ਤੇ ਖਾੜਕੂ ਵਿਚਾਰਾਂ ਤੋਂ ਪ੍ਰਭਾਵਿਤ ਸੀ। ਉਹ ਅਸਲ ਵਿਚ ਮਦਨ ਲਾਲ ਢੀਂਗਰਾ ਦਾ ਸਾਥੀ ਸੀ ਤੇ ਬਾਅਦ ਵਿਚ ਲੰਦਨ ਪੁਲਸ ਨੇ ਉਸ ਤੋਂ ਪੁੱਛਗਿੱਛ ਕੀਤੀ। (ਜਿਵੇਂ ਲੇਖਕ ਨੂੰ ਦੱਸਿਆ ਗਿਆ)

**ਸ਼ਰੀਫ਼ ਮੁਰਾਦ ਮਹਿਰੇਰਵੀ, ਹਿਯਾਤ-ਏ-ਡਾ. ਸੈਫ਼ੂਦੀਨ ਕਿਚਲੂ, ਪੰਨਾ 18 (ਮਾਈਕਰੋ ਫ਼ਿਲਮ ਐਨ.ਐਮ.ਐਮ.ਐਲ.)।

ਅਹੰਕਾਰ ਅਤੇ ਅਪਮਾਨ ਭਰਿਆ ਵਰਤਾਉ ਉਸ ਨੂੰ ਉਕਸਾਂਦਾ ਕਿ ਆਪਣੇ ਆਪ ਨੂੰ ਉਹਨਾਂ ਦੀ ਸਰੀਰਕ ਸ਼ਕਤੀ ਦਾ ਮੁਕਾਬਲਾ ਕਰਨ ਲਈ ਤਿਆਰ ਕਰੇ । ਕਿਚਲੂ ਕਾਲਜ ਵਿਚਲੇ ਵਾਦ-ਵਿਵਾਦ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਸੀ ਅਤੇ ਅੰਗਰੇਜ਼ ਵਿਦਿਆਰਥੀਆਂ ਵਲੋਂ ਬੰਗਾਲ ਅਤੇ ਦੂਸਰੇ ਜਜ਼ਬਾਤੀ ਮਾਮਲਿਆਂ 'ਤੇ ਕੀਤੇ ਗਏ ਵਿਅੰਗ ਦਾ ਜ਼ੋਰਦਾਰ ਜਵਾਬ ਦਿੰਦਾ ਸੀ । ਇਨ੍ਹਾਂ ਵਿਅੰਗਾਂ ਅਤੇ ਅਪਮਾਨਾਂ ਨੇ ਬਰਤਾਨਵੀ ਸਾਮਰਾਜ ਦੇ ਵਿਰੁੱਧ ਭਾਵਨਾ ਭਰ ਦਿਤੀ ਅਤੇ ਉਸ ਨੂੰ ਉਹਨਾਂ ਹਾਲਾਤਾਂ ਦਾ ਅਹਿਸਾਸ ਕਰਵਾ ਦਿਤਾ, ਜਿਨ੍ਹਾਂ ਵਿਚ ਭਾਰਤੀ ਗ਼ੁਲਾਮਾਂ ਵਾਲਾ ਜੀਵਨ ਬਤੀਤ ਕਰ ਰਹੇ ਸਨ । ਇਸ ਤਰ੍ਹਾਂ ਕਿਚਲੂ ਦਾ ਦੇਸ਼ ਭਗਤੀ ਭਾਵਨਾ ਵਲ ਝੁਕਾਅ ਵੱਧਦਾ ਗਿਆ । ਉਸ ਸਮੇਂ ਇੰਗਲੈਂਡ ਵਿਚਲੇ ਦੂਜੇ ਭਾਰਤੀ ਵਿਦਿਆਰਥੀਆਂ ਵਿਚ ਵੀ ਇਹੀ ਭਾਵਨਾ ਜਾਗ ਉਠੀ । ਇਹ ਉਹ ਸਮਾਂ ਸੀ, ਜਦੋਂ ਕਰਜ਼ਨ ਨੂੰ ਮਦਨ ਲਾਲ ਢੀਂਗਰਾ ਨੇ ਗੋਲੀ ਮਾਰੀ ਸੀ । ਕਿਚਲੂ ਵਲੋਂ ਇਕਬਾਲ ਦੇ ਦੇਸ਼ ਭਗਤੀ ਭਰਪੂਰ ਗੀਤ 'ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ' ਗਾਏ ਜਾਣ ਤੋਂ ਬਾਅਦ ਜਹਾਂਗੀਰ ਹਾਲ ਵਿਚ ਰਾਜਨੀਤਕ ਵਿਸ਼ਿਆਂ ਤੇ ਭਾਸ਼ਣ ਹੋ ਰਹੇ ਸਨ ਕਿ ਢੀਂਗਰਾ ਦੇ ਪਿਸਤੌਲ ਵਿਚੋਂ ਨਿਕਲੀ ਗੋਲੀ ਦੀ ਆਵਾਜ਼ ਸੁਣੀ ਗਈ । ਢੀਂਗਰਾ ਦੇ ਇਸ ਕਦਮ ਨੇ ਲੋਕਾਂ ਅਤੇ ਸਰਕਾਰ ਦੇ ਦਿਲ ਵਿਚ ਡੂੰਘਾ ਡਰ ਪੈਦਾ ਕਰ ਦਿਤਾ ।

ਲਾਲਾ ਲਾਜਪਤ ਰਾਏ, ਬਿਪਿਨ ਚੰਦਰ ਪਾਲ ਅਤੇ ਦੂਜੇ ਲੀਡਰਾਂ ਦੀਆਂ ਯਾਤਰਾਵਾਂ ਅਤੇ ਭਾਸ਼ਣਾਂ ਨੇ ਉਸ ਨੂੰ ਬਹੁਤ ਪ੍ਰਭਾਵਿਤ ਕੀਤਾ । ਬ੍ਰਿਟਿਸ਼ ਟ੍ਰੇਡ ਯੂਨੀਅਨ ਮੂਵਮੈਂਟ ਦੇ ਨੇਤਾ ਕੀਰ ਹਾਰਡੀ ਦੇ ਰਾਜਨੀਤਕ ਵਿਚਾਰਾਂ ਨੇ ਵੀ ਉਸ ਤੇ ਬਹੁਤ ਅਸਰ ਪਾਇਆ । ਕੀਰ ਹਾਰਡੀ ਨੇ ਉਸ ਨੂੰ ਅਤੇ ਉਸਦੇ ਸਾਥੀਆਂ ਨੂੰ ਏਸ਼ਿਆਈ ਕੌਮਪ੍ਰਸਤੀ[10] ਅਪਨਾਉਣ ਦੇ ਲਈ ਉਤਸਾਹਿਤ ਕੀਤਾ । ਉਸਦੇ ਤੁਰਕੀ ਅਤੇ ਮਿਸਰ ਦੇ ਵਿਦਿਆਰਥੀਆਂ ਵਿਸ਼ੇਸ਼ ਕਰਕੇ ਰਜ਼ਾ ਤੌਫ਼ੀਕ ਤੇ ਮੁਰਤਜ਼ਾ ਨਾਲ ਨਜ਼ਦੀਕੀ ਸੰਬੰਧ ਸਨ । ਇਸਦੇ ਨਾਲ ਹੀ ਤੁਰਕੀ ਵਿਦਿਆਰਥੀ ਨੇਤਾ ਤਲਤ, ਜਿਸਨੇ 'ਯੰਗ ਟਰਕਿਸ਼ ਪਾਰਟੀ' ਦੀ ਸਥਾਪਨਾ ਕੀਤੀ ਸੀ, ਨੇ ਬਲਕਾਨ ਅਤੇ ਤੁਰਕੀ ਰਾਜਨੀਤੀ[11] ਦੇ ਅਧਿਐਨ ਵਿਚ ਉਸਦੀ ਸਹਾਇਤਾ ਕੀਤੀ । 1911 ਵਿਚ ਉਹ ਤੁਰਕੀ ਨੇਤਾ ਤਲਤ ਬੇਅ ਦੇ ਨਾਲ ਇੰਗਲੈਂਡ ਵਿਚ ਮਿਲਿਆ, ਜਿਸ ਨੇ ਉਸ ਤੇ ਡੂੰਘਾ ਪ੍ਰਭਾਵ ਪਾਇਆ ।[12] ਆਪਣੇ ਇਕ ਸਾਲ ਜਰਮਨੀ ਵਿਚ ਰਹਿਣ ਦੇ ਦੌਰਾਨ, ਉਸਨੂੰ ਜਰਮਨ ਦੀ ਕੈਪਿਟੈਲਿਸਟ-ਕਮ-ਮਿਲੀਟੇਰਿਸਟ ਸੋਸਾਇਟੀ ਦੇ ਆਚਰਣ ਨੂੰ ਸਮਝਣ ਵਿਚ ਕੋਈ ਮੁਸ਼ਕਲ ਨਹੀਂ ਆਈ, ਭਾਵ ਉਸ ਦਾ ਸਮਾਂ ਉਥੇ ਖ਼ੁਸ਼ੀ ਖ਼ੁਸ਼ੀ ਬੀਤਿਆ । ਬਰਤਾਨਵੀ ਸਾਮਰਾਜ ਦੇ ਵਿਰੁੱਧ ਸੰਸਾਰ ਦੇ ਮੁਸਲਮਾਨਾਂ ਦੇ ਜਜ਼ਬਾਤ ਨੂੰ ਪ੍ਰਭਾਵਿਤ ਕਰਨ ਦੀ ਕੈਸਰ ਦੀ ਰਾਜਨੀਤਕ ਨੀਤੀ ਦੇ ਕਾਰਨ ਹੀ ਅਸਲ ਵਿਚ ਉਸਨੂੰ ਬਹੁਤ ਨਿੱਘਾ ਸੁਆਗਤ ਪ੍ਰਾਪਤ ਹੋਇਆ ।[13]

ਡਾਕਟਰ ਕਿਚਲੂ ਨੇ ਇੰਗਲੈਂਡ ਵਿਚ ਇਕ ਵਿਦਿਆਰਥੀ ਵਜੋਂ ਅਤੇ ਉਸ ਖਿਤੇ ਵਿਚ 'ਵੱਡੀਆਂ ਤਾਕਤਾਂ' ਦੀ ਖੇਡ ਨੂੰ ਬੜੇ ਧਿਆਨ ਨਾਲ ਸਪੱਸ਼ਟ ਰੂਪ ਵਿਚ ਵੇਖਿਆ। ਇਹ ਤਾਕਤਾਂ ਆਪਣੇ ਨਿਜੀ ਹਿੱਤਾਂ ਅਤੇ ਕਾਲੋਨੀਆਂ ਤੇ ਆਪਣੇ ਦਾਅਵਿਆਂ ਨੂੰ ਮੁੱਖ ਰੱਖ ਕੇ ਆਪਣੇ ਲੋਕਾਂ ਦੀਆਂ ਕੌਮੀ ਭਾਵਨਾਵਾਂ ਨਾਲ ਖੇਡ ਰਹੀਆਂ ਸਨ। ਕਿਚਲੂ ਨੇ ਆਪਣੇ ਜਰਮਨੀ ਨਿਵਾਸ ਦੇ ਦੌਰਾਨ ਸੈਨਿਕ ਸ਼ਕਤੀਆਂ ਦੇ ਜ਼ੁਲਮਾਂ ਨੂੰ ਗੰਭੀਰਤਾ ਨਾਲ ਮਹਿਸੂਸ ਕੀਤਾ ਜਿਸ ਕਾਰਨ ਉਸ ਦੇ ਦਿਲ ਵਿਚ ਇੰਪੀਰੀਅਲਿਸਟ ਕੰਮ ਮਿਲਿਟੇਰਿਸਟ ਸਿਸਟਮ ਦੇ ਨਾਲ ਉਸ ਦੇ ਅੰਦਰੂਨੀ ਸਮਾਜਕ ਕਾਨੂੰਨਾਂ ਅਤੇ ਸੈਨਿਕ ਨੀਤੀ ਨੇ ਨਫ਼ਰਤ ਭਰ ਦਿਤੀ।[14]

ਉਸ ਦੇ ਕੁਝ ਸਮਕਾਲੀਆਂ ਦਾ ਵੀ ਜ਼ਿਕਰ ਕੀਤਾ ਜਾ ਸਕਦਾ ਹੈ। ਉਹ ਜਵਾਹਰ ਲਾਲ ਨਹਿਰੂ ਅਤੇ ਸੱਈਅਦ ਦਾ ਬਹੁਤ ਨਜ਼ਦੀਕੀ ਸੀ ਅਤੇ ਉਸ ਨੇ ਆਪਣੇ ਨਜ਼ਦੀਕੀ ਮਿੱਤਰਾਂ ਦਾ 'ਟੇਡੀ ਬੀਅਰ' ਕਲੱਬ ਬਣਾਇਆ। ਮਦਨ ਲਾਲ ਢੀਂਗਰਾ 'ਸ਼ਹੀਦ' ਅੰਮ੍ਰਿਤਸਰ ਦਾ ਸੀ ਅਤੇ ਉਸ ਦਾ ਬਹੁਤ ਚੰਗਾ ਮਿੱਤਰ ਸੀ। ਉਸ ਦੇ ਦੂਜੇ ਮਿੱਤਰਾਂ ਵਿਚ ਪੰਜਾਬ ਦੇ ਸਿਕੰਦਰ ਹਯਾਤ ਖ਼ਾਨ ਅਤੇ ਸਰਦਾਰ ਮੁਖਬੈਨ ਸਿੰਘ ਅਤੇ ਹੋਰ ਬਹੁਤ ਸਾਰੇ ਸਨ।

ਉਸਦੇ ਦਿਮਾਗ਼ੀ ਅਤੇ ਮੁੱਲਾਂ ਦੇ ਵਿਕਾਸ ਦਾ ਇਕ ਮੁੱਖ ਕਾਰਨ ਇਸਲਾਮ ਦੀਆਂ ਸਿਖਿਆਵਾਂ ਸਨ। ਉਸਦਾ ਧਾਰਮਕ ਵਿਸ਼ਵਾਸ ਲੋਕਤੰਤਰੀ ਅਸੂਲਾਂ ਦੇ ਲਈ ਸ਼ਕਤੀਸ਼ਾਲੀ ਅਧਾਰ ਸੀ। ਇਸ ਦੀ ਉਸ ਤੋਂ ਮੰਗ ਸੀ ਕਿ ਉਹ ਆਪਣੇ ਮੁਸਲਮਾਨ ਧਰਮ ਭਰਾਵਾਂ ਅਤੇ ਗੁਆਂਢੀਆਂ ਦੇ ਨਾਲ ਸਮਾਨਤਾ ਅਤੇ ਭਾਈਚਾਰਕ ਸਾਂਝ ਦੇ ਆਧਾਰ ਤੇ ਆਪਣਾ ਜੀਵਨ ਢਾਲੇ। ਇਸਨੇ ਉਸਦੇ ਦਿਲ ਵਿਚ ਆਜ਼ਾਦੀ ਲਈ ਪਿਆਰ ਭਰ ਦਿਤਾ। ਇਸ ਨੇ ਉਸ ਨੂੰ ਸਿਖਾਇਆ ਕਿ ਉਹ ਪਰਮਾਤਮਾ ਤੋਂ ਬਿਨਾਂ ਕਿਸੇ ਦੇ ਸਾਹਮਣੇ ਸਿਰ ਨਾ ਝੁਕਾਵੇ। ਇਸ ਨੇ ਨੌਜਵਾਨ ਸੈਫ਼ ਦੇ ਦਿਲ ਵਿਚ ਬੁਰਾਈ ਦੀਆਂ ਜ਼ਾਲਮ ਸ਼ਕਤੀਆਂ ਦੇ ਨਾਲ ਲੜਨ ਦੀ ਭਾਵਨਾ ਭਰੀ ਅਤੇ ਉਸਦੇ ਦਿਲ ਵਿਚ ਆਪਣੇ ਦੇਸ਼ ਲਈ ਅਥਾਹ ਪਿਆਰ ਪੈਦਾ ਕਰ ਦਿਤਾ। ਇਸ ਨੇ ਹੀ ਉਸ ਨੂੰ ਸਾਦਾ ਜੀਵਨ ਦਾ ਮੁੱਲ ਸਿਖਾਇਆ ਅਤੇ ਗ਼ਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਲਈ ਉਤਸ਼ਾਹ ਦਿਤਾ। ਉਸਨੇ ਬੇਇਨਸਾਫ਼ੀ ਦੇ ਵਿਰੁੱਧ ਇਨਸਾਫ਼ ਦਾ ਪੱਖ ਪੂਰਨਾ ਸਿਖਿਆ। ਇਹ ਆਦਰਸ਼ਵਾਦੀ ਆਧਾਰ ਸੀ, ਜੋ ਭਵਿੱਖ ਵਿਚ ਵਾਸਤਵਿਕਤਾ ਦੀ ਸਮਗਰੀ ਨਾਲ ਮਜ਼ਬੂਤ ਹੁੰਦਾ ਗਿਆ।

ਆਧੁਨਿਕ ਸਮੇਂ ਵਿਚ ਮਨੁੱਖ ਜਾਤੀ ਦੇ ਇਤਿਹਾਸ ਵਿਚ ਹੋਈ ਕ੍ਰਾਂਤੀਕਾਰੀ ਸੈਨਿਕ ਉਥਲ ਪੁਥਲ, ਜਿਵੇਂ ਕਿ 1857 ਵਿਚਲੀ ਭਾਰਤੀ ਆਜ਼ਾਦੀ ਦੀ ਲੜਾਈ, ਅਮਰੀਕੀ ਆਜ਼ਾਦੀ ਦੀ ਲੜਾਈ, ਚੀਨ, ਪਰਸ਼ੀਆ ਅਤੇ ਫਰਾਂਸ ਦੀਆਂ ਕ੍ਰਾਂਤੀਆਂ ਨੇ ਉਸਦੇ ਰਾਜਨੀਤਕ ਵਿਚਾਰਾਂ ਨੂੰ ਪ੍ਰੌੜ੍ਹਤਾ ਦਿਤੀ। ਆਇਰਲੈਂਡ ਦੀ ਬਗ਼ਾਵਤ ਨੇ

ਅਤੇ ਦੱਖਣੀ ਅਫਰੀਕਾ ਦੇ ਹਾਲਾਤ ਨੇ ਵੀ ਉਸਦੀ ਸਫਲਤਾ ਵਿਚ ਆਪਣਾ ਹਿੱਸਾ ਪਾਇਆ। ਪਰ ਸਭ ਤੋਂ ਵੱਧ ਪ੍ਰਭਾਵ ਰੂਸ ਦੀਆਂ 1905 ਅਤੇ 1917 ਦੀਆਂ ਕ੍ਰਾਂਤੀਆਂ, ਵਿਸ਼ੇਸ਼ ਕਰਕੇ ਬਾਅਦ ਦੇ ਵਰ੍ਹਿਆਂ ਵਿਚ ਰੂਸ ਦੀ ਜ਼ਾਰ ਸੱਤਾ ਦੀ ਜਾਪਾਨ ਪਾਸੋਂ ਹੋਈ ਹਾਰ ਨੇ, ਏਸ਼ਿਆਈ ਬੁਧੀਜੀਵੀਆਂ, ਜਿਨ੍ਹਾਂ ਦੇ ਡਾਕਟਰ ਕਿਚਲੂ ਵੀ ਇਕ ਮੈਂਬਰ ਸਨ, ਦੇ ਕ੍ਰਾਂਤੀਕਾਰੀ ਵਿਚਾਰਾਂ ਨੂੰ ਬਹੁਤ ਪ੍ਰਭਾਵਿਤ ਕੀਤਾ। ਇਸ ਨੇ ਡਾ. ਕਿਚਲੂ ਨੂੰ ਇਹ ਸਪੱਸ਼ਟ ਕਰ ਦਿਤਾ ਕਿ ਬਰਤਾਨਵੀ ਸਾਮਰਾਜ ਤੋਂ ਉਸਦੇ ਦੇਸ਼ ਅਤੇ ਲੋਕਾਂ ਦੀ ਆਜ਼ਾਦੀ ਦਾ ਇਕੋ ਇਕ ਰਾਹ ਸੈਨਕ ਜੱਦੋਜਹਿਦ ਹੀ ਹੈ।

ਬਾਅਦ ਵਿਚ ਉਸ ਤੇ ਬਾਲ ਗੰਗਾਧਰ ਤਿਲਕ, 'ਭਾਰਤ ਦੀ ਕੌਮੀ ਆਜ਼ਾਦੀ ਦੀ ਜੱਦੋਜਹਿਦ ਦੇ ਸ਼ੇਰ' ਦਾ ਪ੍ਰਭਾਵ ਪਿਆ। ਤਿਲਕ ਦੀ ਸ਼ਖ਼ਸੀਅਤ ਨੇ ਕਿਚਲੂ ਦੇ ਦਿਮਾਗ ਨੂੰ ਬਹੁਤ ਪ੍ਰਭਾਵਿਤ ਕੀਤਾ। ਉਹ ਗੋਖਲੇ ਸਕੂਲ ਦੇ ਮਾਡਰੇਟਾਂ ਵਾਂਗ ਚਾਪਲੂਸ ਭਾਰਤੀ ਨੇਤਾ ਨਹੀਂ ਸੀ, ਸਗੋਂ ਅਜਿਹੇ ਨਵੇਂ ਜੋਸ਼ ਨਾਲ ਭਰਪੂਰ ਸੀ, ਜੋ ਅਜਿਹੀ ਹਕੂਮਤ ਦੇ ਅਧਿਕਾਰ ਦੀ ਮੰਗ ਕਰਦਾ ਸੀ, ਜੋ ਭਾਰਤ ਵਿਚ ਜਨਮੇ ਭਾਰਤੀਆਂ ਤੇ ਆਧਾਰਿਤ ਹੋਵੇ। ਤਿਲਕ, ਭਾਰਤ ਦੇ ਇਕ ਮਹਾਨ ਲੋਕਤਾਂਤਰਿਕ, ਜਿਸ ਨੂੰ ਉਸਦੀ ਮੌਤ ਤੇ ਲੈਨਿਨ ਵਾਂਗ ਯਾਦ ਕੀਤਾ ਗਿਆ, ਦੀ ਨੇਤਾ ਅਤੇ ਜਿਸਦੇ ਰਾਜਨੀਤਕ ਵਿਸ਼ਵਾਸ ਨੇ ਤੀਬਰਤਾ ਲਿਆਂਦੀ, ਡਾਕਟਰ ਕਿਚਲੂ ਪਾਲ ਪੱਖੀਆਂ ਵਿਚੋਂ ਇਕ ਸਨ।

ਮਹਾਤਮਾ ਗਾਂਧੀ ਜਦੋਂ 1909 ਵਿਚ ਲੰਦਨ ਗਏ ਤਾਂ ਡਾਕਟਰ ਕਿਚਲੂ ਉਨ੍ਹਾਂ ਨੂੰ ਵੀ ਮਿਲਿਆ। ਉਸ ਨੂੰ ਅਤੇ ਕੈਂਬਰਿਜ ਮਜਲਿਸ* ਦੇ ਉਸਦੇ ਮਿੱਤਰਾਂ ਨੂੰ ਮਹਾਤਮਾ ਗਾਂਧੀ ਨੇ ਬੁਲਾਇਆ ਤੇ ਉਨ੍ਹਾਂ ਨਾਲ ਲੰਮਾ ਵਿਚਾਰ ਵਟਾਂਦਰਾ ਕੀਤਾ। ਉਨ੍ਹਾਂ ਦਿਨਾਂ ਵਿਚ ਉਹ ਦੱਖਣੀ ਅਫਰੀਕਾ ਵਿਚਲੇ ਆਪਣੇ ਕੰਮਾਂ ਕਰਕੇ ਪ੍ਰਸਿੱਧ ਸੀ, ਪਰ ਤਿਲਕ ਵਾਂਗ ਪ੍ਰਮੁੱਖ ਸ਼ਖ਼ਸੀਅਤ ਨਹੀਂ ਸੀ। ਪਰ 1919 ਦੇ ਦੌਰਾਨ ਅਤੇ ਉਸ ਤੋਂ ਬਾਅਦ, ਉਸ ਦਾ ਆਤਮਕ ਪ੍ਰਭਾਵ ਸੈਫ਼ੂਦੀਨ ਕਿਚਲੂ ਤੇ ਅਜਿਹਾ ਪਿਆ ਜੋ ਅੰਤ ਸਮੇਂ ਤਕ ਬਣਿਆ ਰਿਹਾ। ਰਾਜਨੀਤਕ ਤੌਰ ਤੇ ਗਾਂਧੀ ਤੋਂ ਉਸ ਨੇ ਵਿਚਾਰਾਂ ਦੀ ਸੇਧ ਲਈ ਤੇ ਉਸ ਨੇ ਆਪਣਾ ਸੁਤੰਤਰ ਰਾਜਨੀਤਕ ਪੱਖ ਨਿਸ਼ਚਿਤ ਕੀਤਾ।

ਆਧੁਨਿਕ ਅੰਗਰੇਜ਼ੀ ਵਿਦਿਆ ਦਾ ਧੰਨਵਾਦ ਜਿਸ ਨੇ 19ਵੀਂ ਸਦੀ ਦੀ ਆਖ਼ਰੀ ਚੌਥਾਈ ਵਿਚ ਮੱਧ ਸ਼੍ਰੇਣੀ ਦੇ ਹਿੰਦੂ ਬੁਧੀਜੀਵੀਆਂ ਦਾ ਇਕ ਹਿੱਸਾ

*ਡਾ. ਕਿਚਲੂ ਨੇ ਕੈਂਬਰਿਜ ਮਜਲਿਸ ਦੇ ਸਕੱਤਰ ਵਜੋਂ ਆਪਣੇ ਕਮਰੇ ਵਿਚ, ਰਸਮੀ ਪਹਿਰਾਵੇ ਵਿਚ ਐਮ. ਕੇ. ਗਾਂਧੀ ਦੇ ਸਨਮਾਨ ਵਿਚ ਰਾਤ ਦਾ ਖਾਣਾ ਦਿਤਾ ਸੀ।

ਹਿੰਦੂ ਸਮਾਜ ਵਿਚਲੀਆਂ, ਬੁਰਾਈਆਂ ਨੂੰ ਖ਼ਤਮ ਕਰਨ ਦੇ ਲਈ ਸਰਗਰਮ ਹੋਇਆ। ਆਰੀਆ ਸਮਾਜ, ਬ੍ਰਹਮ ਸਮਾਜ ਅਤੇ ਰਾਮਾਕ੍ਰਿਸ਼ਨਾ ਮਿਸ਼ਨ ਵਰਗੀਆਂ ਸੰਸਥਾਵਾਂ ਸਮਾਜਕ ਬੁਰਾਈਆਂ ਦੇ ਵਿਰੁੱਧ ਸਰਗਰਮ ਹੋਈਆਂ। ਇਨ੍ਹਾਂ ਅੰਦੋਲਨਾਂ ਦਾ ਉਦੇਸ਼ ਇਹ ਸੀ ਕਿ ਹਿੰਦੂ ਸੋਸਾਇਟੀ ਨੂੰ, ਘਰ ਕਰ ਚੁੱਕੀਆਂ ਬੁਰੀਆਂ ਰੀਤੀਆਂ ਤੇ ਰਿਵਾਜਾਂ 'ਚੋਂ ਉਭਾਰਿਆ ਜਾਏ ਤੇ ਹਿੰਦੂਆਂ ਵਿਚ ਨਵੀਂ ਸਮਾਜਕ ਧਾਰਮਕ ਚੇਤੰਨਤਾ ਉਭਾਰੀ ਜਾਏ।

ਦੂਜੇ ਪਾਸੇ ਮੁਸਲਮਾਨਾਂ ਨੇ 1857 ਦੀ ਆਜ਼ਾਦੀ ਦੀ ਲੜਾਈ ਹਾਰ ਜਾਣ ਤੋਂ ਬਾਅਦ, ਅੰਗਰੇਜ਼ਾਂ ਦੀ ਹਰ ਇਕ ਚੀਜ਼ ਵਲੋਂ, ਤੀਬਰ ਵਿਰੋਧੀ ਵਿਚਾਰਧਾਰਾ ਦੇ ਆਧਾਰ ਤੇ ਉਦਾਸੀਨਤਾ ਅਪਨਾ ਲਈ। ਜਦੋਂ ਦੂਜੇ ਫ਼ਿਰਕੇ, ਹਿੰਦੂ, ਪਾਰਸੀ, ਆਧੁਨਿਕ ਵਿਦਿਆ ਦੀਆਂ ਸਹੂਲਤਾਂ ਦਾ ਲਾਭ ਉਠਾ ਕੇ ਅੱਗੇ ਵੱਧ ਰਹੇ ਸਨ, ਮੁਸਲਮਾਨਾਂ ਦੀ ਉਦਾਸੀਨਤਾ ਕਾਰਨ ਉਨਤੀ ਰੁਕ ਗਈ ਤੇ ਉਹ ਬਹੁਤ ਪਛੜ ਗਏ। ਇਸ ਲਈ ਸਰ ਸੱਈਅਦ ਅਹਿਮਦ ਖ਼ਾਨ ਨੇ ਅਲੀਗੜ੍ਹ ਅੰਦੋਲਨ ਦੀ ਅਗਵਾਈ ਕੀਤੀ, ਜਿਸ ਦਾ ਉਦੇਸ਼ ਮੁਸਲਮਾਨਾਂ ਨੂੰ ਪੱਛਮੀ ਵਿਗਿਆਨ ਅਤੇ ਆਰਟ ਤੇ ਆਧਾਰਿਤ ਆਧੁਨਿਕ ਵਿਦਿਆ ਦੇਣਾ ਸੀ, ਜਿਸ ਨਾਲ ਮੁਸਲਮਾਨ ਫ਼ਿਰਕੇ ਦੀ ਨਵੀਂ ਪਨੀਰੀ ਵਿਚ ਨਵੀਂ ਰੂਹ ਫੂਕੀ ਜਾ ਸਕੇ। ਡਾਕਟਰ ਕਿਚਲੂ ਇਸ ਅੰਦੋਲਨ ਦੇ ਨਿਰਮਾਤਾ ਸਨ।

ਯੂਰਪੀ ਫ਼ਿਲਾਸਫ਼ਰਾਂ ਦੇ ਵਿਚਾਰਾਂ ਅਤੇ ਉਹਨਾਂ ਦੀ ਲੋਕਤੰਤਰ ਪ੍ਰਤੀ ਧਾਰਣਾ ਨੇ ਭਾਰਤੀ ਬੁਧੀਜੀਵੀਆਂ ਦੇ ਦਿਲ ਦਿਮਾਗ਼ ਤੇ ਬਹੁਤ ਪ੍ਰਭਾਵ ਪਾਇਆ। ਉਹ ਕਰੋੜਾਂ ਕਿਸਾਨਾਂ ਨੂੰ ਭੁੱਖਮਰੀ ਦਾ ਸ਼ਿਕਾਰ ਹੁੰਦਿਆਂ ਭਾਰਤੀ ਹਸਤਕਲਾ ਅਤੇ ਉਦਯੋਗ ਨੂੰ ਤਬਾਹ ਹੁੰਦਿਆਂ ਅਤੇ ਸਭ ਤੋਂ ਵੱਧ ਅੰਗਰੇਜ਼ਾਂ ਵਲੋਂ ਭਾਰਤੀ ਦੌਲਤ ਨੂੰ ਲੁਟੀਂਦਿਆਂ ਜਾਂਦਿਆਂ ਵੇਖ ਕੇ ਬਹੁਤੀ ਦੇਰ ਅੱਖਾਂ ਬੰਦ ਕਰਕੇ ਨਹੀਂ ਸਨ ਰੱਖ ਸਕਦੇ।

ਆਪਣੇ ਇੰਗਲੈਂਡ ਅਤੇ ਯੂਰਪ ਨਿਵਾਸ ਦੌਰਾਨ ਡਾ. ਕਿਚਲੂ ਨੇ, ਜਰਮਨ ਦੇ ਲੜਾਕਾ ਅੱਤਵਾਦੀਆਂ ਜਿਨ੍ਹਾਂ ਨੇ 'ਸੂਰਜ ਦੇ ਹੇਠ' ਜਗ੍ਹਾ ਦੀ ਮੰਗ ਕੀਤੀ, ਵਲੋਂ ਕੀਤੇ ਗਏ ਕੰਮਾਂ, ਬਰਤਾਨਵੀ ਸਾਮਰਾਜ ਦੀ ਦੋਗਲੀ ਨੀਤੀ, 'ਸੰਸਕ੍ਰਿਤਕ' ਫਰਾਂਸੀਸੀ ਸਾਮਰਾਜ ਦੀ ਯੂਰਪ ਦੇ ਛੋਟੇ ਰਾਜਾਂ, ਸਪੇਨ, ਇਟਲੀ ਅਤੇ ਹੋਰਨਾਂ ਪ੍ਰਤੀ ਕਾਲੋਨੀਵਾਦੀ ਅਮੁੱਕਵੀਂ ਇੱਛਾ ਨੂੰ ਭੜਕਦਿਆਂ ਆਪਣੀਆਂ ਅੱਖਾਂ ਨਾਲ ਵੇਖਿਆ। ਇਹ ਸਾਰੇ ਰਾਜ ਦੇਸ਼ ਭਗਤੀ ਦਿਖਾਵੇ ਅਧੀਨ ਕਬਜ਼ੇ ਵਿਚ ਲਏ ਗਏ ਤੇ ਇਨ੍ਹਾਂ ਦੀ ਏਸ਼ਿਆਈ ਅਤੇ ਅਫਰੀਕਨ ਲੋਕਾਂ ਦਾ ਸ਼ੋਸ਼ਣ ਕਰਨ ਲਈ ਹਥਿਆਰ ਵਜੋਂ ਵਰਤੋਂ ਕੀਤੀ ਗਈ। ਡਾਕਟਰ ਕਿਚਲੂ ਨੇ ਤੁਰਕੀ ਦੇ ਮਾਮਲੇ ਵਿਚ ਅਤੇ ਆਜ਼ਾਦੀ ਲਈ ਮਿਸਰੀ ਨੌਜਵਾਨਾਂ ਦੀਆਂ ਖ਼ਾਹਿਸ਼ਾਂ ਦੇ ਰੂਪ ਵਿਚ ਮੁਸਲਮ ਰਾਜਨੀਤਕ ਸ਼ਕਤੀ ਨੂੰ ਭੁਰਦਿਆਂ ਵੇਖਿਆ।

ਡਾਕਟਰ ਕਿਚਲੂ, ਆਪਣੇ ਦੇਸ਼ ਭਾਰਤ ਵਲ, ਤਜਰਬੇਕਾਰ ਤੇ ਪ੍ਰੌਢ ਆਦਮੀ ਦੇ ਰੂਪ ਵਿਚ ਖੁਲ੍ਹੇ ਦ੍ਰਿਸ਼ਟੀਕੋਣ ਨਾਲ ਪਰਤਿਆ। ਉਹ ਵਿਦਿਅਕ ਅਤੇ ਰਾਜਨੀਤਕ ਤੌਰ ਤੇ ਗਰੈਜੂਏਟ ਸੀ। ਉਸ ਨੇ ਆਪਣੇ ਆਪ ਨੂੰ ਆਖਿਆ, 'ਆਪਣੇ ਪੰਜ ਸਾਲਾਂ ਨੂੰ, ਇੰਗਲੈਂਡ ਵਿਚ ਨਿਵਾਸ ਦੇ ਦੌਰਾਨ, ਮੈਂ ਰਾਜਨੀਤੀ ਵਿਚ ਹਿੱਸਾ ਲੈਣ ਲਈ ਵਰਤਿਆ। ਪਰ ਇਹ ਸਟੀਲ ਆਪਣੇ ਦੇਸ਼ ਵਿਚ ਹੀ ਗਰਮਾਇਆ ਗਿਆ।

ਜਦੋਂ ਡਾ. ਕਿਚਲੂ ਨੇ ਬੰਬਈ ਵਿਖੇ ਜਹਾਜ਼ ਤੋਂ ਹੇਠਾਂ ਪੈਰ ਰਖਿਆ ਤਾਂ ਉਸਦੇ ਦਿਮਾਗ਼ ਵਿਚ ਅਨੇਕਾਂ ਆਵਾਜ਼ਾਂ ਗੂੰਜ ਰਹੀਆਂ ਸਨ, ਜਿਨ੍ਹਾਂ ਵਿਚੋਂ ਸਪੱਸ਼ਟ ਸਰ ਸੱਈਅਦ ਅਹਿਮਦ ਖ਼ਾਨ ਦੀ ਆਵਾਜ਼ ਸੀ, ਪਰ ਮਜ਼ਦੂਰ ਨੇਤਾ ਕੀਰ ਹਾਰਡੀ ਵਲ ਸੁਟੇ ਜਾਂਦੇ ਟੁੱਟੇ ਅੰਡਿਆਂ ਅਤੇ ਕੈਂਬਰਿਜ ਵਿਖੇ ਤੁਰਕੀ ਵਿਦਿਆਰਥੀਆਂ ਦੇ ਮੁਜ਼ਾਹਿਰੇ ਵਿਚ ਅੱਤਵਾਦੀ ਵਿਦਿਆਰਥੀਆਂ ਦੀ ਆਵਾਜ਼, ਮਹਾਤਮਾ ਗਾਂਧੀ, ਲਾਜਪਤ ਰਾਏ ਅਤੇ ਬਿਪਿਨ ਚੰਦਰ ਪਾਲ ਦੀਆਂ ਆਵਾਜ਼ਾਂ ਅਤੇ ਮਦਨ ਲਾਲ ਢੀਂਗਰਾ ਵਲੋਂ ਪਿਸਤੌਲ ਵਿਚੋਂ ਚਲਾਈਆਂ ਗਈਆਂ ਸਾਰੀਆਂ ਗੋਲੀਆਂ ਦੀਆਂ ਸਭ ਤੋਂ ਜ਼ੋਰਦਾਰ ਆਵਾਜ਼ਾਂ ਸਨ।

## ਹਵਾਲੇ


1. ਸ਼ਰੀਫ ਅਹਿਮਦ ਮੁਰਾਦ ਮਹਿਰੇਰਵੀ, 'ਹਿਯਾਤ-ਏ-ਸੈਫੂਦੀਨ ਕਿਚਲੂ', ਪੰਨਾ 4 (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
2. ਹੰਸ ਰਾਜ ਰਹਿਬਰ, 'ਡਾ. ਕਿਚਲੂ', ਪੰਨਾ 4 (ਐਨ.ਐਮ ਐਮ.ਐਲ.) ਮਾਈਕਰੋ ਫ਼ਿਲਮ
3. ਉਹੀ, ਪੰਨਾ 4
4. ਉਹੀ, ਪੰਨੇ 4-5
5. ਉਹੀ, ਪੰਨਾ 9
6 ਵੀ.ਐਨ. ਦੱਤਾ ਦੁਆਰਾ ਸੰਪਾਦਿਤ–ਏ ਨੈਸ਼ਨਲਿਸਟ ਮੁਸਲਿਮ ਐਂਡ ਇੰਡੀਅਨ ਪਾਲਿਟਿਕਸ ਸਿਲੈਕਟਿਡ ਕਾਰੇਸਪੌਂਡੈਂਸ ਆਫ਼ ਡਾ. ਸਈਅਦ ਮਹਿਮੂਦ
7. ਉਹੀ
8. ਸ਼ਰੀਫ ਅਹਿਮਦ ਮੁਰਾਦ ਮਹਿਰੇਰਵੀ, 'ਹਿਯਾਤ–ਏ–ਡਾ. ਸੈਫੂਦੀਨ ਕਿਚਲੂ ਐਨ.ਐਮ.ਐਮ.ਐਲ. (ਮਾਈਕਰੋ ਫ਼ਿਲਮ)
9. ਹੰਸ ਰਾਜ ਰਹਿਬਰ, ਡਾ. ਕਿਚਲੂ, ਪੰਨਾ 26, (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
10. ਵੀ.ਐਨ. ਦੱਤਾ 'ਜਲ੍ਹਿਆਂਵਾਲਾ ਬਾਗ਼' ਪੰਨਾ 61 (ਐਨ.ਐਮ.ਐਮ.ਐਲ.)

11. ਹੰਸ ਰਾਜ ਰਹਿਬਰ, 'ਡਾ. ਕਿਚਲੂ', ਪੰਨਾ 19 (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
12. ਸ਼ਰੀਫ ਅਹਿਮਦ ਮਹਿਰੇਰਵੀ, 'ਹਿਯਾਤ-ਏ-ਸੈਫ਼ੂਦੀਨ ਕਿਚਲੂ, ਪੰਨਾ 14, (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
13. ਹੰਸ ਰਾਜ ਰਹਿਬਰ, 'ਡਾ. ਕਿਚਲੂ' (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
14. ਉਹੀ
15. ਪੰਜਾਬ ਕਾਂਗਰਸ ਇਨਕੁਆਇਰੀ ਕਮੇਟੀ 1920, ਡਾ. ਕਿਚਲੂਜ਼ ਸਟੇਟਮੈਂਟ ਨੰਬਰ 559
16. ਸ਼ਰੀਫ ਅਹਿਮਦ ਮੁਰਾਦ (ਐਨ.ਐਮ.ਐਮ.ਐਲ.)
17. ਹੰਸ ਰਾਜ ਰਹਿਬਰ, 'ਡਾ. ਕਿਚਲੂ', ਪੰਨਾ 18 (ਐਨ.ਐਮ.ਐਮ.ਐਲ.) ਮਾਈਕਰੋ ਫਿਲਮ

## 2. ਆਰੰਭਕ ਰਾਜਨੀਤਕ ਘਾਲਣਾ 1912-1919

ਭਾਰਤ ਮੁੜਨ ਤੋਂ ਬਾਅਦ ਸੈਫ਼ੂਦੀਨ ਕਿਚਲੂ ਦਾ ਸਾਰਾ ਜੀਵਨ ਢੰਗ ਹੀ ਬਦਲ ਗਿਆ। ਉਹ ਆਪਣੇ ਪਰਿਵਾਰ ਦਾ ਬਹੁਤ ਲਾਡਲਾ ਅਤੇ ਸੁਰਖਿਅਤ ਤੇ ਸੁਖ ਰਹਿਣਾ ਜੀਵਨ ਬਤੀਤ ਕਰਨ ਵਾਲਾ ਸੀ। ਉਸਦੀ ਵਿਦਿਅਕ ਯੋਗਤਾ ਇਤਨੀ ਸੀ ਜੋ ਉਸ ਸਮੇਂ ਈਰਖਾ ਦਾ ਕਾਰਨ ਸਮਝੀ ਜਾਂਦੀ ਸੀ। ਇਸਦੇ ਨਾਲ ਹੀ ਉਸ ਨੇ ਅੰਗ੍ਰੇਜ਼ਾਂ ਪਾਸੋਂ ਕੋਈ ਅਹੁਦਾ ਪ੍ਰਾਪਤ ਕਰਨ ਦੀ ਇੱਛਾ ਕੀਤੇ ਬਿਨਾਂ, ਸਫ਼ਲ ਤੇ ਖ਼ੁਸ਼ਹਾਲ ਜੀਵਨ ਬਣਾ ਲਿਆ ਸੀ। ਪਰ ਹੁਣ ਉਸਦਾ ਝੁਕਾਅ ਦੇਸ਼ ਅਤੇ ਤੀਹ ਕਰੋੜ ਦੇਸ਼ਵਾਸੀਆਂ ਦੇ ਦੁੱਖ ਦਰਦ ਵਲ ਹੋਣ ਕਰਕੇ ਉਸ ਨੇ ਇਕ ਵੱਖਰਾ ਰਾਹ ਜੋ ਕਰੜੀ ਮਿਹਨਤ ਅਤੇ ਜੱਦੋਜਹਿਦ ਨਾਲ ਭਰਪੂਰ ਸੀ, ਚੁਣਿਆ। ਇਹ ਰਾਹ ਚੁਣਨ ਦਾ ਮਤਲਬ ਸੰਸਾਰ ਦੀ ਇਕ ਬਹੁਤ ਸ਼ਕਤੀਸ਼ਾਲੀ ਤਾਕਤ ਨਾਲ ਟਕਰਾਉਣਾ ਸੀ। ਬਦੇਸ਼ੀ ਸਰਕਾਰ ਵਲੋਂ ਬਹੁਤ ਸਖ਼ਤ ਕਾਨੂੰਨ ਬਣਾਏ ਗਏ, ਜਿਨ੍ਹਾਂ ਨੇ ਭਾਰਤੀਆਂ ਤੇ ਭਾਰੀ ਬੋਝ ਪਾ ਦਿਤਾ, ਜੇ ਕੋਈ ਇਨ੍ਹਾਂ ਕਾਨੂੰਨਾਂ ਦੇ ਵਿਰੋਧ ਨੂੰ ਰਾਜਨੀਤਕ ਵਿਸ਼ਾ ਬਣਾਉਂਦਾ ਤਾਂ ਉਸ ਨੂੰ ਅਪਰਾਧਕ ਕਾਨੂੰਨਾਂ ਦੀ ਕਠੋਰਤਾ ਦਾ ਸਾਹਮਣਾ ਕਰਨਾ ਪੈਂਦਾ। ਉਸ ਸਮੇਂ ਅਪਰਾਧਕ ਅਤੇ ਰਾਜਨੀਤਕ ਦੋਹਾਂ ਦੋਸ਼ਾਂ ਲਈ ਇਕੋ ਜਿਹੇ ਕਾਨੂੰਨ ਲਾਗੂ ਸਨ। ਅਣਗਿਣਤ ਰੋਸ ਪ੍ਰਗਟ ਕਰਨ ਵਾਲੇ ਅੰਗਰੇਜ਼ਾਂ ਦੀਆਂ ਜੇਲ੍ਹਾਂ ਵਿਚ ਸਖ਼ਤ ਸਜ਼ਾਵਾਂ ਭੁਗਤ ਰਹੇ ਸਨ।

ਪਰ ਰਾਜਨੀਤਕ ਅਪਰਾਧੀਆਂ ਦੀ ਇਹ ਮਾੜੀ ਹਾਲਤ, ਉਹਨਾਂ ਦੇ ਰਸਤੇ ਵਿਚ ਕੋਈ ਰੁਕਾਵਟ ਖੜੀ ਨਾ ਕਰ ਸਕੀ, ਜੋ ਅੰਗਰੇਜ਼ੀ ਸਾਮਰਾਜ ਦਾ ਵਿਰੋਧ ਕਰਨ ਲਈ ਅੱਗੇ ਵਧੇ। ਉਹਨਾਂ ਲਈ ਦੇਸ਼ ਦੀ ਆਜ਼ਾਦੀ ਇਕ ਹੋਰ ਧਾਰਮਕ ਫ਼ਰਜ਼ ਬਣ ਗਿਆ।

ਜਿਉਂ ਹੀ ਡਾਕਟਰ ਕਿਚਲੂ ਭਾਰਤ ਆਏ ਉਹ ਜਨਤਕ ਜੀਵਨ ਵਿਚ ਕੁਦ ਪਏ। ਉਹ ਇਕ ਉਤਸਾਹੀ ਰਾਸ਼ਟਰਵਾਦੀ ਅਤੇ ਇਕ ਨੌਜਵਾਨ ਅਗਾਂਹਵਧੂ ਮੁਸਲਮਾਨ ਸੀ। ਭਾਰਤ ਮੁੜਨ ਤੋਂ ਥੋੜ੍ਹੇ ਸਮੇਂ ਬਾਅਦ ਹੀ ਉਹ ਬਹੁਤ ਗੰਭੀਰ ਰੂਪ ਵਿਚ ਬੀਮਾਰ ਹੋ ਗਏ ਅਤੇ ਉਸ ਨੂੰ ਰਾਵਲਪਿੰਡੀ ਵਿਖੇ ਉਸਦੀ ਵੱਡੀ ਭੈਣ ਦੇ ਘਰ ਲਿਜਾਇਆ ਗਿਆ। ਉਸ ਨੇ ਬੈਰਿਸਟਰ ਵਜੋਂ ਆਪਣੀ ਪ੍ਰੈਕਟਿਸ ਸ਼ੁਰੂ ਕੀਤੀ ਤੇ ਜਲਦੀ ਹੀ ਉਸ ਨੇ ਸਫ਼ਲ ਪ੍ਰੈਕਟਿਸ ਸਥਾਪਤ ਕਰ ਲਈ। ਸਮਾਜਕ ਸਰਗਰਮੀਆਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਣ ਕਾਰਨ ਉਹਨਾਂ ਨੂੰ ਇਸਲਾਮੀਆ ਹਾਈ ਸਕੂਲ ਦਾ ਮੈਨੇਜਰ ਨਿਯੁਕਤ ਕੀਤਾ ਗਿਆ। ਉਹਨਾਂ ਬਿਨਾਂ ਤਨਖ਼ਾਹ ਲਏ, ਕੁਝ ਸਮੇਂ ਤਕ ਐਕਟਿੰਗ ਹੈਡਮਾਸਟਰ ਵਜੋਂ ਵੀ ਜ਼ਿੰਮੇਦਾਰੀਆਂ ਨਿਭਾਈਆਂ। ਉਨ੍ਹਾਂ ਸਕੂਲ ਦੇ ਲਈ ਫੰਡ ਵੀ ਇਕੱਤਰ ਕੀਤੇ। 1914 ਵਿਚ ਰਾਵਲਪਿੰਡੀ ਵਿਚ ਆਲ ਇੰਡੀਆ ਐਜੂਕੇਸ਼ਨ ਕਾਨਫਰੰਸ ਦਾ ਸਾਲਾਨਾ ਸਮਾਗਮ ਹੋਇਆ, ਜਿਸ ਵਿਚ ਉਨ੍ਹਾਂ 'ਰਾਸ਼ਟਰੀ ਵਿਦਿਆ' ਤੇ ਪ੍ਰਭਾਵਸ਼ਾਲੀ ਭਾਸ਼ਣ ਦਿਤਾ।

ਡਾਕਟਰ ਕਿਚਲੂ ਦੇ ਪਿਤਾ ਬਹੁਤ ਬੁੱਢੇ ਹੋ ਗਏ ਸਨ, ਇਸ ਲਈ ਉਹ ਚਾਹੁੰਦੇ ਸਨ, ਕਿ ਉਨ੍ਹਾਂ ਦਾ ਪਿਆਰਾ ਪੁੱਤਰ ਉਨ੍ਹਾਂ ਪਾਸ ਰਹੇ। 1915 ਵਿਚ ਉਹਨਾਂ ਰਾਵਲਪਿੰਡੀ ਛੱਡ ਦਿਤੀ, ਕਿਉਂਕਿ ਉਹਨਾਂ ਨੇ ਆਪਣੇ ਆਜ਼ਾਦ ਵਿਚਾਰਾਂ[1] ਨਾਲ ਆਰੰਭ ਹੁੰਦੇ ਭਾਸ਼ਣਾਂ ਰਾਹੀਂ ਡਿਪਟੀ ਕਮਿਸ਼ਨਰ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਸੀ। ਅੰਮ੍ਰਿਤਸਰ ਮੁੜਨ ਤੇ ਡਾ. ਕਿਚਲੂ ਦੀ ਸ਼ਾਦੀ ਇਕ ਕਸ਼ਮੀਰੀ ਵਕੀਲ ਮੀਆਂ ਹਫ਼ੀਜ਼ਉੱਲਾ ਮੰਟੋ ਦੀ ਪੁੱਤਰੀ ਸਹਾਦਤ ਬਾਨੋ ਮੰਟੋ ਨਾਲ ਹੋ ਗਈ। ਬੇਗਮ ਕਿਚਲੂ ਨੇ ਪਰਿਵਾਰ ਵਲੋਂ ਲੜੀ ਗਈ ਆਜ਼ਾਦੀ ਦੀ ਲੜਾਈ ਦੇ ਸਾਰੇ ਸਮੇਂ ਵਿਚ ਦੁੱਖ ਸਹੇ। ਉਹ ਬਹੁਤ ਸਮਰਪਤ ਭਾਵਨਾ ਵਾਲੀ ਪਤਨੀ ਸੀ। ਉਸ ਨੇ ਦਸ ਬੱਚਿਆਂ, ਪੰਜ ਪੁੱਤਰਾਂ ਅਤੇ ਪੰਜ ਧੀਆਂ ਨੂੰ ਜਨਮ ਦਿਤਾ।

ਅੰਮ੍ਰਿਤਸਰ ਮੁੜਨ ਦੇ ਸਮੇਂ ਉਹ ਸਰਕਾਰ ਵਿਰੋਧੀ ਵਿਚਾਰਾਂ ਅਤੇ ਪਾਕ ਇਸਲਾਮਿਕ ਅੰਦੋਲਨ ਦੇ ਵਕੀਲ ਵਜੋਂ ਸਥਾਪਤ ਹੋ ਚੁੱਕੇ ਸਨ।

ਪਰ ਰਾਸ਼ਟਰੀ ਸਥਿਤੀ ਨੇ ਸੈਫ਼ੁਦੀਨ ਕਿਚਲੂ ਦੇ ਦਿਮਾਗ਼ ਵਿਚ ਰਾਜਨੀਤਕ ਕ੍ਰਾਂਤੀ ਦੇ ਬੀਜ ਬੋ ਦਿਤੇ ਸਨ। ਭਾਰਤੀ ਸਮਾਜ ਦੇ ਨੌਜਵਾਨ ਤੱਤਾਂ, ਜਿਨ੍ਹਾਂ ਵਿਚ ਰਾਜਨੀਤਕ ਸਥਿਰਤਾ ਦੇ ਵਾਤਾਵਰਨ ਕਾਰਨ ਬੇਚੈਨੀ ਪੈਦਾ ਹੋ ਰਹੀ ਸੀ, ਵਿਦੇਸ਼ੀ ਹਾਕਮਾਂ ਦੇ ਵਿਰੁੱਧ ਕਿਸੇ ਪ੍ਰਭਾਵਸ਼ਾਲੀ ਨੀਤੀ ਦਾ ਬੇਸਬਰੀ ਨਾਲ ਇੰਤਜ਼ਾਰ ਕਰ ਰਿਹਾ ਸੀ, ਇਸੇ ਨੇ ਹੋਮ ਰੂਲ ਅੰਦੋਲਨ ਨੂੰ ਜਨਮ ਦਿਤਾ। ਇਸਨੇ ਦੇਸ਼ ਵਾਸੀਆਂ ਨੂੰ ਏਕਤਾ ਅਤੇ ਅੰਦੋਲਨ ਲਈ ਆਲ ਇੰਡੀਆ ਫੋਰਮ ਲਈ ਆਧਾਰ ਪ੍ਰਦਾਨ ਕੀਤਾ।[2] ਹੋਮ ਰੂਲ ਅੰਦੋਲਨ 1916 ਦੇ ਕਾਰਨ, ਕਿਚਲੂ, ਦੂਜੇ ਕਈਆਂ ਦੇ ਨਾਲ ਐਨੀ ਬੀਸੈਂਟ ਦਾ ਸ਼ਰਧਾਲੂ ਬਣ ਗਿਆ।

ਡਾ. ਕਿਚਲੂ ਨੇ ਆਪਣੇ ਘਰ ਅੰਮ੍ਰਿਤਸਰ ਵਿਖੇ ਅੰਗਰੇਜ਼ੀ ਬਿਊਰੋਕ੍ਰੇਸੀ ਦੇ

ਗੜ੍ਹ ਮਿਊਂਸਿਪਲ ਕਮੇਟੀ ਦੇ ਵਿਰੁੱਧ ਅੰਦੋਲਨ ਛੇੜ ਕੇ ਬਰਤਾਨਵੀ ਬਸਤੀਵਾਦੀ ਸਿਸਟਮ ਦੇ ਵਿਰੁੱਧ ਆਪਣੀ ਲੜਾਈ ਸ਼ੁਰੂ ਕੀਤੀ। ਮਿਊਂਸਿਪਲਿਟੀ, ਜਿਸ ਨੂੰ ਉਭਰਦੇ ਰਾਜਨੀਤਕਾਂ ਅਤੇ ਸਮਾਜ ਸੁਧਾਰਕਾਂ ਲਈ ਕਿੰਡਰਗਾਰਟਨ ਸਮਝਿਆ ਜਾਂਦਾ ਸੀ, ਅਸਲ ਵਿਚ ਬਰਤਾਨੀਆ ਦੀ ਵਿਸ਼ੇਸ਼ ਪ੍ਰਕਾਰ ਦੀ ਏਜੰਸੀ ਸੀ। ਉਸ ਨੇ ਇਕ ਦਮ ਦੋ ਮੁਹਾਜ਼ਾਂ ਤੇ ਹਮਲਾ ਕਰ ਦਿਤਾ, ਇਕ ਪ੍ਰਸਿੱਧ ਮੁਹਾਜ਼ ਸੀ, ਜਿਥੇ ਉਨ੍ਹਾਂ ਲੋਕਾਂ ਨੂੰ ਆਰਗੇਨਾਈਜ਼ ਕੀਤਾ ਗਿਆ ਜਿਨ੍ਹਾਂ ਨੇ ਆਪਣੇ ਸ਼ਹਿਰੀ ਅਧਿਕਾਰਾਂ ਦੀ ਮੰਗ ਕਰਨੀ ਆਰੰਭੀ ਤੇ ਦੂਜਾ ਟਾਊਨ ਹਾਲ ਦੇ ਅੰਦਰ ਬਿਊਰੋਕ੍ਰੇਟਿਕ ਮੁਹਾਜ਼ ਸੀ ਜਿਥੇ ਡਾਕਟਰ ਕਿਚਲੂ ਨੇ ਕਮੇਟੀ ਦੇ ਤਾਨਾਸ਼ਾਹ ਮੁੱਖੀ ਦੇ ਵਿਰੁੱਧ ਲੜਾਈ ਕੀਤੀ।[3] ਡਾ. ਕਿਚਲੂ ਨੇ ਸਥਾਨਕ ਮਾਮਲਿਆਂ ਦੇ ਪ੍ਰਬੰਧ ਵਿਚ ਰਾਜਨੀਤੀ ਨੂੰ ਸ਼ਾਮਲ ਕੀਤਾ।

1916 ਵਿਚ ਸਮਝਿਆ ਜਾਂਦਾ ਸੀ, ਕਿ ਮੁਸਲਮਾਨਾਂ ਵਿਚ ਸੁਧਾਰ ਲਿਆਏ ਬਿਨਾਂ ਉਹਨਾਂ ਨੂੰ ਇਸ ਤਰ੍ਹਾਂ ਆਰਗੇਨਾਈਜ਼ ਨਹੀਂ ਕੀਤਾ ਜਾ ਸਕਦਾ, ਜਿਸ ਨਾਲ ਉਹ ਆਉਣ ਵਾਲੀ ਜੱਦੋਜਹਿਦ ਵਿਚ ਹਿੱਸਾ ਪਾ ਸਕਣ। ਇਸ ਲਈ ਉਸ ਨੇ ਮੁਸਲਮ ਮੁਹਾਜ਼, ਮੁਸਲਮਾਨਾਂ ਨੂੰ ਵਿਦਿਆ, ਵਪਾਰ ਅਤੇ ਉਦਯੋਗ ਲਈ ਉਤਸਾਹਿਤ ਕਰਨ ਵਿਚ ਸਰਗਰਮ ਹਿੱਸਾ ਲੈਣਾ ਸ਼ੁਰੂ ਕਰ ਦਿਤਾ।[4] ਕਿਚਲੂ ਨੇ ਮੁਸਲਮ ਇਸਤ੍ਰੀਆਂ ਦੀ ਵਿਦਿਆ ਨੂੰ ਉਤਸਾਹਿਤ ਕਰਕੇ ਮੁਸਲਮ ਕੱਟੜਤਾ ਤੇ ਜ਼ੋਰਦਾਰ ਹਮਲਾ ਕੀਤਾ। ਉਨ੍ਹਾਂ ਐਲਾਨ ਕੀਤਾ ਕਿ 'ਮਨੁੱਖ ਦਾ ਸੁਆਰਥ ਸੀਮਾ ਪਾਰ ਕਰ ਚੁੱਕਾ ਹੈ, ਪਰ ਮੇਰਾ ਇਹ ਵਿਸ਼ਵਾਸ ਹੈ ਕਿ ਦੋਵੇਂ, ਆਦਮੀ ਅਤੇ ਔਰਤ ਪੜ੍ਹੇ-ਲਿਖੇ ਹੋਣ।'

ਡਾਕਟਰ ਕਿਚਲੂ ਨੇ 'ਅੰਜੁਮਨ-ਏ-ਇਸਲਾਮੀਆ' ਦੇ ਸੁਧਾਰ ਦੇ ਲਈ ਤਿੱਖਾ ਅੰਦੋਲਨ ਸ਼ੁਰੂ ਕੀਤਾ। ਅੰਮ੍ਰਿਤਸਰ ਵਿਚਲੀਆਂ ਬਹੁਤ ਸਾਰੀਆਂ ਮੁਸਲਮਾਨ ਆਰਗੇਨਾਈਜ਼ੇਸ਼ਨਾਂ ਕੁਝ ਅਹੁਦਿਆਂ ਦੇ ਭੁੱਖਿਆਂ ਵਲੋਂ ਚਲਾਈਆਂ ਜਾ ਰਹੀਆਂ ਸਨ।[5]

ਉਨ੍ਹਾਂ ਨੇ ਦੂਜੇ ਸਥਾਨਕ ਨੇਤਾਵਾਂ ਨਾਲ ਮਿਲ ਕੇ ਮੁਸਲਮਾਨਾਂ ਵਿਚ ਸਮਾਜਕ ਜਾਗ੍ਰਤੀ ਪੈਦਾ ਕਰਨ ਅਤੇ ਉਨ੍ਹਾਂ ਨੂੰ ਆਪਣੇ ਹਿੰਦੂ ਭਰਾਵਾਂ ਦੇ ਨੇੜੇ ਲਿਆਉਣ ਲਈ 1917[6] ਵਿਚ ਅੰਮ੍ਰਿਤਸਰ ਵਿਚ ਮੁਸਲਮ ਲੀਗ ਦੀ ਸਥਾਪਨਾ ਕੀਤੀ। ਮੁਸਲਮ ਲੀਗ, ਉਨ੍ਹਾਂ ਦਿਨਾਂ ਵਿਚ, ਜਦੋਂ ਉਹ ਉਸਦੇ ਸਕੱਤਰ ਅਤੇ ਸੇਖ਼ ਮੁਹੰਮਦ ਉਮਰ ਪ੍ਰਧਾਨ ਸਨ, ਹਿੰਦੂ ਵਿਰੋਧੀ ਨਹੀਂ ਸਨ। ਕਿਚਲੂ ਨੇ ਉਸੇ ਸਾਲ 1917[7] ਵਿਚ ਅੰਮ੍ਰਿਤਸਰ ਵਿਖੇ ਕਾਂਗਰਸ ਕਮੇਟੀ ਦੀ ਸਥਾਪਨਾ ਕੀਤੀ, ਜਿਸਦੇ ਪ੍ਰਧਾਨ ਲਾਲਾ ਟੋਡਰ ਮਲ ਅਤੇ ਸਕੱਤਰ ਡਾ. ਕਿਚਲੂ ਸਨ। ਇਸ ਤਰ੍ਹਾਂ ਦੋਹਾਂ ਰਾਜਨੀਤਕ ਮੁਹਾਜਾਂ ਤੇ ਕਾਂਗਰਸ ਅਤੇ ਲੀਗ ਨੇ ਉਨ੍ਹਾਂ ਹਿੰਦੂਆਂ ਅਤੇ ਮੁਸਲਮ ਦੋਹਾਂ ਨੂੰ ਸਮਾਜਕ, ਆਰਥਕ ਅਤੇ ਰਾਜਨੀਤਕ ਅਧਿਕਾਰਾਂ ਦੀ ਲੜਾਈ ਲਈ ਬਰਤਾਨਵੀ ਸਾਮਰਾਜ ਦੇ ਵਿਰੁੱਧ ਇਕ ਕਰਨਾ ਆਰੰਭ ਦਿਤਾ।[8]

ਅਕਤੂਬਰ 1918 ਵਿਚ ਕਿਚਲੂ ਨੇ ਬਜ਼ਮ-ਏ-ਉਰਦੂ ਦੀ ਸਥਾਪਨਾ ਕੀਤੀ, ਜਿਸ ਦੇ ਹਿੰਦੂ ਮੁਸਲਿਮ ਅਤੇ ਸਿੱਖ ਮੈਂਬਰ ਸਨ। ਅੰਜੁਮਨ-ਏ-ਨੁਸਰਤ-ਏ-ਇਸਲਾਮ ਦੇ ਸਾਲਾਨਾ ਸਮਾਗਮ ਵਿਚ ਉਨ੍ਹਾਂ ਨੇ ਕਿਹਾ, 'ਮੈਂ ਦਿਲ ਅਤੇ ਆਤਮਾ ਦੀਆਂ ਡੂੰਘਿਆਈਆਂ ਤੋਂ ਹਿੰਦੂ ਮੁਸਲਮ ਏਕਤਾ ਵਿਚ ਵਿਸ਼ਵਾਸ ਰੱਖਦਾ ਹਾਂ। ਮੈਂ ਆਪਣੇ ਹਿੰਦੂ ਭਰਾਵਾਂ ਦਾ ਵਿਰੋਧੀ ਨਹੀਂ ਹਾਂ। ਅਸੀਂ ਸਨਮਾਨ ਅਤੇ ਸਤਿਕਾਰ ਵਿਚ ਬਰਾਬਰਤਾ ਚਾਹੁੰਦੇ ਹਾਂ। ਯਾਦ ਰੱਖੋ ਕਿ ਉਹ ਜੋ, ਕਦਮ ਵਧਾਉਂਦਾ ਹੈ, ਜਿੱਤਦਾ ਹੈ। ਆਓ, ਅਸੀਂ ਸਾਰੇ ਮਿਲ ਕੇ ਏਕਤਾ ਅਤੇ ਪਿਆਰ ਨਾਲ ਰਹੀਏ।'[9]

ਕਿਚਲੂ ਨੇ ਬਰਤਾਨਵੀ ਬਿਊਰੋਕ੍ਰੇਸੀ ਦੇ ਵਿਰੁੱਧ ਪੂਰੇ ਵਿਸ਼ਵਾਸ ਅਤੇ ਧੀਰਜ ਨਾਲ ਚੁਣ ਚੁਣ ਕੇ ਕਦਮ ਰੱਖੇ, ਕਿਉਂਕਿ ਉਹ ਜਾਣਦੇ ਸਨ ਕਿ ਜਿਨ੍ਹਾਂ ਸ਼ਕਤੀਆਂ ਦੇ ਵਿਰੁੱਧ ਉਹ ਲੜਾਈ ਲੜ ਰਹੇ ਹਨ, ਉਹ ਬਹੁਤ ਮਜ਼ਬੂਤ ਧਰਤੀ ਤੇ ਖੜੀਆਂ ਹਨ। ਉਨ੍ਹਾਂ ਮਹਿਸੂਸ ਕੀਤਾ ਕਿ ਆਮ ਲੋਕੀਂ, ਵਿਸ਼ੇਸ਼ ਕਰਕੇ ਮੁਸਲਮਾਨ ਸਿਖਿਅਤ ਕੀਤੇ ਜਾਣ ਅਤੇ ਉਨ੍ਹਾਂ ਵਿਚ ਆਰਥਕ ਅਤੇ ਸਮਾਜਕ ਸੁਧਾਰ ਲਿਆਂਦੇ ਜਾਣੇ ਜ਼ਰੂਰੀ ਹਨ। ਅਨਪੜ੍ਹ ਅਤੇ ਪੱਛੜੀ ਜਾਤੀ ਵਜੋਂ ਮੁਸਲਮਾਨ ਬਰਤਾਨਵੀ ਬਿਊਰੋਕ੍ਰੇਸੀ ਦੇ ਵਿਰੁੱਧ ਭਵਿੱਖ ਦੀ ਲੜਾਕੂ ਸ਼ਕਤੀ ਨਹੀਂ ਬਣ ਸਕੇਗੀ। ਉਨ੍ਹਾਂ ਨੇ ਬਰਤਾਨਵੀ ਸਰਕਾਰ ਦੇ ਵਫ਼ਾਦਾਰਾਂ ਤੇ ਵੀ ਹਮਲੇ ਕੀਤੇ ਅਤੇ ਉਹਨਾਂ ਨੂੰ ਅੰਮ੍ਰਿਤਸਰ ਦੇ ਸ਼ਹਿਰੀਆਂ ਸਾਹਮਣੇ ਨੰਗਿਆਂ ਕੀਤਾ। ਉਹਨਾਂ ਅੰਮ੍ਰਿਤਸਰ ਮਿਊਂਸਪਲ ਦਾ ਆਪਣੇ ਆਪ ਚੇਅਰਮੈਨ ਬਣ ਜਾਣ ਦੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੇ ਅਧਿਕਾਰਾਂ ਨੂੰ ਵੰਗਾਰਿਆ। ਇਸ ਨੇ ਪਹਿਲੀ ਵਾਰ ਲੋਕਤੰਤਰੀ ਅਧਿਕਾਰਾਂ ਦਾ ਆਧਾਰ ਤਿਆਰ ਕੀਤਾ। ਉਨ੍ਹਾਂ ਮੁਸਲਿਮ ਅੰਜੁਮਨ ਨੂੰ ਪ੍ਰਤੀਕ੍ਰਿਆਵਾਦੀ ਤੱਤਾਂ ਤੋਂ ਸਾਫ਼ ਕਰਨਾ ਚਾਹਿਆ ਤਾਂ ਜੋ ਭਵਿੱਖ ਵਿਚ ਅੰਜੁਮਨਾਂ ਸਾਰੇ ਮੁਸਲਮਾਨਾਂ ਦੀ ਭਲਾਈ ਦੀ ਸੰਸਥਾ ਬਣ ਜਾਣ, ਨਾ ਕਿ ਉਨ੍ਹਾਂ ਤੇ ਕੁਝ ਅਜਿਹੇ ਟੋਡੀਆਂ ਦੀ ਮਨਾਪਲੀ ਕਾਇਮ ਰਹੇ ਜੋ ਸਦਾ ਆਪਣੇ ਮਾਲਕ ਅੰਗਰੇਜ਼ਾਂ ਦੀ ਖ਼ੁਸ਼ਨੂਦੀ ਹਾਸਲ ਕਰਨ ਵਿਚ ਜੁਟੇ ਰਹਿੰਦੇ ਹਨ। ਉਹ ਅੰਜੁਮਨਾਂ ਨੂੰ ਅੰਗਰੇਜ਼ਾਂ ਦੇ ਜ਼ਰ-ਖ਼ਰੀਦਾਂ ਤੋਂ ਆਜ਼ਾਦ ਕਰਕੇ ਬਰਤਾਨਵੀ ਬਿਊਰੋਕ੍ਰੇਸੀ ਦਾ ਪ੍ਰਭਾਵ ਖ਼ਤਮ ਕਰਨਾ ਚਾਹੁੰਦੇ ਸਨ।

ਡਾ. ਕਿਚਲੂ ਇਸ ਗੱਲ ਤੋਂ ਅਨਜਾਣ ਨਹੀਂ ਸੀ ਕਿ ਜੇ ਭਵਿੱਖ ਦੇ ਸੰਘਰਸ਼ ਨੂੰ ਸਫ਼ਲਤਾ ਸਹਿਤ ਚਲਾਉਣਾ ਹੈ ਤਾਂ ਹਿੰਦੂ ਮੁਸਲਮ ਏਕਤਾ ਨੂੰ ਬਹੁਤ ਮਜ਼ਬੂਤ ਕਰਨਾ ਹੋਵੇਗਾ। ਇਸੇ ਲਈ ਉਸ ਨੇ ਅੰਮ੍ਰਿਤਸਰੀਆਂ ਨੂੰ ਪਿਆਰ ਤੇ ਏਕਤਾ ਨਾਲ ਰਹਿਣ ਤੇ ਕੰਮ ਕਰਨ ਲਈ ਉਤਸਾਹਿਤ ਕੀਤਾ।

ਡਾ. ਕਿਚਲੂ ਨੇ ਆਪਣਾ ਸਮਾਂ ਅਤੇ ਸ਼ਕਤੀ ਪ੍ਰਮੁੱਖ ਰਾਸ਼ਟਰੀ ਮੁੱਦਿਆਂ ਵਿਚ ਲਾਉਣੀ ਸ਼ੁਰੂ ਕੀਤੀ। ਉਸ ਨੇ ਮੁਸਲਮ ਲੀਗ ਦੇ ਕਲਕੱਤਾ ਸੈਸ਼ਨ (1917) ਦੇ ਉਸ ਮਤੇ ਦੀ ਹਿਮਾਇਤ ਕੀਤੀ ਜਿਸ ਵਿਚ 'ਅਲੀ ਭਰਾਵਾਂ' ਨੂੰ ਰਿਹਾਅ ਕਰਨ ਦੀ ਮੰਗ ਕੀਤੀ ਗਈ ਤੇ ਕਿਹਾ ਗਿਆ ਸੀ ਕਿ ਜੇ ਅਜਿਹਾ ਨਾ ਕੀਤਾ ਗਿਆ ਤਾਂ

ਸੰਵਿਧਾਨਕ ਅੰਦੋਲਨ ਸ਼ੁਰੂ ਕਰ ਦਿਤਾ ਜਾਏਗਾ ।[10] ਉਸ ਨੇ ਇਕ ਹੋਰ ਮਤੇ ਦੀ ਵੀ ਪ੍ਰੋੜ੍ਹਤਾ ਕੀਤੀ ਜਿਸ ਵਿਚ ਭਾਰਤੀਆਂ ਦੀ ਸੁਤੰਤਰਤਾ ਤੇ ਚੋਟ ਮਾਰਨ ਲਈ ਬਣਾਏ ਗਏ ਭਾਰਤੀ ਸੁਰੱਖਿਆ ਕਾਨੂੰਨ ਵਿਰੁੱਧ ਰੋਸ ਪ੍ਰਗਟ ਕੀਤਾ ਗਿਆ ਸੀ ।[11] ਉਸ ਨੇ ਜੁਲਾਈ 1918 ਵਿਚ ਸੁਧਾਰ ਸਕੀਮ ਅਤੇ ਬਿਊਰੋਕ੍ਰੇਸੀ ਤੇ ਫਿਰ ਹਮਲਾ ਕੀਤਾ ਤੇ ਕਿਹਾ ਕਿ ਭਾਰਤੀ ਅਜਿਹੀ ਕੋਈ ਸਕੀਮ ਨਹੀਂ ਚਾਹੁੰਦੇ ਜੋ ਉਨ੍ਹਾਂ ਨੂੰ ਅਯੋਗ ਠਹਿਰਾਂਦੀ ਹੋਵੇ ਤੇ ਬਿਊਰੋਕ੍ਰੇਸੀ ਫ਼ੈਸਲੇ ਲਈ ਉਨ੍ਹਾਂ ਤੇ ਠੋਸ ਦਿਤੀ ਜਾਏ ।[12] ਉਸ ਨੇ ਇਸ ਮਤੇ ਦੀ ਜ਼ੋਰਦਾਰ ਹਿਮਾਇਤ ਕੀਤੀ, ਜੋ ਪ੍ਰਸਤਾਵਤ ਸੁਧਾਰਾਂ ਅਤੇ ਉਨ੍ਹਾਂ ਦੀ ਵਾਸਤਵਿਕ ਪ੍ਰਕ੍ਰਿਤੀ ਸਮਝਣ ਲਈ ਲੋਕਾਂ ਨੂੰ ਘੱਟੋ ਘੱਟ ਆਰੰਭਕ ਰਾਜਨੀਤਕ ਟਰੇਨਿੰਗ ਦੇਣ ਨਾਲ ਸੰਬੰਧਿਤ ਸੀ ।

ਅਗਸਤ, 1918 ਵਿਚ ਉਸ ਨੇ ਅੰਮ੍ਰਿਤਸਰ ਵਿਚ ਆਪਣਾ ਸੈਸ਼ਨ ਕਰਨ ਲਈ ਕਾਂਗਰਸ ਦੀ ਪ੍ਰਾਂਤਕ ਕਾਨਫਰੰਸ ਸੱਦੀ । ਇਸ ਵਿਚ ਡਾ. ਕਿਚਲੂ ਸਮੇਤ ਸਾਰੇ ਸ਼ਾਮਲ ਹੋਣ ਵਾਲਿਆਂ ਨੇ ਪੰਜਾਬ ਸਰਕਾਰ ਦੇ ਧੱਕੇਸ਼ਾਹੀ ਕਾਨੂੰਨਾਂ ਅਤੇ ਰੌਲਟ ਐਕਟ ਦਾ ਜ਼ੋਰਦਾਰ ਵਿਰੋਧ ਕੀਤਾ ।[13] ਡਾਕਟਰ ਕਿਚਲੂ ਨੇ ਸਪੱਸ਼ਟ ਐਲਾਨ ਕੀਤਾ ਕਿ 'ਅਸੀਂ ਸਰ ਮਾਈਕਲ ਉਡਵਾਇਰ ਵਰਗੇ ਪ੍ਰਾਂਤ ਦੇ ਹਾਕਮ ਵਿਰੁੱਧ ਆਪਣੀ ਨਾ ਪਸੰਦਗੀ ਅਤੇ ਨਫ਼ਰਤ ਪ੍ਰਗਟ ਕਰਦੇ ਹਾਂ ।' ਕਾਨਫ਼ਰੰਸ ਬਹੁਤ ਸਫ਼ਲ ਰਹੀ । ਲੋਕ ਹੁਣ ਆਪਣੀਆਂ ਭਾਵਨਾਵਾਂ ਖੁੱਲ੍ਹ ਕੇ ਪ੍ਰਗਟ ਕਰਨ ਲਗ ਪਏ ।*

ਡਾ. ਕਿਚਲੂ ਦੀ ਅਗਵਾਈ ਵਿਚ ਬਿਊਰੋਕ੍ਰੇਸੀ ਦਾ ਡਰ ਖ਼ਤਮ ਹੋ ਗਿਆ ਤੇ ਉਸ ਅੰਦੋਲਨ ਵਿਚ ਸਰਗਰਮ ਹਿੱਸਾ ਲੈਣਾ ਸ਼ੁਰੂ ਕਰ ਦਿਤਾ । ਉਨ੍ਹਾਂ ਦੇ ਉਤਸਾਹ ਨੇ ਜਲਦੀ ਹੀ ਕਾਂਗਰਸ ਨੂੰ ਅੰਮ੍ਰਿਤਸਰ ਵਿਖੇ ਆਪਣਾ ਸੈਸ਼ਨ ਕਰਨ ਲਈ ਸੱਦਾ ਦਿਤਾ । ਇਹ ਸੱਦਾ ਡਾ. ਕਿਚਲੂ ਵਲੋਂ ਨਿਜੀ ਤੌਰ ਤੇ ਦਸੰਬਰ 1918 ਦੇ ਦਿੱਲੀ ਸੈਸ਼ਨ ਵਿਚ ਦਿਤਾ ਗਿਆ ਜੋ ਸਵੀਕਾਰ ਕਰ ਲਿਆ ਗਿਆ ।

ਪਹਿਲੀ ਵੱਡੀ ਲੜਾਈ ਆਰੰਭ ਹੋਣ ਤੋਂ ਬਾਅਦ ਬਰਤਾਨੀਆਂ ਵਲੋਂ ਤੁਰਕੀ ਤੇ ਕੀਤੇ ਗਏ ਹਮਲੇ ਨੂੰ ਭਾਰਤੀ ਮੁਸਲਮਾਨਾਂ ਨੇ ਪਸੰਦ ਨਹੀਂ ਕੀਤਾ । ਇੰਡੀਅਨ ਨਿਊਜ਼ ਕ੍ਰਾਨੀਕਲ ਦੇ ਸਤੰਬਰ 1918 ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਛਪੇ ਮਜ਼ਮੂਨ ਨੇ ਮੁਸਲਮਾਨਾਂ ਨੂੰ ਹੋਰ ਭੜਕਾਇਆ । ਇਸ ਸੰਬੰਧੀ ਅੰਦੋਲਨ ਕਰਦਿਆਂ ਡਾਕਟਰ ਕਿਚਲੂ ਨੇ ਹਜ਼ਰਤ ਮੁਹੰਮਦ ਸਾਹਿਬ ਤੇ ਕੀਤੇ ਗਏ ਹਮਲੇ ਦੀ ਪੁਰਜ਼ੋਰ ਨਿਖੇਧੀ ਕੀਤੀ ਅਤੇ ਮੁਸਲਮਾਨਾਂ ਨੂੰ ਯਾਦ ਕਰਾਇਆ ਕਿ ਉਨ੍ਹਾਂ ਨੇ ਬਰਤਾਨੀਆਂ ਵਲੋਂ ਤੁਰਕੀ ਤੇ ਕੀਤੇ ਗਏ ਹਮਲੇ ਸਮੇਂ ਉਸਦੀ ਮਦਦ ਕੀਤੀ ਸੀ । ਉਸ ਨੇ ਇਹ ਆਖਦਿਆਂ ਬਰਤਾਨੀਆਂ ਸਰਕਾਰ ਤੇ ਹਮਲਾ ਕੀਤਾ, 'ਜੇ ਸਾਡੇ ਵਿਚ ਅਜੇ ਵੀ

*ਜਲਿਆਂਵਾਲਾ ਬਾਗ਼ ਦੀ 36ਵੀਂ ਯਾਦ ਸਮੇਂ 'ਨਿਊ ਏਜ ਵੀਕਲੀ' ਦੇ ਐਡੀਟਰ ਦੁਆਰਾ ਲਈ ਇੰਟਰਵਿਊ ।

ਇਸਲਾਮ ਦੀ ਸਪਿਰਟ ਹੈ ਤਾਂ ਅਸੀਂ ਆਪਣੇ ਐਕਸ਼ਨ ਰਾਹੀਂ ਸਾਬਤ ਕਰ ਦਿਆਂਗੇ ਕਿ ਇਸ (ਬਰਤਾਨੀਆਂ) ਨੂੰ ਅਸੀਂ ਆਪਣਾ ਦੁਸ਼ਮਣ ਮੰਨਦੇ ਹਾਂ ਅਤੇ ਅਸੀਂ ਉਹ ਰਾਹ ਅਪਨਾਵਾਂਗੇ ਜੋ ਆਪਣੇ ਦੁਸ਼ਮਣ ਵਿਰੁੱਧ ਵਰਤੇ ਜਾਣੇ ਯੋਗ ਹਨ। ਅਸੀਂ ਇਕ ਮਿਨਟ ਲਈ ਵੀ ਇਹ ਬਰਦਾਸ਼ਤ ਨਹੀਂ ਕਰ ਸਕਦੇ ਕਿ ਅੰਗਰੇਜ਼ ਹਜ਼ਰਤ ਮੁਹੰਮਦ ਸਾਹਿਬ ਦਾ ਅਪਮਾਨ ਕਰਨ।"

ਇਸੇ ਸਾਲ ਡਾ. ਕਿਚਲੂ ਅੰਜਮਨ-ਏ-ਹਿਫਜ਼ੁਲ-ਮੁਸਲਮੀਨ ਵਲੋਂ ਕਲਕੱਤਾ ਵਿਖੇ ਕੀਤੀ ਗਈ ਸਰਬ ਭਾਰਤੀ ਰੋਸ ਕਾਨਫ਼ਰੰਸ ਵਿਚ ਹਿੱਸਾ ਲੈਣ ਕਲਕੱਤਾ ਗਿਆ। ਉਥੇ ਨਾਖ਼ੁਦਾ ਮਸਜਿਦ ਵਿਚ ਹੋਈ ਮੀਟਿੰਗ ਵਿਚ ਉਸ ਨੇ ਬੜਾ ਜੋਸ਼ੀਲਾ ਭਾਸ਼ਣ ਦਿਤਾ। ਬਰਤਾਨਵੀ ਪੁਲਸ ਨੇ ਇਕੱਠੇ ਹੋਏ ਲੋਕਾਂ ਪੁਰ ਗੋਲੀ ਚਲਾਈ, ਜਿਸ ਨਾਲ ਕਈ ਆਦਮੀ ਮਾਰੇ ਗਏ ਅਤੇ ਬਹੁਤ ਸਾਰੇ ਜ਼ਖ਼ਮੀ ਹੋਏ। ਜਦੋਂ ਡਾ. ਕਿਚਲੂ ਜ਼ਖ਼ਮੀਆਂ ਨੂੰ ਮੈਡੀਕਲ ਸਹਾਇਤਾ ਦੇਣ ਲਈ ਪੁੱਜੇ ਤਾਂ ਇਕ ਬਰਤਾਨਵੀ ਸਾਰਜੰਟ ਨੇ ਉਸਦੀ ਛਾਤੀ ਤੇ ਆਪਣੀ ਸੰਗੀਨ ਰਖ ਦਿਤੀ। ਬਾਅਦ ਵਿਚ ਉਸ ਨੂੰ ਕਲਕੱਤਾ ਤੋਂ ਸ਼ਹਿਰ ਨਿਕਾਲਾ ਦੇ ਦਿਤਾ ਗਿਆ। ਸ਼ਹਿਰ ਵਿਚੋਂ ਬਾਹਰ ਕੱਢਣ ਸਮੇਂ ਕਮਿਸ਼ਨਰ ਨੇ ਉਸ ਨੂੰ ਕਿਹਾ ਕਿ ਪੰਜਾਬ ਵਿਚ ਮਾਈਕਲ ਓਡਵਾਇਰ ਦਾ ਪ੍ਰਸ਼ਾਸਨ ਉਸ ਨਾਲ ਨਿਪਟੇਗਾ ਤੇ ਉਸ ਨੂੰ ਉਹ ਸਬਕ ਸਿਖਾਏਗਾ, ਜਿਸ ਦੇ ਉਹ ਯੋਗ ਹੈ। ਇਹ ਡਾਕਟਰ ਕਿਚਲੂ ਲਈ ਵੰਗਾਰ ਸੀ, ਜਿਸ ਨੂੰ ਉਸ ਨੇ ਆਉਣ ਵਾਲੇ ਵਰ੍ਹਿਆਂ ਵਿਚ ਯਾਦ ਰਖਿਆ।

ਪਰ ਨਾ ਤਾਂ ਕਲਕੱਤੇ ਵਿਚ ਦਿਤੀ ਵੰਗਾਰ ਤੇ ਨਾ ਹੀ ਸਰ ਮਾਈਕਲ ਉਡਵਾਇਰ ਦਾ ਕਰੜਾ ਵਤੀਰਾ ਉਸ ਨੂੰ ਰੋਕ ਸਕਿਆ।

ਦਸੰਬਰ 1918 ਵਿਚ ਦਿੱਲੀ ਵਿਚ ਹੋਏ ਮੁਸਲਮ ਲੀਗ ਦੇ 11ਵੇਂ ਸੈਸ਼ਨ ਵਿਚ ਤਾਂ ਕਿਚਲੂ ਨੇ 'ਇੰਡੀਅਨ ਨਿਊਜ਼ ਕ੍ਰਾਨੀਕਲ' ਵਿਚ ਛਪੇ ਮਜ਼ਮੂਨ ਦੇ ਫਲਸਰੂਪ ਕਲਕੱਤਾ ਵਿਚ ਹੋਏ ਫਸਾਦਾਂ ਬਾਰੇ ਮਤੇ ਦੀ ਪ੍ਰੋੜ੍ਹਤਾ ਕੀਤੀ। ਉਸ ਨੇ ਤਕਰੀਰ ਕਰਦਿਆਂ ਬਰਤਾਨੀਆਂ ਸਰਕਾਰ ਤੇ ਹਮਲਾ ਕੀਤਾ, 'ਜਰਮਨੀਆਂ ਨੇ ਹਸਪਤਾਲਾਂ ਅਤੇ ਹਸਪਤਾਲੀ ਜਹਾਜ਼ਾਂ ਤੇ ਹਮਲਾ ਕੀਤਾ, ਤਾਂ ਇਸ ਦਾ ਕਾਰਨ ਇਹ ਸੀ ਕਿ ਇਨ੍ਹਾਂ ਹਸਪਤਾਲਾਂ ਤੇ ਜਹਾਜ਼ਾਂ ਵਿਚ ਉਹ ਜ਼ਖ਼ਮੀ ਸਨ ਜਿਨ੍ਹਾਂ ਨੇ ਉਸ ਵਿਰੁੱਧ ਲੜਾਈ ਕੀਤੀ ਸੀ, ਪਰ ਸਰਕਾਰ ਨੇ ਕਲਕੱਤਾ ਵਿਚ ਬੇਗੁਨਾਹ ਅਤੇ ਨਿਹੱਥੇ ਮੁਸਲਮਾਨਾਂ ਦੇ ਬੇਤਹਾਸ਼ਾ ਕਤਲ ਦੀ ਇਜਾਜ਼ਤ ਦਿਤੀ।[14] ਉਸ ਨੇ ਬੇਗੁਨਾਹ ਆਦਮੀਆਂ ਅਤੇ ਬੱਚਿਆਂ ਦੇ ਕਤਲੇਆਮ ਵਿਰੁੱਧ ਉਸ ਸਮੇਂ ਡੂੰਘਾ ਰੋਸ ਪ੍ਰਗਟ ਕੀਤਾ, ਜਦੋਂ ਉਸ ਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਭੜਕਾਉਣ ਤੇ ਉਹਨਾਂ ਵਿਚ ਰੋਸ ਪੈਦਾ ਕਰਨ ਦਾ ਦੋਸ਼ ਲਾਇਆ ਗਿਆ।[16]

ਡਾ. ਕਿਚਲੂ ਨੇ 32ਵੇਂ ਕਾਂਗਰਸ ਸੈਸ਼ਨ ਵਿਚ ਕਾਰਜਕਾਰੀ ਸ਼ਕਤੀਆਂ ਦੇ ਦਖ਼ਲ ਦੀ ਨਿਖੇਧੀ ਕਰਦਿਆਂ ਮੰਗ ਕੀਤੀ ਕਿ 1910 ਦੇ ਪ੍ਰੈਸ ਐਕਟ ਵਲੋਂ ਪ੍ਰਵਾਨਤ

ਸ਼ਕਤੀਆਂ ਤੁਰੰਤ ਲਾਗੂ ਕੀਤੀਆਂ ਜਾਣ ।[16] ਉਸ ਨੇ ਰੌਲਟ ਕਮੇਟੀ ਦੇ ਪ੍ਰਸਤਾਵਾਂ ਦੀ ਵੀ ਨਿਖੇਧੀ ਕੀਤੀ ।

ਦਿੱਲੀ ਵਿਚ ਉਸ ਨੇ ਕਾਂਗਰਸ ਨੂੰ ਆਪਣਾ ਅਗਲਾ ਸੈਸ਼ਨ ਅੰਮ੍ਰਿਤਸਰ ਵਿਖੇ ਕਰਨ ਦਾ ਸੱਦਾ ਦਿਤਾ ਅਤੇ ਪੰਜਾਬ ਤੇ ਅੰਗਰੇਜ਼ ਸਰਕਾਰ ਦੀਆਂ ਬਿਊਰੋਕ੍ਰੇਟਿਕ ਨੀਤੀਆਂ ਤੇ ਰੌਸ਼ਨੀ ਪਾਈ । "ਇਕ ਅਫ਼ਵਾਹ ਹੈ ਜਿਸ ਨੂੰ ਮੈਂ ਗ਼ਲਤ ਸਾਬਤ ਕਰਨਾ ਚਾਹੁੰਦਾ ਹਾਂ ਕਿ ਉਹ ਪੰਜਾਬ ਨੂੰ ਭਾਰਤ ਦਾ ਅਲਸਟਰ ਬਣਾਉਣ ਦੀ ਕੋਸ਼ਿਸ਼ ਕਰ ਰਹੇ ਹਨ । ਪਰ ਤੁਹਾਡੇ ਵਿਚੋਂ ਕੋਈ ਵੀ ਇਹ ਨਹੀਂ ਚਾਹੇਗਾ ਕਿ ਭਾਰਤ ਵਿਚ ਕੋਈ ਅਲਸਟਰ ਹੋਵੇ, ਇਸ ਲਈ ਤੁਸੀਂ ਜ਼ਰੂਰ ਪੰਜਾਬ ਆਓ ।"[17]

ਡਾ ਕਿਚਲੂ ਨੇ ਆਤਮ ਨਿਰਣੇ ਦੇ ਮਤੇ ਦੀ ਹਿਮਾਇਤ ਕਰਦਿਆ ਆਖਿਆ ਕਿ "ਇਸ ਦੇਸ਼ ਦਾ ਪਿਛਲਾ ਇਤਿਹਾਸ ਗੁਆਹ ਹੈ ਕਿ ਕਿਉਂਕਿ ਅਸੀਂ ਸਾਰੇ ਸਭਿਆ ਪੈਦਾ ਹੋਏ ਹਾਂ ਇਸ ਲਈ ਸਾਡੇ ਵਿਚ ਕੋਈ ਡਾਵਾਂਡੋਲਤਾ ਨਹੀਂ ਹੈ । ਸਾਡੇ ਬਜ਼ੁਰਗ ਯੂਰਪ ਵਿਚ ਲੋਕਤੰਤਰ ਦੇ ਜਨਮ ਤੋਂ ਪਹਿਲਾਂ ਹੀ ਬਹੁਤ ਸਭਿਆ ਸਨ । ਅਸੀਂ ਉਹਨਾਂ ਦੇ ਵਾਰਸ ਬਦੇਸ਼ੀ ਹਾਕਮਾਂ ਪੁਰ ਅੱਜ ਜ਼ੋਰ ਦੇ ਰਹੇ ਹਾਂ ਕਿ ਉਹ ਸਾਨੂੰ ਆਤਮ ਨਿਰਣੇ ਦਾ ਅਧਿਕਾਰ ਦੇਣ ।"[18] ਉਸ ਨੇ ਹੋਰ ਆਖਿਆ ਕਿ "ਕੇਵਲ ਸਮਾਂ ਅਤੇ ਹਾਲਾਤ ਹੀ ਸਾਡੇ ਤੇ ਇਸ ਗੱਲ ਦਾ ਦਬਾਓ ਪਾ ਰਹੇ ਹਨ ਅਤੇ ਅਸੀਂ ਇਕ ਸ਼ਰਤ ਘਟਾਈਏ, ਜਿਸ ਵਿਚ ਦੇਸ਼, ਜਿਸਦੀ ਆਬਾਦੀ ਕਰੋੜਾਂ ਵਿਚ ਹੈ, ਇਤਿਹਾਸ ਵਿਚ ਦੂਜਿਆਂ ਦੇ ਨਾਲ ਇਸ ਨੂੰ ਵੀ ਅਭਿਮਾਨੀ ਬਣਾਏ, ਉਨ੍ਹਾਂ ਅਧਿਕਾਰਾਂ ਦੀ ਪ੍ਰਾਪਤੀ ਲਈ ਆਖੇ, ਜੋ ਉਨ੍ਹਾਂ ਦੇ ਜਨਮ ਸਿਧ ਅਧਿਕਾਰ ਹਨ ।" ਉਸ ਨੇ ਫਿਰ ਨਿਸ਼ਚਾ ਪ੍ਰਗਟ ਕੀਤਾ ਕਿ ਇਹ ਜ਼ਰੂਰੀ ਹੈ ਕਿ ਇਹ ਸਵੀਕਾਰ ਕੀਤਾ ਜਾਏ ਕਿ ਸਾਨੂੰ ਜ਼ਿਮੇਂਦਾਰ ਸਰਕਾਰ ਦਿਤੀ ਜਾਏ । ਪ੍ਰਾਂਤਕ ਆਜ਼ਾਦੀ ਸਾਨੂੰ ਇਕ ਦਮ ਦਿਤੀ ਜ਼ਾਏ ਅਤੇ ਪੂਰਨ ਆਜ਼ਾਦੀ ਲਈ ਸਮਾਂ ਨਿਸ਼ਚਤ ਕੀਤਾ ਜਾਏ ।

ਆਤਮ ਨਿਰਣੇ ਦੇ ਨਿਸ਼ਾਨੇ ਦੀ ਪ੍ਰਾਪਤੀ ਦੇ ਰਾਹ ਵਜੋਂ ਉਸ ਨੇ ਜ਼ੋਰ ਦੇ ਕੇ ਆਖਿਆ, "ਤੁਹਾਨੂੰ ਇਹ ਯਾਦ ਰਖਣਾ ਚਾਹੀਦਾ ਹੈ ਕਿ ਇਹ ਸਹੂਲਤਾਂ ਕੇਵਲ ਗੱਲਾਂ ਨਾਲ ਜਾਂ ਇਕ ਜਗ੍ਹਾ ਤੇ ਇਕੱਠਿਆਂ ਹੋ ਕੇ ਮਤੇ ਪਾਸ ਕਰ ਦੇਣ ਨਾਲ ਪ੍ਰਾਪਤ ਨਹੀਂ ਹੋਣਗੀਆਂ, ਸਗੋਂ ਤੁਹਾਨੂੰ ਇਸ ਦੇ ਲਈ ਕੰਮ ਕਰਨਾ ਹੋਵੇਗਾ । ਭਾਰਤ ਦੇ ਕੋਨੇ ਕੋਨੇ ਤੋਂ ਇਹ ਆਵਾਜ਼ ਉਠਾਈ ਜਾਣੀ ਚਾਹੀਦੀ ਹੈ ਕਿ ਬਿਨਾਂ ਆਤਮ ਨਿਰਣੇ ਦੇ ਅਧਿਕਾਰਾਂ ਤੋਂ ਕੋਈ ਗੱਲ ਨਹੀਂ ਹੋਵੇਗੀ । ਜੋ ਕੁਝ ਅਸੀਂ ਚਾਹੁੰਦੇ ਹਾਂ, ਉਸਦੇ ਲਈ ਤਾਕਤ ਦੀ ਲੋੜ ਹੈ, ਨਾ ਕਿ ਗੱਲਾਂ ਜਾਂ ਮਤਿਆਂ ਦੀ । ਸਾਡੇ ਦਿਲਾਂ ਵਿਚ ਦ੍ਰਿੜ ਸੰਕਲਪ ਹੈ ਅਤੇ ਅਸੀਂ ਆਪਣੇ ਅਧਿਕਾਰ ਪ੍ਰਾਪਤ ਕਰਨ ਲਈ ਵਚਨਬਧ ਹਾਂ ।"

ਦਿੱਲੀ ਤੋਂ ਵਾਪਸ ਮੁੜਨ ਤੇ ਡਾਕਟਰ ਕਿਚਲੂ ਨੇ ਕਾਂਗਰਸ ਸੈਸ਼ਨ ਦੀਆਂ ਤਿਆਰੀਆਂ ਸ਼ੁਰੂ ਕਰ ਦਿਤੀਆਂ । ਇਸ ਦੇ ਲਈ ਸੁਆਗਤੀ ਕਮੇਟੀ ਬਣਾਈ ਗਈ

ਜਿਸਦੇ ਉਹ ਚੇਅਰਮੈਨ ਚੁਣੇ ਗਏ ਹਨ। ਡਾ. ਕਿਚਲੂ ਨੇ ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਮੁਲਤਾਨ ਅਤੇ ਜਲੰਧਰ ਵਿੱਚ ਆਪਣੀਆਂ ਸਰਗਰਮੀਆਂ ਦੇ ਕੇਂਦਰ ਕਾਇਮ ਕੀਤੇ। ਆਪਣੀ ਖਿਚਪੂਰਣ ਸ਼ਖ਼ਸੀਅਤ ਦੇ ਫਲਸਰੂਪ ਉਨ੍ਹਾਂ ਵਿਸ਼ਾਲ ਭੀੜ ਇਕੱਠੀ ਕਰਕੇ ਦਿਲ ਖਿਚਵੇਂ ਭਾਸ਼ਣ ਕਰਨੇ ਆਰੰਭ ਦਿਤੇ। ਇਸ ਨਾਲ ਉਹ ਹਰਮਨਪਿਆਰਾ ਹੋ ਗਿਆ ਤੇ ਉਸਦੇ ਵਿਚਾਰਾਂ ਦਾ ਸੁਆਗਤ ਕੀਤਾ ਜਾਣ ਲੱਗ ਪਿਆ। ਉਸਦੀ ਲੋਕ ਪੂਰੇ ਤਨ ਮਨ ਨਾਲ ਹਿਮਾਇਤ ਕਰਨ ਲੱਗੇ। ਆਪਣੇ ਵੱਡੇ ਵਿਆਖਿਆਤਾ ਹੋਣ ਦੇ ਫਲਸਰੂਪ ਉਹ ਪੰਜਾਬ ਦੇ ਲੋਕਾਂ ਨੂੰ ਖਿਚ ਪਾਣ ਵਿਚ ਸਫ਼ਲ ਹੋਇਆ। ਉਸਦੇ ਭਾਸ਼ਣ ਆਮ ਤੌਰ ਤੇ ਆਸਾਨ ਹੁੰਦੇ ਸਨ ਅਤੇ ਉਹ ਆਪਣੇ ਵਿਚਾਰਾਂ ਨੂੰ ਇਸ ਤਰ੍ਹਾਂ ਪ੍ਰਗਟ ਕਰਦੇ ਸਨ, ਜਿਸ ਨਾਲ ਆਮ ਲੋਕਾਂ ਨੂੰ ਆਸਾਨੀ ਨਾਲ ਸਮਝ ਆ ਜਾਏ।[19] ਉਹ ਕਾਨੂੰਨ ਦਾ ਅਧਿਅਨ ਕੀਤਾ ਕਰਦੇ ਸਨ, ਅਤੇ ਉਸਦੀ ਵਿਦਿਆ ਨੇ ਉਸ ਨੂੰ ਵਿਅਕਤੀਗਤ ਅਧਿਕਾਰਾਂ ਅਤੇ ਆਜ਼ਾਦੀ ਦੀ ਸੋਝੀ ਦਿਤੀ। ਉਸ ਨੇ ਨੌਜਵਾਨਾਂ ਦੀ ਸੰਸਥਾ ਨਾਲ ਇਕ ਉਦੇਸ਼ ਵਜੋਂ ਕੰਮ ਕੀਤਾ, ਜਿਸ ਵਿਚ ਉਸ ਨੂੰ ਅਸਾਧਾਰਣ ਸਫਲਤਾ ਪ੍ਰਾਪਤ ਹੋਈ।

ਡਾ. ਕਿਚਲੂ ਨੇ ਮਿਸ਼ਨਰੀ ਭਾਵਨਾ ਨਾਲ ਆਪਣਾ ਅੰਦੋਲਨ ਸ਼ੁਰੂ ਕੀਤਾ ਅਤੇ ਭਾਰਤੀਆਂ ਦੇ ਨਿਜੀ ਅਧਿਕਾਰਾਂ ਅਤੇ ਆਜ਼ਾਦੀ ਦੇ ਨਿਸ਼ਾਨੇ ਦੀ ਪ੍ਰਾਪਤੀ ਲਈ ਅੰਦੋਲਨ ਵਾਸਤੇ ਪ੍ਰਾਪਤ ਸਾਰੇ ਜ਼ੋਰਦਾਰ ਹਥਿਆਰਾਂ ਤੇ ਸਾਧਨਾਂ ਦੀ ਵਰਤੋਂ ਕੀਤੀ। ਉਹ ਜਾਣਦਾ ਸੀ ਕਿ ਆਉਣ ਵਾਲੇ ਸੰਘਰਸ਼ ਵਿੱਚ ਨੌਜਵਾਨਾਂ ਦਾ ਹਿਸਾ ਵਿਸ਼ੇਸ਼ ਮਹੱਤਵਪੂਰਣ ਹੋਵੇਗਾ। ਉਸਨੇ ਪੰਜਾਬ ਦੇ ਹਿੰਦੂਆਂ ਮੁਸਲਮਾਨਾਂ ਵਿਚ ਏਕਤਾ ਸਥਾਪਤ ਕਰਨ ਲਈ ਆਪਣੇ ਆਪ ਨੂੰ ਸਮਰਪਤ ਕਰ ਦਿਤਾ, ਕਿਉਂਕਿ ਬਿਨਾਂ ਏਕਤਾ ਦਾ ਉਦੇਸ਼ ਪ੍ਰਾਪਤ ਕੀਤੇ, ਇਕ ਸ਼ਕਤੀਸ਼ਾਲੀ ਅਤੇ ਪੱਥਰ ਦਿਲ ਦੁਸ਼ਮਣ ਦੇ ਨਾਲ ਹੋਣ ਵਾਲੇ ਭਵਿੱਖ ਦੇ ਸੰਘਰਸ਼ ਵਿਚ ਸਕਾਰਾਤਮਕ ਸਿੱਟੇ ਪ੍ਰਾਪਤ ਨਹੀਂ ਕੀਤੇ ਜਾ ਸਕਣਗੇ। ਡਾ. ਕਿਚਲੂ ਨੇ ਆਪਣੇ ਸਾਰੇ ਸਾਧਨਾਂ ਦੀ ਵਰਤੋਂ ਪੰਜਾਬ ਦੇ ਮੁਸਲਮਾਨਾਂ ਨੂੰ ਅਨਪੜ੍ਹਤਾ ਅਤੇ ਪਛੜੇਪਨ ਤੋਂ ਉਭਾਰਨ ਲਈ ਕਰਨੀ ਸ਼ੁਰੂ ਕਰ ਦਿਤੀ। ਜਲਦੀ ਹੀ ਉਹ ਇਕ ਬਾਗ਼ੀ ਸਤਿਆਗ੍ਰਹੀ ਅਤੇ ਅਹਿੰਸਾ ਦੇ ਪੁਜਾਰੀ ਸਿਪਾਹੀ ਵਜੋਂ ਸਥਾਪਤ ਹੋ ਗਿਆ। ਉਹ ਖ਼ਿਲਾਫਤ ਦੇ ਸੁਆਲ ਤੇ, ਰੀਫਾਰਮ ਬਿਲ, ਰੋਲਟ ਐਕਟ, ਆਤਮ ਨਿਰਣੇ ਦੇ ਅਧਿਕਾਰ ਆਦਿ ਸਾਰੇ ਮੁਹਾਜ਼ਾਂ ਤੇ ਲੜਿਆ ਅਤੇ ਸਭ ਤੋਂ ਵੱਧ ਉਸ ਨੇ ਭਾਰਤ ਵਿਚ ਬਰਤਾਨਵੀ ਧੱਕੇਸ਼ਾਹੀ ਦੀ ਹਥਿਆਰ ਐਂਗਲੋ ਬਿਊਰੋਕ੍ਰੇਸੀ ਦੇ ਵਿਰੁੱਧ ਜੱਦੋਜਹਿਦ ਕੀਤੀ। ਉਸ ਨੇ ਹੋਮ ਰੂਲ ਦੇ ਵਿਰੁੱਧ ਲਗਾਤਾਰ ਸੰਘਰਸ਼ ਜਾਰੀ ਰਖਿਆ, ਜੋ ਉਸ ਸਮੇਂ ਸਾਰੀਆਂ ਬੁਰਾਈਆਂ ਦੀ ਅਜਿਹੀ ਜੜ੍ਹ ਸੀ, ਜਿਸ ਨੇ ਭਾਰਤੀਆਂ ਨੂੰ ਨਪੀੜਿਆ ਹੋਇਆ ਸੀ।

ਪੰਜਾਬ ਦੇ ਮੁਸਲਮਾਨਾਂ ਵਿਚ ਰਾਸ਼ਟਰੀ ਭਾਵਨਾ ਪੈਦਾ ਕਰਨਾ ਇਕ ਬਹੁਤ ਮੁਸ਼ਕਲ ਕੰਮ ਸੀ। ਡਾ. ਕਿਚਲੂ ਨੇ ਸਭ ਤੋਂ ਪਹਿਲਾਂ ਮੁਸਲਮਾਨਾਂ ਦੀਆਂ ਧਾਰਮਕ

ਭਾਵਨਾਵਾਂ ਉਜਾਗਰ ਕਰਨ ਲਈ ਉਹਨਾਂ ਵਿਚ ਇਸਲਾਮ ਦੇ ਉਦੇਸ਼ ਅਤੇ ਵਿਚਾਰਾਂ ਦਾ ਪ੍ਰਚਾਰ ਕੀਤਾ। ਉਹਨਾਂ ਵਿਚ ਇਹ ਭਾਵਨਾ ਵੀ ਜਗਾਈ ਕਿ ਉਹ ਭਾਰਤੀ ਹਨ ਤੇ ਉਨ੍ਹਾਂ ਨੂੰ ਆਪਣੇ ਹਿੰਦੂ ਭਰਾਵਾਂ ਨਾਲ ਇਕ ਹੋਣਾ ਚਾਹੀਦਾ ਹੈ।

ਕੈਲੀਫੇਟਸ ਦੇ ਸੁਆਲ ਅਤੇ ਇਸਲਾਮ ਦੇ ਪਵਿੱਤਰ ਅਸਥਾਨਾਂ ਦੀ ਸੁਰੱਖਿਆ ਦੇ ਸੁਆਲ ਤੇ ਡਾ. ਕਿਚਲੂ ਨੇ ਮੁਸਲਮਾਨਾਂ ਨੂੰ ਆਖਿਆ ਕਿ ਉਹ ਬਹੁਤ ਸੰਕਟਪੂਰਣ ਸਮੇਂ ਦੌਰਾਨ ਸਰਕਾਰ ਦੇ ਵਫ਼ਾਦਾਰ ਰਹੇ ਹਨ—ਉਸਨੇ ਸਰਕਾਰ ਨੂੰ ਵੀ ਚਿਤਾਵਨੀ ਦਿਤੀ ਕਿ ਇਹ ਉਸ ਲਈ ਠੀਕ ਨਹੀਂ ਕਿ ਉਹ ਉਹਨਾਂ ਦੇ ਧਾਰਮਿਕ ਵਿਸ਼ਵਾਸਾਂ ਅਤੇ ਆਜ਼ਾਦੀ ਦੇ ਮਾਮਲਿਆਂ ਵਿਚ ਦਖਲ ਦੇਵੇ। ਉਸਨੇ ਮੁਸਲਮਾਨਾਂ ਨੂੰ ਕਿਹਾ ਕਿ ਉਹ ਆਜ਼ਾਦੀ ਨਾਲ ਆਪਣੇ ਧਾਰਮਕ ਵਿਸ਼ਵਾਸਾਂ ਤੇ ਅਮਲ ਕਰਨ। ਉਸ ਨੇ ਮੁਸਲਮਾਨਾਂ ਨੂੰ ਇਹ ਪ੍ਰੇਰਨਾ ਦੇ ਕੇ ਹਿੰਦੂ ਮੁਸਲਮ ਏਕਤਾ ਦੀ ਵਕਾਲਤ ਕੀਤੀ ਕਿ ਉਹ ਆਪਣੇ ਗੁਆਂਢੀਆਂ ਨਾਲ ਇਕ ਹੋਣ, ਇਸੇ ਵਿਚ ਉਨ੍ਹਾਂ ਦੀ ਸਫਲਤਾ ਦਾ ਭੇਤ ਹੈ। ਉਸ ਨੇ ਐਲਾਨ ਕੀਤਾ ਕਿ ਉਹ ਭਾਰਤੀ ਪਹਿਲਾਂ ਹਨ ਅਤੇ ਮੁਸਲਮਾਨ ਉਸ ਤੋਂ ਪਿਛੋਂ।

ਉਸੇ ਮੀਟਿੰਗ ਵਿਚ ਡਾ. ਕਿਚਲੂ ਨੇ ਉਸ ਮਤੇ ਦੀ ਹਿਮਾਇਤ ਕੀਤੀ, ਜਿਸ ਰਾਹੀਂ ਡਾ. ਅਨਸਾਰੀ ਵਲੋਂ ਦਸੰਬਰ 1918 ਵਿਚ ਦਿੱਲੀ ਵਿਚ ਹੋਏ ਮੁਸਲਮ ਲੀਗ ਦੇ ਇਜਲਾਸ ਵਿਚ ਕੀਤੇ ਗਏ ਪ੍ਰਧਾਨਗੀ ਭਾਸ਼ਣ ਕਾਰਨ ਬਰਤਾਨੀਆਂ ਸਰਕਾਰ ਵਲੋਂ ਉਹਨਾਂ ਵਿਰੁੱਧ ਦੇਸ਼ ਨਿਕਾਲੇ ਦੇ ਜਾਰੀ ਕੀਤੇ ਗਏ ਹੁਕਮਾਂ ਦੀ ਨਿਖੇਧੀ ਕੀਤੀ ਗਈ ਸੀ।

ਡਾ. ਕਿਚਲੂ ਨੇ ਮੁਸਲਮਾਨਾਂ ਦੇ ਸੰਬੰਧ ਵਿਚ ਬਰਤਾਨਵੀ ਨੀਤੀ ਨੂੰ ਰੱਦ ਕਰਦਿਆਂ ਉਸ ਨੂੰ ਮੁਸਲਮਾਨਾਂ ਦੇ ਧਾਰਮਕ ਅਧਿਕਾਰਾਂ ਵਿਚ ਦਖ਼ਲ ਕਰਾਰ ਦਿਤਾ। ਉਸ ਨੇ ਰਾਸ਼ਟਰੀ ਵਿਚਾਰਧਾਰਾ ਦੀ ਵਕਾਲਤ ਕੀਤੀ, ਜੋ ਤਾਂ ਹੀ ਉਪਯੋਗੀ ਸੀ ਜੇ ਹਿੰਦੂ ਮੁਸਲਮ ਏਕਤਾ ਦਾ ਨਿਸ਼ਾਨਾ ਪ੍ਰਾਪਤ ਕੀਤਾ ਜਾ ਸਕੇ। ਉਸਨੇ ਮੁਸਲਮਾਨਾਂ ਵਿਚ ਰਾਸ਼ਟਰੀ ਵਿਚਾਰਧਾਰਾ ਦਾ ਪ੍ਰਚਾਰ ਕੀਤਾ ਅਤੇ ਆਖਿਆ ਕਿ ਜੇ ਉਹ ਅੱਗੇ ਵਧਣਾ ਚਾਹੁੰਦੇ ਹਨ ਤਾਂ ਉਹਨਾਂ ਨੂੰ ਰਾਸ਼ਟਰੀ ਏਕਤਾ ਦੇ ਦ੍ਰਿਸ਼ਟੀਕੋਣ ਨਾਲ ਕੰਮ ਕਰਨਾ ਚਾਹੀਦਾ ਹੈ।[20] ਉਸ ਨੇ ਉਨ੍ਹਾਂ ਨੂੰ ਇਹ ਵੀ ਯਾਦ ਕਰਵਾਇਆ ਕਿ ਉਹਨਾਂ ਦੀ ਗਿਰਾਵਟ ਦਾ ਮੁਖ ਕਾਰਨ ਇਹ ਹੈ ਕਿ ਉਹਨਾਂ ਨੇ ਦੂਜਿਆਂ ਦੀ ਚਾਪਲੂਸੀ ਕਰਕੇ ਆਪਣਾ ਆਤਮ ਸਨਮਾਨ ਗੁਆ ਲਿਆ ਹੈ। ਉਸ ਨੇ ਜ਼ੋਰ ਦਿਤਾ ਕਿ ਮੁਸਲਮਾਨ ਆਪਣੇ ਅਧਿਕਾਰਾਂ ਦੀ ਮੰਗ ਕਰਨ ਅਤੇ ਐਲਾਨ ਕਰਨ ਕਿ 'ਅਸੀਂ ਇਕੱਲੇ ਨਹੀਂ ਹਾਂ, ਸਗੋਂ ਸਾਡੇ ਨਾਲ ਸਾਡੇ ਭਰਾ ਵੀ ਹਨ।'

ਉਸ ਨੇ ਪਾਕ ਇਸਲਾਮ ਇਜ਼ਮ ਦੇ ਵਿਚਾਰ ਦੀ ਵਿਆਖਿਆ ਕਰਕੇ ਆਪਣੇ ਸ੍ਰੋਤਿਆਂ ਨੂੰ ਟੁੰਬਿਆ। ਉਸ ਨੇ ਮੁਸਲਮਾਨਾਂ ਨੂੰ ਯਾਦ ਕਰਾਇਆ ਕਿ ਇਸਲਾਮ ਦੀ ਮਹਾਨਤਾ 'ਇਖਵਾਤ-ਏ-ਇਸਲਾਮ ਵਿਚ ਸੀ, ਕਿਉਂਕਿ ਸਾਰੇ ਇਕ ਰਾਸ਼ਟਰ ਨਾਲ

ਸੰਬੰਧ ਰਖਣ ਵਾਲੇ ਭਰਾ ਸਨ। ਉਸ ਨੂੰ ਇਹ ਵੇਖ ਕੇ ਖ਼ੁਸ਼ੀ ਹੋਈ ਕਿ ਉਨ੍ਹਾਂ ਵਿਚ ਅਜੇ ਤਕ ਇਸਲਾਮ ਦੀ ਭਾਵਨਾ ਜ਼ਿੰਦਾ ਹੈ। ਉਸ ਨੇ ਜ਼ੋਰ ਦਿਤਾ ਕਿ ਖ਼ਿਲਾਫ਼ਤ ਦਾ ਸੁਆਲ ਸੰਸਾਰ ਦੇ ਸਾਰੇ ਮੁਸਲਮਾਨਾਂ ਨਾਲ ਸੰਬੰਧਿਤ ਹੈ, ਉਸ ਨੇ ਕਿਹਾ ਕਿ ਪੀਸ ਕਾਨਫ਼ਰੰਸ ਵਿਚ ਇਸ ਗੱਲ ਦਾ ਲਾਭ ਯੂਰਪ ਵਿਚ ਬੁਲਾਰੇ ਪ੍ਰਾਪਤ ਕਰ ਸਕਦੇ ਹਨ। 'ਕੰਨਸਟੈਨਟਿਨੋਪਲ' ਮੁਸਲਮਾਨਾਂ ਲਈ ਸੰਸਾਰ ਦਾ ਸਭ ਤੋਂ ਵੱਡਾ ਕੇਂਦਰ ਹੈ। ਤੁਰਕੀ ਰਾਸ਼ਟਰ ਦੀ ਪ੍ਰਸਤਾਵਤ ਤਬਾਹੀ ਇਸ ਦੀ ਗ਼ੈਰ-ਜ਼ਿਮੇਦਾਰਾਨਾ ਕਾਰਵਾਈ ਦਾ ਸਿੱਟਾ ਸੀ।

ਉਸ ਨੇ ਮੁਸਲਮਾਨਾਂ ਨੂੰ ਯਾਦ ਕਰਾਇਆ ਕਿ ਉਨ੍ਹਾਂ ਵਿਚੋਂ ਬਹੁਤੇ ਹਿੰਦੂਆਂ ਵਿਚੋਂ ਮੁਸਲਮਾਨ ਬਣੇ ਹਨ। ਉਹ ਆਪ ਵੀ ਮੂਲ ਰੂਪ ਵਿਚ ਕਸ਼ਮੀਰੀ ਪੰਡਤ ਅਤੇ ਹਿੰਦੂ ਸੀ। ਉਨ੍ਹਾਂ ਨੇ ਲੋਕਾਂ ਨੂੰ ਕਿਹਾ ਕਿ ਉਨ੍ਹਾਂ ਦੇ ਬਜ਼ੁਰਗ ਵੀ ਉਹੀ ਸਨ, ਅਤੇ ਇਸ ਗੱਲ ਦਾ ਕੋਈ ਅਰਥ ਨਹੀਂ ਕਿ ਕਿਸ ਨੇ ਕਿਹੜਾ ਧਰਮ ਅਪਨਾ ਲਿਆ ਹੈ, ਸਾਰਿਆਂ ਨੂੰ ਭਾਰਤ ਦੇ ਹਿੱਤਾਂ ਨੂੰ ਮੁੱਖ ਰਖ ਕੇ ਇਕ ਹੋਣਾ ਚਾਹੀਦਾ ਹੈ।

ਇਸ ਸਮੇਂ ਦੌਰਾਨ ਜਾਪਦਾ ਸੀ, ਡਾ. ਕਿਚਲੂ ਅਜੇ ਤਕ ਬਰਤਾਨਵੀ ਸਰਕਾਰ ਦਾ ਵਫ਼ਾਦਾਰ ਹੈ। ਪਰ ਉਸ ਨੇ ਬਿਊਰੋਕ੍ਰੇਸੀ ਦੇ ਵਿਰੁੱਧ ਖੁਲ੍ਹ ਕੇ ਅੰਦੋਲਨ ਕੀਤਾ, ਜਿਸ ਨੇ ਕਿ ਭਾਰਤੀਆਂ ਦੇ ਵੱਖ ਵੱਖ ਪੱਧਰਾਂ ਤੇ ਭਾਰਤ ਸੁਰੱਖਿਆ ਐਕਟ ਅਤੇ ਪ੍ਰੈਸ ਐਕਟ ਆਦਿ ਰਾਹੀਂ ਸ਼ਹਿਰੀ ਅਧਿਕਾਰਾਂ ਨੂੰ ਹਥਿਆ ਲਿਆ ਹੋਇਆ ਸੀ। ਰਾਜਨੀਤਕ ਅੰਦੋਲਨ ਲਈ ਆਧਾਰ ਤਿਆਰ ਕਰਨ ਵਾਸਤੇ ਉਸ ਨੇ ਦੂਜੇ ਦਹਿਸ਼ਤਵਾਦੀ ਨੇਤਾਵਾਂ ਨਾਲ ਵੱਖ ਵੱਖ ਪੱਧਰਾਂ ਤੇ ਸਹਿਯੋਗ ਵੀ ਕੀਤਾ। ਮੌਕਾ ਰੌਲਟ ਐਕਟ ਵਲੋਂ ਪ੍ਰਦਾਨ ਕਰ ਦਿਤਾ ਗਿਆ, ਜਿਸ ਦੀਆਂ ਸਿਫ਼ਾਰਸ਼ਾਂ ਦੀ ਉਸਨੇ ਕਰੜੀ ਨਿਖੇਧੀ ਕੀਤੀ।

ਬਾਅਦ ਵਿਚ ਡਾਕਟਰ ਕਿਚਲੂ ਨੇ ਆਖਿਆ ਕਿ ਅਸੀਂ ਸੋਚ ਰਹੇ ਸਾਂ ਕਿ ਆਪਣੀ ਸਰਕਾਰ ਦੀ ਸਥਾਪਨਾ ਲਈ ਅੰਦੋਲਨ ਦੇ ਸੰਬੰਧ ਵਿਚ ਲੋਕਾਂ ਨੂੰ ਜਾਣਕਾਰੀ ਦੇਣ ਲਈ ਪ੍ਰਚਾਰ ਕਰਨ ਵਾਸਤੇ ਪ੍ਰਾਂਤ ਦੇ ਹਰ ਹਿੱਸੇ ਵਿਚ ਪ੍ਰਚਾਰਕ ਭੇਜੇ ਜਾਣ। ਉਸੇ ਸਮੇਂ ਰੌਲਟ ਐਕਟ ਬਿਲ ਅਤੇ ਸਤਿਆਗ੍ਰਹਿ ਦਾ ਸੱਦਾ ਆ ਗਿਆ।[21] ਡਾ. ਕਿਚਲੂ ਨੂੰ ਸਤਿਆਗ੍ਰਹਿ ਸਭਾ ਦਾ ਪ੍ਰਧਾਨ ਬਣਾਇਆ ਗਿਆ।

ਪੰਜਾਬ ਦੀ ਸਾਰੀ ਲੀਡਰਸ਼ਿਪ ਅੰਦੋਲਨ ਵਿਚ ਕੁਦ ਪਈ ਤੇ ਉਸ ਨੂੰ ਆਮ ਲੋਕਾਂ ਵਿਚ ਹਰਮਨਪਿਆਰਾ ਬਣਾਉਣ ਵਿਚ ਉਸਨੇ ਪ੍ਰਮੁੱਖ ਭੂਮਿਕਾ ਨਿਭਾਈ। ਡਾਕਟਰ ਕਿਚਲੂ ਪ੍ਰਭਾਵਸ਼ਾਲੀ ਵਕਤਾ ਸੀ। ਉਸਨੇ ਪੰਜਾਬੀਆਂ ਵਿਚ ਆਪਣੀ ਸਰਕਾਰ ਦੀ ਭਾਵਨਾ ਭਰਨ ਅਤੇ ਭਾਰਤ ਵਿਚ ਬਰਤਾਨਵੀ ਸਰਕਾਰ ਦੇ ਜ਼ੁਲਮਾਂ ਬਾਰੇ ਉਹਨਾਂ ਨੂੰ ਭਰਪੂਰ ਜਾਣਕਾਰੀ ਦਿਤੀ। ਉਸਦੇ ਭਾਸ਼ਣ ਅਤੇ ਦ੍ਰਿੜ ਸਟੈਂਡ ਨੇ ਮਿਹਨਤੀ ਪੰਜਾਬੀਆਂ ਵਿਚ ਜੋਸ਼ ਭਰ ਦਿਤਾ ਅਤੇ ਉਹ ਉਨ੍ਹਾਂ ਦਾ ਪਿਆਰਾ ਨੇਤਾ ਬਣ ਗਿਆ। ਉਸ ਨੇ ਪੰਜਾਬ ਦਾ ਦੌਰਾ ਕੀਤਾ, ਉਨ੍ਹਾਂ ਨੂੰ ਨਵਾਂ ਸੰਦੇਸ਼ ਦਿਤਾ ਅਤੇ

ਲੋਕਾਂ ਦੇ ਦਿਲਾਂ ਵਿਚ ਆਪਣੀ ਆਕਰਸ਼ਕ ਸ਼ਖ਼ਸੀਅਤ ਦਾ ਪ੍ਰਭਾਵ ਬਿਠਾਇਆ। ਡਾ. ਕਿਚਲੂ ਨੇ ਦੱਸਿਆ ਕਿ ਉਹ ਲਾਹੌਰ, ਮੁਲਤਾਨ, ਗੁਜਰਾਂਵਾਲਾ ਅਤੇ ਜਲੰਧਰ ਗਏ ਅਤੇ ਅੰਮ੍ਰਿਤਸਰ ਵਿਖੇ ਵੀ ਜਲਸੇ ਕੀਤੇ। ਅਧਿਕਾਰਤ ਅਨੁਮਾਨਾਂ ਅਨੁਸਾਰ ਕਈ ਜਲਸਿਆਂ ਵਿਚ ਹਾਜ਼ਰੀ 40000 ਤੋਂ ਵੀ ਵੱਧ ਸੀ।

ਫਰਵਰੀ 1919 ਵਿਚ ਡਾ. ਕਿਚਲੂ ਨੇ ਰੌਲਟ ਐਕਟ ਦੇ ਵਿਰੁੱਧ ਜ਼ੋਰਦਾਰ ਅੰਦੋਲਨ ਕੀਤਾ। ਉਨ੍ਹਾਂ ਇਸ ਗੱਲ ਤੇ ਰੋਸ ਪ੍ਰਗਟ ਕੀਤਾ ਕਿ ਜਦੋਂ ਸੁਧਾਰ ਯੋਜਨਾ ਲਾਗੂ ਕੀਤੀ ਗਈ, ਉਸ ਸਮੇਂ ਉਨ੍ਹਾਂ ਨਾਲ ਕੋਈ ਸੰਪਰਕ ਨਹੀਂ ਕੀਤਾ ਗਿਆ। ਜੇ ਵਾਇਸਰਾਏ ਕੌਂਸਲ ਦੇ ਗ਼ੈਰ ਸਰਕਾਰੀ ਮੈਂਬਰਾਂ ਦੇ ਵਿਰੋਧ ਨੂੰ, ਇਹਨਾਂ ਬਿਲਾਂ ਨੂੰ ਕਾਨੂੰਨ ਬਣਾਉਣ ਸਮੇਂ ਧਿਆਨ ਵਿਚ ਰਖਿਆ ਜਾਂਦਾ ਤਾਂ ਸਾਰੇ ਭਾਰਤੀ ਸੰਵਿਧਾਨਕ ਨੀਤੀ ਅਪਨਾ ਲੈਂਦੇ ਤੇ ਰੁਕਾਵਟਾਂ ਖੜੀਆਂ ਕਰਨ ਵਲੋਂ ਉਦਾਸੀਨ ਹੋ ਜਾਂਦੇ। ਉਸਦਾ ਵਿਸ਼ਵਾਸ ਸੀ ਕਿ ਬਾਈਕਾਟ ਦਾ ਹਥਿਆਰ ਤੇਜ਼ ਸੀ ਅਤੇ ਇਸ ਦੇ ਫਲਸਰੂਪ ਇੰਗਲੈਂਡ ਦੇ ਲੋਕਾਂ ਵਿਚ ਜਾਗ੍ਰਤੀ ਆ ਸਕਦੀ ਸੀ।

ਮਾਰਚ 1919 ਵਿਚ ਡਾ. ਕਿਚਲੂ ਨੇ ਲੋਕਾਂ ਨੂੰ ਆਖਿਆ ਕਿ ਸੋਚੋ, ਤੁਹਾਡੇ ਲਈ ਜੋ ਸਹਿਮ ਤੇ ਡਰ ਪੈਦਾ ਕੀਤਾ ਗਿਆ ਹੈ, ਉਸਦਾ ਆਉਣ ਵਾਲੀਆਂ ਨਸਲਾਂ ਤੇ ਕੀ ਪ੍ਰਭਾਵ ਪਏਗਾ।[22] ਇਸ ਤੋਂ ਪਹਿਲਾਂ ਕਿ ਉਹ ਅਮਲ ਵਿਚ ਆ ਕੇ ਉਨ੍ਹਾਂ ਦਾ ਗਲਾ ਦਬਾ ਲਏ ਉਨ੍ਹਾਂ ਨੂੰ ਇਸ ਬਾਰੇ ਸ਼ਾਂਤੀ ਨਾਲ ਸੋਚਣਾ ਚਾਹੀਦਾ ਹੈ। ਪ੍ਰੈਸ ਐਕਟ ਅਤੇ ਸੁਰਖਿਆ ਐਕਟ ਲਾਗੂ ਹੋ ਚੁੱਕੇ ਹਨ। ਉਸ ਨੇ ਜ਼ੋਰ ਨਾਲ ਆਖਿਆ ਕਿ ਇਸ ਤੋਂ ਪਹਿਲਾਂ ਕਿ ਉਨ੍ਹਾਂ ਲਈ ਹੋਰ ਬੇੜੀਆਂ ਤਿਆਰ ਕੀਤੀਆਂ ਜਾਣ ਉਨ੍ਹਾਂ ਨੂੰ ਆਪਣੀ ਸਰਕਾਰ ਦੇ ਨਿਸਚੇ ਤੇ ਦ੍ਰਿੜ੍ਹ ਹੋਣਾ ਚਾਹੀਦਾ ਹੈ।

ਡਾ. ਕਿਚਲੂ ਨੇ ਭਾਰਤ ਵਿਚ ਉਭਰ ਰਹੀ ਕ੍ਰਾਂਤੀ ਦਾ ਯੂਰਪ ਵਿਚ ਹੋਈ ਕ੍ਰਾਂਤੀ ਨਾਲ ਮੁਕਾਬਲਾ ਕਰਦਿਆਂ ਆਖਿਆ ਕਿ ਆਇਰਲੈਂਡ ਤੇ ਉਸ ਦੀਪ ਵਿਚ ਕੀ ਵਾਪਰਿਆ—ਕੀ ਉਥੇ ਇਨ੍ਹਾਂ ਨਵੇਂ ਬਿਲਾਂ ਵਾਂਗ, ਇਸ ਨਾਲੋਂ ਅੱਧੀ ਕਠੋਰਤਾ ਵੀ ਵਰਤੀ ਗਈ ਸੀ? ਉਹਨਾਂ ਇਹ ਜਾਣਨ ਦੀ ਮੰਗ ਕੀਤੀ ਕਿ ਭਾਰਤ ਵਿਚ ਜਿਥੇ ਕਿ ਥੋੜ੍ਹੇ ਕੁ ਕ੍ਰਾਂਤੀਕਾਰੀ ਹਨ, ਅਜਿਹੇ ਬਿਲ ਲਾਗੂ ਕਰਨ ਦੀ ਕੋਈ ਤੁਕ ਹੈ। ਰੱਬ ਹੀ ਜਾਣਦਾ ਹੈ ਕਿ ਸਾਰੀ ਆਬਾਦੀ ਹਿੰਦੂਆਂ, ਮੁਸਲਮਾਨਾਂ, ਸਿੱਖਾਂ ਅਤੇ ਪਾਰਸੀਆਂ ਨੂੰ ਸਜ਼ਾ ਦੇਣ ਦੇ ਯੋਗ ਕਿਉਂ ਸਮਝਿਆ ਜਾ ਰਿਹਾ ਹੈ। ਉਸ ਨੇ ਐਲਾਨ ਕੀਤਾ ਕਿ ਜੇ ਇਹ ਬਿਲ ਪਾਸ ਹੋ ਗਏ ਤਾਂ ਨਾ ਤਾਂ ਉਹ ਤੇ ਨਾ ਹੀ ਸ੍ਰੀ ਦੁਨੀ ਚੰਦ* ਮੂੰਹੋਂ ਕੋਈ ਗੱਲ ਕੱਢਣ ਦੇ ਯੋਗ ਰਹਿ ਜਾਏਗਾ। ਦੂਜੇ ਸ਼ਬਦਾਂ ਵਿਚ ਇਨ੍ਹਾਂ ਬਿਲਾਂ ਦੀ ਸ਼ਕਤੀ ਇਕ ਅਜਿਹਾ ਗੁਨਾਹ** ਹੈ, ਜਿਸ ਅਨੁਸਾਰ

*ਪੰਜਾਬ ਦਾ ਇਕ ਕਾਂਗਰਸੀ ਨੇਤਾ

**ਉਰਦੂ ਵਿਚ 'ਨਾ ਵਕੀਲ ਨਾ ਦਲੀਲ ਨਾ ਅਪੀਲ' ਪ੍ਰਮੁੱਖ ਸਲੋਗਨ ਬਣ ਗਿਆ

ਜੇ ਉਸ ਤੇ ਕੋਈ ਦੋਸ਼ ਲਾਇਆ ਜਾਂਦਾ ਹੈ ਤਾਂ ਉਸ ਦੀ ਕਾਰਵਾਈ ਕੈਮਰੇ ਦੇ ਸਾਹਮਣੇ ਹੋਵੇਗੀ, ਅਤੇ ਉਸਦੇ ਸਾਹਮਣੇ ਕੋਈ ਗੁਆਹੀ ਨਹੀਂ ਪੇਸ਼ ਕੀਤੀ ਜਾ ਸਕੇਗੀ।

23 ਮਾਰਚ ਨੂੰ ਡਾਕਟਰ ਕਿਚਲੂ ਨੇ ਨਵੇਂ ਐਕਟ ਦੇ ਵਿਰੁੱਧ ਪੇਸ਼ ਕੀਤੇ ਗਏ ਮਤੇ ਦੀ ਪ੍ਰੋੜ੍ਹਤਾ ਕੀਤੀ ਅਤੇ ਆਖਿਆ ਕਿ ਲੋਕਾਂ ਨੂੰ ਇਸ ਤੋਂ ਡਰਨਾ ਨਹੀਂ ਚਾਹੀਦਾ। ਜੇ ਉਹ ਇਸ ਤੋਂ ਡਰਨਗੇ ਤਾਂ ਉਹਨਾਂ ਨੂੰ ਦਬਾ ਦਿਤਾ ਜਾਏਗਾ, ਕੁਚਲ ਦਿਤਾ ਜਾਏਗਾ। ਉਹਨਾਂ ਨੂੰ ਮਹਾਤਮਾ ਗਾਂਧੀ ਵਲੋਂ ਸਤਿਆਗ੍ਰਹਿ ਦੇ ਦਿਤੇ ਸੱਦੇ ਵਿਚ ਸ਼ਾਮਲ ਹੋਣ ਦਾ ਪ੍ਰਣ ਕਰਨਾ ਚਾਹੀਦਾ ਹੈ ਅਤੇ ਸੰਵਿਧਾਨਕ ਰਾਹ ਤੇ ਚਲਦਿਆਂ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣਾ ਚਾਹੀਦਾ ਹੈ ਭਾਵੇਂ ਉਹ ਰਾਹ ਕਿਤਨਾ ਵੀ ਲੰਬਾ ਕਿਉਂ ਨਾ ਹੋਵੇ।[23] ਡਾ. ਕਿਚਲੂ ਨੇ ਲੋਕਾਂ ਦੇ ਦਿਲਾਂ ਵਿਚ ਆਜ਼ਾਦੀ ਦੀ ਭਾਵਨਾ ਭਰੀ ਕਿ ਆਜ਼ਾਦੀ ਮਨੁੱਖ ਮਾਤਰ ਦਾ ਅਧਿਕਾਰ ਹੈ ਅਤੇ ਇਹ ਹਰ ਇਕ ਆਦਮੀ ਅਤੇ ਔਰਤ ਦਾ ਜਨਮ ਸਿਧ ਅਧਿਕਾਰ ਹੈ। ਕਿਸੇ ਵੀ ਰਾਸ਼ਟਰ ਨੂੰ ਇਹ ਅਧਿਕਾਰ ਨਹੀਂ ਕਿ ਉਹ ਉਨ੍ਹਾਂ ਤੇ ਜ਼ਬਰਦਸਤੀ ਰਾਜ ਕਰੇ। ਉਸ ਨੇ 18 ਮਾਰਚ 1919 ਦੀ ਨਿਖੇਧੀ ਕੀਤੀ ਜਦੋਂ ਕਿ ਰੌਲਟ ਐਕਟ ਪਾਸ ਕੀਤਾ ਗਿਆ। ਉਸ ਨੇ ਇਹ ਵੀ ਐਲਾਨ ਕੀਤਾ ਕਿ ਇਹ ਦਿਨ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਨਹੀਂ ਸਗੋਂ ਤਾਨਾਸ਼ਾਹੀ ਸਰਕਾਰ ਲਈ ਇਕ ਬਦਨੁਮਾ ਕਾਲੇ ਧੱਬੇ ਵਾਂਗ ਯਾਦ ਕੀਤਾ ਜਾਏਗਾ। ਉਸ ਨੇ ਸੋਚਿਆ ਕਿ ਅਸਾਧਾਰਣ ਅਤੇ ਅਜਿਹੇ ਕਾਨੂੰਨ ਬੇਲੋੜੇ ਸਨ। ਉਸ ਮਹਿਸੂਸ ਕੀਤਾ ਕਿ ਵਰਤਮਾਨ ਦੁੱਖ ਨੇ ਉਹਨਾਂ ਨੂੰ ਇਕੱਠਿਆਂ ਕਰ ਦਿਤਾ ਹੈ। ਉਸ ਨੇ ਲੋਕਾਂ ਨੂੰ ਉਕਸਾਇਆ ਕਿ ਉਹ ਜ਼ੋਰਦਾਰ ਵਿਰੋਧ ਕਰਨ ਅਤੇ ਉਸ ਨੇ ਅਪੀਲ ਕੀਤੀ ਕਿ ਲੋਕਾਂ ਨੂੰ ਆਪਣੇ ਆਪ ਵਿਚ ਆਤਮ ਸਨਮਾਨ ਅਤੇ ਜਜ਼ਬਾ-ਏ-ਕੌਮ ਪੈਦਾ ਕਰਨ ਦੀ ਕੋਸ਼ਿਸ਼ ਕਰਨ।

ਉਸ ਨੇ ਸਰਕਾਰ ਦੇ ਇਸ ਦੋਸ਼ ਨੂੰ ਉਛਾਲਿਆ ਕਿ 'ਅਸੀਂ ਦੇਸ਼ ਵਿਚ ਕ੍ਰਾਂਤੀ ਫੈਲਾ ਰਹੇ ਹਾਂ'। ਉਸ ਆਖਿਆ ਕਿ "ਕੀ ਅਸੀਂ ਉਸ ਸਰਕਾਰ ਦੇ ਗ਼ੈਰ-ਵਫ਼ਾਦਾਰ ਹਾਂ ? ਕੀ ਅਸੀਂ ਉਸ ਨੂੰ ਘੱਟ ਗਿਣਤੀ ਵਿਚ ਹੋਣ ਕਾਰਨ ਚੁਕ ਕੇ ਬਾਹਰ ਨਹੀਂ ਸੀ ਮਾਰ ਸਕਦੇ ? ਜਦੋਂ ਕਿ ਉਸ ਦੀਆਂ ਫ਼ੌਜਾਂ ਪੱਛਮ ਵਿਚ ਰੁੱਝੀਆਂ ਹੋਈਆਂ ਸਨ। ਤੇ ਉਹ ਕੇਵਲ ਸਵੈ ਸੇਵਕਾਂ (ਵਾਲੰਟੀਅਰਾਂ) ਤੇ ਨਿਰਭਰ ਸੀ ਅਤੇ ਮੈਂ ਉਨ੍ਹਾਂ ਦਾ ਮੁੱਲ ਜਾਣਦਾ ਹਾਂ।"[24]

ਉਸ ਨੇ ਲੋਕਾਂ ਨੂੰ ਯਾਦ ਕਰਾਇਆ ਕਿ ਯੂਰਪ ਵਿਚ ਕ੍ਰਾਂਤੀਕਾਰੀ ਉਭਾਰ ਆਇਆ, ਜਿਸ ਨੇ ਕ੍ਰਾਂਤੀਕਾਰੀ ਸਾਮਰਾਜਵਾਦੀ ਸ਼ਕਤੀਆਂ ਨੂੰ ਇਕੱਠਿਆਂ ਕਰ ਦਿਤਾ, ਵਿਸ਼ੇਸ਼ ਕਰਕੇ ਰੂਸੀ ਕ੍ਰਾਂਤੀ ਦੇ ਵਿਰੁੱਧ ਜਿਸ ਨੇ ਸਾਮਰਾਜਵਾਦੀ ਸੰਸਥਾ ਨੂੰ ਹਿਲਾ ਕੇ ਰੱਖ ਦਿਤਾ। ਉਸ ਨੇ ਫਿਰ ਇਸ਼ਾਰਾ ਕੀਤਾ ਕਿ ਅਜੇ ਲੜਾਈ ਖ਼ਤਮ ਨਹੀਂ ਹੋਈ, ਰੂਸ ਵਿਚ ਲੋਕਾਂ ਦੀਆਂ ਕਈ ਸ਼੍ਰੇਣੀਆਂ ਉਨਤੀ ਕਰ ਰਹੀਆਂ ਹਨ,

ਜਿਨ੍ਹਾਂ ਕਾਰਨ ਅਜੇ ਵੀ ਖ਼ਤਰਾ ਕਾਇਮ ਹੈ, ਅਤੇ ਜੇ ਉਹ ਲਗਾਤਾਰ ਇਸ ਰਸਤੇ ਤੇ ਰਿਹਾ ਤਾਂ ਮੈਨੂੰ ਡਰ ਹੈ ਕਿ ਸਰਕਾਰ ਕੁਝ ਸੈਨਾਵਾਂ ਉਸ ਪਾਸੇ ਭੇਜ ਦੇਵੇਗੀ। ਉਸ ਨੇ ਸਰਕਾਰ ਨੂੰ ਚਿਤਾਵਨੀ ਦਿਤੀ ਕਿ ਉਹ ਆਪਣੀ ਨੀਤੀ ਬਦਲੇ ਤਾਂ ਕਿ ਇਸ ਐਕਟ ਦਾ ਭਾਰ ਭਾਰਤੀਆਂ ਦੇ ਮੋਢਿਆਂ ਤੇ ਨਾ ਪਾਏ। ਉਸ ਨੇ ਲੋਕਾਂ ਨੂੰ ਵੀ ਸਾਵਧਾਨ ਕੀਤਾ ਕਿ ਉਹਨਾਂ ਨੂੰ ਕ੍ਰਾਂਤੀਕਾਰੀ ਸ਼ਕਤੀਆਂ ਨੂੰ ਕੁਚਲਣ ਵਿਚ ਸਾਮਰਾਜਵਾਦੀ ਸ਼ਕਤੀਆਂ ਦੀ ਮਦਦ ਨਹੀਂ ਕਰਨੀ ਚਾਹੀਦੀ।

'ਸਾਰੀਆਂ ਆਸ਼ਾਵਾਂ ਮਿੱਟੀ ਵਿਚ ਰੁਲ ਗਈਆਂ', ਉਸ ਨੇ ਆਖਿਆ, "ਜਿਸ ਆਪਣੀ ਸਰਕਾਰ ਦੀ ਸਾਨੂੰ ਆਸ ਸੀ, ਉਸਦੇ ਬਦਲੇ ਧੱਕੇਸ਼ਾਹੀ ਕਾਨੂੰਨ ਲਾਗੂ ਕਰ ਦਿਤੇ ਗਏ ਅਤੇ ਇਸ ਲਈ ਭਾਰਤ ਵਿਚ ਕ੍ਰਾਂਤੀ ਦੇ ਨੇੜੇ ਦੇ ਖ਼ਤਰੇ ਬਾਰੇ ਸੰਕੇਤ ਕਰਨ ਦੀ ਬਜਾਏ ਅਸੀਂ ਉਦਾਸੀਨ ਰੋਕਾਂ ਦੀ ਵਕਾਲਤ ਕਰਨ ਲੱਗ ਪਏ। ਤੁਸੀਂ ਸਮਝ ਲਉ ਕਿ ਉਦਾਸੀਨ ਰੋਕਾਂ ਕ੍ਰਾਂਤੀ ਨਾਲੋਂ ਵਧੇਰੇ ਤਾਕਤਵਰ ਹਨ। ਹੁਣ ਸਾਡਾ ਨਿਸ਼ਾਨਾ ਆਪਣੀ ਸਰਕਾਰ ਹੋਣਾ ਚਾਹੀਦਾ ਹੈ।" ਉਸਨੇ ਲੋਕਾਂ ਨੂੰ ਸਾਵਧਾਨ ਕੀਤਾ ਕਿ ਉਨ੍ਹਾਂ ਨੂੰ ਇਸ ਮੌਕੇ ਨੂੰ ਗੁਆਣਾ ਨਹੀਂ ਚਾਹੀਦਾ ਅਤੇ ਇਸ ਦੀ ਚੰਗੀ ਵਰਤੋਂ ਕਰਨੀ ਚਾਹੀਦੀ ਹੈ। ਸਾਨੂੰ ਸਾਧਾਰਣ ਗੱਲ ਵਾਂਗ ਭਾਗੀਦਾਰੀ ਦਾ ਦਾਅਵਾ, ਪ੍ਰਸ਼ਾਸਨ ਵਿਚ ਹਿੱਸਾ ਮੰਗਣਾ ਕਰਨਾ ਚਾਹੀਦਾ ਹੈ ਅਤੇ ਸਫ਼ਲਤਾ ਪ੍ਰਾਪਤ ਕਰਨ ਲਈ ਇਸ ਤੋਂ ਵੱਧ ਚੰਗਾ ਮੌਕਾ ਹੋਰ ਕੋਈ ਨਹੀਂ। ਉਸ ਨੇ ਲੋਕਾਂ ਨੂੰ ਜਾਣਕਾਰੀ ਦਿਤੀ ਕਿ ਪੀਸ ਕਾਨਫ਼ਰੰਸ ਵਿਚ ਵਿਲਸਨ ਨੇ ਇਹ ਬੁਨਿਆਦ ਰੱਖੀ ਹੈ ਕਿ ਦੇਸ਼ਾਂ ਨੂੰ ਇਹ ਆਗਿਆ ਦਿਤੀ ਜਾਏ ਕਿ ਉਹ ਸਰਕਾਰ ਬਣਾਉਣ ਦਾ ਆਪਣੀ ਪਸੰਦ ਦਾ ਰਾਹ ਚੁਣ ਸਕਣ। ਇਸ ਲਈ ਅਸੀਂ ਆਪਣੇ ਤੌਰ ਤੇ ਆਪਣੀ ਸਰਕਾਰ ਬਣਾਉਣਾ ਚਾਹੁੰਦੇ ਹਾਂ ਤੇ ਹੁਣ ਅਸੀਂ ਜ਼ਰੂਰ ਅਜਿਹਾ ਕਰਾਂਗੇ।

1857 ਦੀ ਬਗ਼ਾਵਤ ਤੋਂ ਬਾਅਦ ਭਾਰਤੀਆਂ ਅਤੇ ਅੰਗਰੇਜ਼ਾਂ ਵਿਚਕਾਰ ਖਾਈ ਚੌੜੀ ਹੋ ਗਈ। ਉਸਨੇ ਸਰਕਾਰ ਦੀ ਵਫ਼ਾਦਾਰੀ ਦਾ ਇਨਾਮ ਦੇਣ ਦੀ ਨੀਤੀ ਦੀ ਪੁਰਜ਼ੋਰ ਨਿਖੇਧੀ ਕੀਤੀ।

ਡਾ. ਕਿਚਲੂ ਨੇ ਬਰਤਾਨਵੀ ਬਿਊਰੋਕ੍ਰੇਸੀ ਦੀ ਨਿਖੇਧੀ ਕੀਤੀ ਅਤੇ ਲੋਕਾਂ ਨੂੰ ਵਰਤਮਾਨ ਪ੍ਰਸ਼ਾਸਨ ਦੇ ਢੰਗ ਦਾ ਵਿਰੋਧ ਕਰਨ ਲਈ ਉਤਸਾਹਿਤ ਕੀਤਾ। ਉਸਨੇ ਬਿਊਰੋਕ੍ਰੇਸੀ 'ਤੇ ਦੇਸ਼ ਦਾ ਪ੍ਰਬੰਧ ਵਿਗਾੜਨ ਦਾ ਖੁਲ੍ਹਾ ਦੋਸ਼ ਲਾਇਆ। ਫਿਰ ਉਸਨੇ ਉਨ੍ਹਾਂ ਨੂੰ ਵੰਗਾਰਦਿਆਂ ਐਲਾਨ ਕੀਤਾ ਕਿ ਜੇ ਬਿਊਰੋਕ੍ਰੇਸੀ ਉਨ੍ਹਾਂ (ਭਾਰਤੀਆਂ) ਨੂੰ (ਹੋਮ ਰੂਲ ਦੀ ਮੰਗ ਕਰਨ ਅਤੇ ਕਾਲੇ ਕਾਨੂੰਨ ਖ਼ਤਮ ਕਰਨ ਦੀ ਮੰਗ ਕਰਨ ਦੇ ਦੋਸ਼ ਵਿਚ) ਜੇਲ੍ਹ ਭੇਜਣਾ ਚਾਹੁੰਦੀ ਹੈ ਤਾਂ ਉਹ ਅਜਿਹਾ ਕਰ ਸਕਦੀ ਹੈ, ਪਰ ਉਸ ਦੀਆਂ ਜੇਲ੍ਹਾਂ ਵਿਚ ਹਜ਼ਾਰਾਂ ਭਾਰਤੀਆਂ ਨੂੰ ਰੱਖਣ ਦੀ ਜਗ੍ਹਾ ਨਹੀਂ ਹੋਵੇਗੀ। ਉਸ ਨੇ ਪ੍ਰਭਾਵਸ਼ਾਲੀ ਭਾਸ਼ਣ ਵਿਚ ਚੀਖ਼ ਕੇ ਕਿਹਾ ਕਿ "ਅਤੇ ਨਾ ਹੀ ਇਤਨੇ ਲੋਕਾਂ ਲਈ ਜੰਜ਼ੀਰਾਂ ਅਤੇ ਬੇੜੀਆਂ ਬਣਾ ਸਕਣ ਵਾਲੇ ਲੁਹਾਰ ਹੋਣਗੇ, ਇਹੀ ਨਹੀਂ

ਲੋਹੇ ਦੀ ਸਪਲਾਈ ਭਾਰਤ ਵਿਚ ਕਰਦਿਆਂ ਇੰਗਲੈਂਡ ਨੂੰ ਘਾਟ ਪੈ ਜਾਏਗੀ।"

ਡਾ. ਕਿਚਲੂ ਅਜਿੱਤ ਭਾਵਨਾ ਨਾਲ ਭਾਰਤ ਵਿਚਲੇ ਅੰਗ੍ਰੇਜ਼ੀ ਸ਼ਾਸਨ ਦੇ ਵਿਰੁੱਧ ਸੰਘਰਸ਼ ਵਿਚ ਕੁੱਦ ਪਿਆ। ਉਸ ਨੇ ਆਪਣੀ ਪੂਰੀ ਸ਼ਕਤੀ ਲਾ ਕੇ ਪੰਜਾਬੀ ਸਮਾਜ ਦੇ ਸਾਰੇ ਫ਼ਿਰਕਿਆਂ ਨੂੰ ਇਕੱਠਿਆਂ ਕੀਤਾ ਅਤੇ ਜਨਰਲ ਡਾਇਰ ਦੇ ਅਤਿਆਚਾਰੀ ਸ਼ਾਸਨ ਦੇ ਵਿਰੁੱਧ ਸ਼ਕਤੀਸ਼ਾਲੀ ਤਾਕਤ ਦੇ ਰੂਪ ਵਿਚ ਲੋਕਾਂ ਨੂੰ ਖੜਿਆਂ ਕਰ ਦਿਤਾ। ਉਸਨੇ ਹੋਮ ਰੂਲ ਦੀ ਮੰਗ ਕੀਤੀ ਅਤੇ ਭਾਰਤ ਲਈ ਅਜਿਹੀਆਂ ਰਾਜਨੀਤਕ ਸ਼ਕਤੀਆਂ ਜਾਂ ਦੂਜੀਆਂ ਬਰਤਾਨਵੀ ਕਾਲੋਨੀਆਂ ਵਾਂਗ ਸਵਰਾਜ ਦੀ ਮੰਗ ਕੀਤੀ।

ਆਪਣੇ ਉਦੇਸ਼ ਪ੍ਰਤੀ ਉਸਦੀ ਈਮਾਨਦਾਰੀ ਅਤੇ ਨਿਰਦੋਸ਼ ਆਚਰਣ ਦੂਜੇ ਕਾਰਨ ਸਨ ਜਿਨ੍ਹਾਂ ਨੇ ਲੋਕਾਂ ਦੇ ਦਿਲਾਂ ਵਿਚ ਆਜ਼ਾਦੀ ਦੀ ਭਾਵਨਾ ਭਰਨ ਵਿਚ ਮਹੱਤਵਪੂਰਣ ਹਿੱਸਾ ਪਾਇਆ।[25] ਆਪਣੀ ਵਾਕ ਚਤੁਰਤਾ ਦੀ ਸਹਾਇਤਾ ਨਾਲ ਅਤੇ ਸਪੱਸ਼ਟ ਸਮਰਪਣ ਦੇ ਨਾਲ ਉਸ ਨੇ ਇਕ ਅਜਿਹੇ ਰਾਜ ਵਿਚ ਸੰਘਰਸ਼ ਜਥੇਬੰਦ ਕਰਨ ਵਿਚ ਸਫ਼ਲਤਾ ਪ੍ਰਾਪਤ ਕੀਤੀ ਜਿਥੇ ਨਿਰਦਈ ਬਿਊਰੋਕ੍ਰੇਸੀ ਦਾ ਪ੍ਰਸ਼ਾਸਨ ਸਥਾਪਤ ਸੀ।

ਇਸ ਸਮੇਂ ਪੰਜਾਬੀ, ਅਸਹਿ ਮੁਸੀਬਤਾਂ ਤੇ ਬੇਤਹਾਸ਼ਾ ਜ਼ੁਲਮ ਸਹਿੰਦਿਆਂ ਹੋਇਆਂ ਵੀ ਰਾਜਨੀਤਕ ਤੌਰ ਤੇ ਅਨਜਾਣ ਅਤੇ ਫੁੱਟ ਦਾ ਸ਼ਿਕਾਰ ਸਨ ਤੇ ਬਰਤਾਨਵੀ ਪ੍ਰਸ਼ਾਸਨ ਵਲੋਂ ਆਪਣੇ ਕੁਝ ਭਾਰਤੀ ਹਿਮਾਇਤੀਆਂ ਦੀ ਮਦਦ ਨਾਲ ਮਜ਼ਬੂਤ ਹੱਥਾਂ ਨਾਲ ਸ਼ਾਸਿਤ ਸਨ।

ਪੰਜਾਬ ਦੇ ਲੋਕਾਂ ਨੂੰ ਜਾਗ੍ਰਤ ਕਰਨ ਲਈ ਡਾਕਟਰ ਕਿਚਲੂ ਨੇ ਮੁਸਲਮਾਨਾਂ ਨੂੰ ਉਭਾਰਨ ਵਾਸਤੇ ਖ਼ਿਲਾਫ਼ਤ ਦਾ ਸੁਆਲ ਉਠਾਇਆ ਅਤੇ ਸਾਰੇ ਭਾਰਤੀਆਂ ਵਲੋਂ ਮੰਗ ਕੀਤੀ ਕਿ ਲੜਾਈ ਦੇ ਦੌਰਾਨ ਉਨ੍ਹਾਂ ਨਾਲ ਸੁਧਾਰ ਦੇ ਜੋ ਵਾਅਦੇ ਕੀਤੇ ਗਏ ਸਨ ਉਹ ਉਹਨਾਂ ਵਲੋਂ ਕੀਤੀ ਗਈ ਕੁਰਬਾਨੀ ਦੇ ਇਨਾਮ ਵਜੋਂ ਲਾਗੂ ਕਰਨ। ਉਸ ਨੇ ਰੌਲਟ ਕਮੇਟੀ ਦੀ ਨਿਖੇਧੀ ਕੀਤੀ ਅਤੇ ਪ੍ਰੋਜੈਕਟ ਬਿਲ ਦਾ ਵਿਰੋਧ ਕੀਤਾ, ਜਿਸਦੇ ਸਾਰੇ ਉਦੇਸ਼ ਲੋਕਾਂ ਨੂੰ ਕੁਚਲਣ ਨਾਲ ਸੰਬੰਧਿਤ ਸਨ।

ਉਸ ਨੇ ਇਹ ਸਾਰਾ ਕੁਝ ਲੋਕਾਂ ਨੂੰ ਇਕ ਅਧਿਆਪਕ ਵਾਂਗ ਵਿਸਥਾਰ ਨਾਲ ਦੱਸਿਆ ਅਤੇ ਇਕ ਚੰਗੇ ਅਧਿਆਪਕ ਵਾਂਗ ਸਮਝਾਇਆ ਕਿ ਉਹ ਕਿਥੇ ਖੜੇ ਹਨ।

ਡਾ. ਕਿਚਲੂ ਹੋਮ ਰੂਲ ਦੇ ਮਹੱਤਵਪੂਰਨ ਨਿਸ਼ਾਨੇ ਦੀ ਪ੍ਰਾਪਤੀ ਆਤਮ ਨਿਰਣੇ ਦੇ ਅਧਿਕਾਰ ਅਤੇ ਖ਼ਿਲਾਫ਼ਤ ਸੁਆਲ ਦੇ ਹੱਲ ਲਈ ਅਹਿੰਸਕ ਅੰਦੋਲਨ ਵਿਚ ਮਹਾਤਮਾ ਗਾਂਧੀ ਦਾ ਪੈਰੋਕਾਰ ਸੀ। ਪਰ ਕਦੀ ਕਦੀ ਉਹ ਆਪਣਾ ਸੰਤੁਲਨ ਖੋ ਬੈਠਦਾ ਅਤੇ ਲੋਕਾਂ ਨੂੰ ਆਖਦਾ ਕਿ ਜੇ ਅਹਿੰਸਾ ਦੇ ਰਸਤੇ ਤੇ ਚਲਦਿਆਂ ਨਿਸ਼ਾਨੇ ਦੀ ਪ੍ਰਾਪਤੀ ਨਾ ਹੋ ਸਕੇ ਤਾਂ ਉਹਨਾਂ ਨੂੰ ਡਾਇਰੈਕਟ ਐਕਸ਼ਨ ਦਾ ਸਹਾਰਾ ਲੈ ਲੈਣਾ ਚਾਹੀਦਾ ਹੈ। ਉਸ ਨੇ ਬਰਤਾਨਵੀ ਸਰਕਾਰ ਨੂੰ ਵੀ ਚਿਤਾਵਨੀ ਦਿਤੀ ਕਿ ਰੂਸ ਅਤੇ ਯੂਰਪ ਵਿਚ ਜੋ ਕ੍ਰਾਂਤੀਕਾਰੀ ਵਿਚਾਰਾਂ ਦੀ ਲਹਿਰ ਚਲ ਰਹੀ ਹੈ, ਜੇ ਭਾਰਤੀਆਂ

ਦੀਆਂ ਮੰਗਾਂ ਪੂਰੀਆਂ ਨਾ ਕੀਤੀਆਂ ਗਈਆਂ ਤਾਂ ਇਹ ਉਨ੍ਹਾਂ ਨੂੰ ਵੀ ਪ੍ਰਭਾਵਿਤ ਕਰ ਸਕਦੀ ਹੈ ।

ਡਾ. ਕਿਚਲੂ ਦੇ ਅਨੁਸਾਰ 1919 ਦਾ ਵਰ੍ਹਾ ਅਤੇ ਪੰਜਾਬ ਵਿਚ ਘਟੀਆਂ ਘਟਨਾਵਾਂ ਅਤੇ ਦੇਸ਼ ਦੇ ਬਾਕੀ ਹਿੱਸਿਆਂ ਵਿਚ ਮੋੜ ਲੈ ਰਿਹਾ ਸਾਡਾ ਕੌਮੀ ਸੰਘਰਸ਼ ਅਹਿਮ ਸਨ । ਜਿਵੇਂ ਕਿ ਸਾਰੇ ਜਾਣਦੇ ਹਨ, ਕਿ ਇਸ ਤੋਂ ਪਹਿਲਾਂ ਆਜ਼ਾਦੀ ਦੇ ਲਈ ਕੋਈ ਜਨਤਕ ਅੰਦੋਲਨ ਨਹੀਂ ਸੀ ਅਤੇ ਦੇਸ਼ ਭਗਤੀ ਦੀ ਭਾਵਨਾ ਬਹੁਤ ਛੋਟੀ ਪੱਧਰ ਤੇ ਮੁੱਢਲੀ ਅਵਸਥਾ ਵਿਚ ਸੀ । 1919 ਦੇ ਵਰ੍ਹੇ ਦੀਆਂ ਘਟਨਾਵਾਂ ਨੇ ਬਰਤਾਨਵੀ ਸਾਮਰਾਜ ਦਾ ਲੱਕ ਤੋੜ ਦਿਤਾ । ਡਰ, ਜਿਸ ਨਾਲ ਕਿ ਭਾਰਤੀ ਅੰਗਰੇਜ਼ਾਂ ਵਲ ਵੇਖਦੇ ਸਨ ਲੋਪ ਹੋ ਰਿਹਾ ਸੀ ਅਤੇ ਉਨ੍ਹਾਂ ਵਿਚ ਨਵੀਂ ਸ਼ਕਤੀ ਭਰੀ ਜਾ ਰਹੀ ਸੀ । ਇਸ ਪਿੱਛੋਂ ਉਹ ਆਪਣਾ ਗੁਆਚਾ ਸਨਮਾਨ ਕਦੀ ਵੀ ਪ੍ਰਾਪਤ ਨਹੀਂ ਕਰ ਸਕੇ ਅਤੇ ਨਾ ਹੀ ਭਾਰਤੀਆਂ ਦੇ ਦਿਲ ਵਿਚ ਡਰ ਪੈਦਾ ਕਰ ਸਕੇ । ਉਸ ਅਨੁਸਾਰ, ਪੰਜਾਬ ਵਿਚ ਹੋ ਰਿਹਾ ਸੰਘਰਸ਼, ਸਾਰੇ ਭਾਰਤ ਵਿਚ ਘੱਟ ਰਹੀਆਂ ਘਟਨਾਵਾਂ ਦਾ ਇਕ ਅਟੁੱਟ ਅੰਗ ਸੀ । ਵਿਸ਼ੇਸ਼ ਕਰਕੇ ਲੜਾਈ ਦੇ ਵਰ੍ਹਿਆਂ ਵਿਚ ਲੜਾਈ ਤੋਂ ਬਾਅਦ ਦੇ ਵਿਕਾਸ ਲਈ ਜ਼ਮੀਨ ਤਿਆਰ ਹੋ ਰਹੀ ਸੀ ।

ਭਾਰਤ ਵਿਚ ਬਰਤਾਨਵੀ ਗਵਰਨਰਾਂ ਦਾ ਸਭ ਤੋਂ ਵੱਧ ਖ਼ੂਨਖਾਰ ਪ੍ਰਤੀਨਿਧੀ ਸਰ ਮਾਈਕਲ ਓਡਵਾਇਰ ਉਸ ਸਮੇਂ ਪੰਜਾਬ ਦਾ ਗਵਰਨਰ ਸੀ । ਉਹ ਬਰਤਾਨਵੀ ਗਵਰਨਰਾਂ ਵਿਚੋਂ ਬਹੁਤ ਜ਼ਾਲਮ ਸੀ, ਉਹ ਜਾਣਦਾ ਸੀ ਕਿ ਭਾਰਤੀਆਂ ਨੂੰ ਕਿਵੇਂ ਦਬਾਇਆ ਜਾ ਸਕਦਾ ਹੈ । ਉਹ ਬਹੁਤ ਸ਼ੇਖ਼ੀਆਂ ਮਾਰਦਾ ਸੀ ਕਿ ਉਹ ਪੰਜਾਬ ਨੂੰ ਭਾਰਤ ਦਾ ਅਲਸਟਰ ਬਣਨ ਦੀ ਆਗਿਆ ਨਹੀਂ ਦੇਵੇਗਾ । ਡਾ. ਕਿਚਲੂ ਨੇ ਹੁਣ ਭਿਆਨਕ ਦੁਸ਼ਮਣਾਂ ਦਾ ਟਾਕਰਾ ਤਾਕਤ ਨਾਲ ਕਰਨ ਦਾ ਫ਼ੈਸਲਾ ਕੀਤਾ । ਫ਼ਰਵਰੀ 1918 ਵਿਚ ਡਾ. ਕਿਚਲੂ ਅਤੇ ਡਾਕਟਰ ਸਤਪਾਲ ਨੇ ਅੰਮ੍ਰਿਤਸਰ ਵਿਚ ਰੇਲਵੇ ਪਲੇਟਫ਼ਾਰਮ ਟਿਕਟ ਜਾਰੀ ਕਰਨ ਤੇ ਪਾਬੰਦੀ ਵਿਰੁੱਧ ਅੰਦੋਲਨ ਦੀ ਸਫ਼ਲਤਾ-ਪੂਰਣ ਅਗਵਾਈ ਕੀਤੀ । ਇਸ ਤਰ੍ਹਾਂ ਉਨ੍ਹਾਂ ਅੰਮ੍ਰਿਤਸਰੀਆਂ ਨੂੰ ਸ਼ਹਿਰੀ ਅਧਿਕਾਰਾਂ ਲਈ ਜਾਗ੍ਰਤ ਕੀਤਾ । ਮਾਰਚ 1919 ਵਿਚ ਮਹਾਤਮਾ ਗਾਂਧੀ ਵਲੋਂ ਰੋਲਟ ਐਕਟ ਵਿਰੁੱਧ ਸਤਿਆਗ੍ਰਹਿ ਦਾ ਸੱਦਾ ਦਿਤੇ ਜਾਣ ਤੇ ਉਹ ਫਿਰ ਸਰਗਰਮ ਹੋ ਗਿਆ ।

30 ਮਾਰਚ 1919 ਨੂੰ ਸਾਰੇ ਪੰਜਾਬ ਵਿਚ ਹੜਤਾਲ ਦਾ ਸੱਦਾ ਦਿਤਾ ਗਿਆ । ਉਸੇ ਦਿਨ ਜਲਿਆਂਵਾਲਾ ਬਾਗ਼ ਵਿਖੇ ਇਕ ਵਿਸ਼ਾਲ ਜਲਸਾ ਕੀਤਾ ਗਿਆ ਜਿਸ ਵਿਚ ਲੱਗਭਗ 30000 ਲੋਕਾਂ ਨੇ ਹਿੱਸਾ ਲਿਆ । ਡਾ. ਕਿਚਲੂ ਵੀ ਇਸ ਜਲਸੇ ਵਿਚ ਮੌਜੂਦ ਸਨ ਤੇ ਉਨ੍ਹਾਂ ਅੰਦੋਲਨ ਵਿਚ ਬਹੁਤ ਦਿਲਚਸਪੀ ਵਿਖਾਈ । ਪੰਜਾਬ ਸਰਕਾਰ ਉਸਦੇ ਪ੍ਰਭਾਵ ਤੋਂ ਡਰ ਗਈ ਅਤੇ ਉਸ ਨੇ ਉਸਦੇ ਸਾਥੀਆਂ ਨੂੰ ਨੋਟਿਸ ਦੇ ਦਿਤੇ ।[26] ਚਾਰ ਅਪ੍ਰੈਲ ਨੂੰ ਉਨ੍ਹਾਂ ਨੂੰ ਭਾਰਤੀ ਸੁਰੱਖਿਆ ਕਾਨੂੰਨ ਦੇ ਅਧੀਨ ਨੋਟਿਸ ਸੌਂਪੇ ਗਏ, ਜਿਨ੍ਹਾਂ ਵਿਚ ਉਹਨਾਂ ਦੇ ਜਲਸਿਆਂ ਵਿਚ ਸ਼ਾਮਲ ਹੋਣ

ਜਾਂ ਭਾਸ਼ਣ ਦੇਣ ਤੇ ਪਾਬੰਦੀ ਲਾਈ ਗਈ ਸੀ। ਇਸ ਤਰ੍ਹਾਂ ਅੰਗਰੇਜ਼ ਸਰਕਾਰ ਹਰਕਤ ਵਿਚ ਆਈ, ਜਿਸ ਦਾ ਸਿੱਟਾ ਜਲਿਆਂਵਾਲਾ ਬਾਗ਼ ਦੇ ਹੱਤਿਆਕਾਂਡ ਦੇ ਰੂਪ ਵਿਚ ਸਾਹਮਣੇ ਆਇਆ।

6 ਅਪ੍ਰੈਲ ਨੂੰ ਦੇਸ਼ ਵਿਆਪੀ ਹੜਤਾਲ ਹੋਈ। ਬਿਨਾਂ ਕਿਸੇ ਸਥਾਨਕ ਨੇਤਾ ਦੇ ਯਤਨਾਂ ਦੇ ਇਹ ਹੜਤਾਲ ਅੰਮ੍ਰਿਤਸਰ ਵਿਚ ਵੀ ਸਫ਼ਲ ਹੋਈ। ਪੁਲਸ ਨੇ ਕੋਈ ਦਖ਼ਲ ਨਹੀਂ ਦਿਤਾ। 9 ਅਪ੍ਰੈਲ ਨੂੰ ਹਿੰਦੂਆਂ ਦਾ ਤਿਉਹਾਰ ਰਾਮਨੌਮੀ ਪਰੰਪਰਾਵਾਂ ਅਨੁਸਾਰ ਮਨਾਇਆ ਗਿਆ, ਜਿਸ ਵਿਚ ਮੁਸਲਮਾਨਾਂ ਨੇ ਵੀ ਵੱਧ ਚੜ੍ਹ ਕੇ ਹਿੱਸਾ ਲਿਆ। ਇਸਦਾ ਸਿਹਰਾ ਡਾ. ਕਿਚਲੂ ਅਤੇ ਉਸਦੇ ਸਾਥੀਆਂ ਦੇ ਸਿਰ ਤੇ ਬੱਝਦਾ ਹੈ, ਕਿ ਇਸ ਦਿਨ ਭਾਰਤ ਦੇ ਇਤਿਹਾਸ ਵਿਚ ਪਹਿਲੀ ਵਾਰ ਹਿੰਦੂਆਂ ਤੇ ਮੁਸਲਮਾਨਾਂ ਨੇ ਇਕੋ ਭਾਂਡੇ ਵਿਚ ਪਾਣੀ ਪੀਤਾ। ਉਸ ਨੇ ਆਖਿਆ ਕਿ 'ਹਿੰਦੂ ਮੁਸਲਮਾਨ ਏਕਤਾ ਲਈ ਕੀਤਾ ਸਾਡਾ ਕੰਮ ਫਲ ਦੇਣ ਲੱਗਾ ਹੈ'।

ਪਰ ਸਰ ਮਾਈਕਲ ਓਡਵਾਇਰ ਦਾ ਲੋਹ ਹੱਥ ਅੱਗ ਵਿਚ ਘਿਓ ਪਾਉਣਾ ਚਾਹੁੰਦਾ ਸੀ। ਡਾ. ਕਿਚਲੂ ਨੂੰ ਡਾ. ਸਤਪਾਲ ਦੇ ਨਾਲ ਗ੍ਰਿਫ਼ਤਾਰ ਕਰ ਲਿਆ ਗਿਆ। 10 ਅਪ੍ਰੈਲ ਨੂੰ ਡਿਪਟੀ ਕਮਿਸ਼ਨਰ (ਮਾਈਲਸ ਇਰਵਿੰਗ) ਨੇ ਆਪਣੇ ਘਰ ਬੁਲਾਇਆ ਅਤੇ ਮੈਨੂੰ ਪਹਾੜਾਂ ਤੇ (ਧਰਮਸਾਲਾ) ਭੇਜੇ ਜਾਣ ਦਾ ਹੁਕਮ ਵਿਖਾਇਆ। ਮੈਨੂੰ ਹਿਰਾਸਤ ਵਿਚ ਲੈ ਲਿਆ ਗਿਆ ਅਤੇ ਡਾ. ਸਤਪਾਲ ਦੇ ਨਾਲ ਧਰਮਸਾਲਾ ਭੇਜ ਦਿਤਾ ਗਿਆ। ਪੰਜਾਬ ਸਰਕਾਰ ਵਲੋਂ ਪਹਿਲਾਂ ਤੋਂ ਹੀ ਨਿਸਚਿਤ ਐਕਸ਼ਨ ਵਲ ਕਦਮ ਵਧਾਏ ਜਾਣ ਲੱਗ ਪਏ। ਅਰਥਾਤ ਦੋ ਹਰਮਨਪਿਆਰੇ ਨੇਤਾਵਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਲੋਕਾਂ ਵਿਚ ਸਰਕਾਰ ਦੇ ਵਿਰੁੱਧ ਨਫ਼ਰਤ ਅਤੇ ਗ਼ੁੱਸੇ ਦਾ ਪ੍ਰਤਿਕਰਮ ਹੋਇਆ ਅਤੇ ਆਪਣੇ ਲੀਡਰਾਂ ਦੇ ਅਨਿਸ਼ਚਿਤ ਭਵਿੱਖ ਕਾਰਨ ਉਦਾਸੀ ਫੈਲੀ। ਡਾ. ਕਿਚਲੂ ਨੇ ਡਿਪਟੀ ਕਮਿਸ਼ਨਰ ਨੂੰ ਚਿਤਾਵਨੀ ਦਿਤੀ ਕਿ ਉਹਨਾਂ ਦੀ ਗ੍ਰਿਫ਼ਤਾਰੀ ਦੇ ਗੰਭੀਰ ਸਿੱਟੇ ਨਿਕਲ ਸਕਦੇ ਹਨ ਅਤੇ ਹਿੰਸਾ ਫੈਲ ਸਕਦੀ ਹੈ। ਉਸਨੇ ਆਪਣੀ ਪਤਨੀ ਨੂੰ ਚਿੱਠੀ ਲਿਖੀ ਕਿ ਉਹ ਆਪਣੇ ਤੌਰ ਤੇ ਲੋਕਾਂ ਨੂੰ ਸ਼ਾਂਤ ਰਖਣ ਦਾ ਜਤਨ ਕਰੇ ਪਰ ਇਹ ਚਿੱਠੀ ਉਸ (ਡਾ. ਕਿਚਲੂ ਦੀ ਪਤਨੀ) ਤਕ ਕਦੀ ਨਹੀਂ ਪੁਜੀ।

ਇਹਨਾਂ ਲੀਡਰਾਂ ਦੀ ਗ੍ਰਿਫ਼ਤਾਰੀ ਦੀ ਖ਼ਬਰ ਸ਼ਹਿਰ ਵਿਚ ਅੱਗ ਵਾਂਗ ਫੈਲ ਗਈ। ਆਪਣੇ ਨੇਤਾਵਾਂ ਬਾਰੇ ਚਿੰਤਾ ਕਾਰਨ ਲੋਕ ਗ਼ੁੱਸੇ ਨਾਲ ਗਲੀਆਂ ਵਿਚ ਨੰਗੇ ਪੈਰ ਅਤੇ ਨੰਗੇ ਸਿਰ ਨਿਕਲ ਪਏ ਅਤੇ ਉਹਨਾਂ ਦਾ ਇਕੱਠ ਛੇਤੀ ਹੀ ਇਕ ਜਲੂਸ ਦੀ ਸ਼ਕਲ ਧਾਰ ਗਿਆ। ਇਹ ਜਲੂਸ ਡਿਪਟੀ ਕਮਿਸ਼ਨਰ ਦੇ ਬੰਗਲੇ ਵਲ ਤੁਰ ਪਿਆ, ਤਾਂ ਜੋ ਉਸ ਨੂੰ ਆਪਣੇ ਲੀਡਰਾਂ ਦੀ ਰਿਹਾਈ ਲਈ ਬੇਨਤੀ ਕੀਤੀ ਜਾ ਸਕੇ। ਪਰ ਜਲੂਸ ਨੂੰ ਰੇਲਵੇ ਪੁਲ, ਕੋਲ ਉਸ ਥਾਂ ਰੋਕ ਲਿਆ ਗਿਆ ਜਿਥੋਂ ਰਸਤਾ ਉਸ ਸਿਵਲ ਲਾਈਨ ਵਲ ਮੁੜਦਾ ਹੈ, ਜਿਥੇ ਅਮੀਰ ਭਾਰਤੀਆਂ ਅੰਗਰੇਜ਼ਾਂ ਦੇ ਬੰਗਲੇ

ਸਥਿਤ ਹਨ। ਅੰਗਰੇਜ਼ ਸੈਨਕ ਟੁੱਕੜੀ ਨੇ ਜਲੂਸ ਤੇ ਗੋਲੀ ਚਲਾਈ, ਜਿਸ ਨਾਲ ਕੁਝ ਪ੍ਰਦਰਸ਼ਨਕਾਰੀ ਮਰ ਗਏ ਅਤੇ ਫਲਸਰੂਪ ਦੂਜੇ ਪ੍ਰਦਰਸ਼ਨਕਾਰੀ ਇਸ ਜ਼ਾਲਮਾਨਾ ਹੱਤਿਆ ਕਾਰਨ ਭੜਕ ਉਠੇ ਅਤੇ ਹਿੰਸਕ ਹੋ ਗਏ। ਸ਼ਹਿਰ ਵਲ ਵਾਪਸ ਮੁੜਦਿਆਂ ਉਹਨਾਂ ਪੰਜ ਯੂਰਪੀਨਾਂ ਨੂੰ ਮਾਰ ਦਿਤਾ ਅਤੇ ਸਰਕਾਰੀ ਬੈਂਕ ਨੂੰ ਅੱਗ ਲਾ ਕੇ ਉਸਦੇ ਮੈਨੇਜਰ ਨੂੰ ਮਾਰ ਦਿਤਾ। ਸ਼ਹਿਰ ਲੋਕਾਂ ਦੇ ਹੱਥਾਂ ਵਿਚ ਸੀ ਅਤੇ ਅੰਗਰੇਜ਼ੀ ਕਾਨੂੰਨਾਂ ਦੀਆਂ ਧੱਜੀਆਂ ਉੱਡ ਗਈਆਂ।

ਇਹ ਹਿੰਸਕ ਪ੍ਰਤੀਕਰਮ ਕੇਵਲ ਅੰਮ੍ਰਿਤਸਰ ਤਕ ਹੀ ਸੀਮਤ ਨਾ ਰਿਹਾ, ਇਹ ਸਾਰੇ ਪੰਜਾਬ ਵਿਚ ਫੈਲ ਗਿਆ। ਕਸੂਰ ਅਤੇ ਗੁਜਰਾਂਵਾਲਾ ਦੇ ਲੋਕੀਂ ਵੀ ਹਿੰਸਕ ਹੋ ਉਠੇ। ਇਸ ਤਰ੍ਹਾਂ ਉਨ੍ਹਾਂ ਪੰਜਾਬ ਸਰਕਾਰ ਨੂੰ ਦਖ਼ਲ ਦੇਣ ਦਾ ਬਹਾਨਾ ਦੇ ਦਿਤਾ। ਮਾਰਸ਼ਲ ਲਾਅ ਲਾਗੂ ਕਰ ਦਿਤਾ ਗਿਆ। ਡਾ. ਕਿਚਲੂ ਅਨੁਸਾਰ ਇਹ ਹੈਰਾਨੀ ਦੀ ਗੱਲ ਸੀ ਕਿ ਇਹਨਾਂ ਘਟਨਾਵਾਂ ਦੀਆਂ ਖ਼ਬਰਾਂ ਕਿਵੇਂ ਬਿਨਾਂ ਕਿਸੇ ਦੇਰੀ ਦੇ ਅੱਗ ਵਾਂਗ ਸਾਰੇ ਪੰਜਾਬ ਵਿਚ ਫੈਲ ਗਈਆਂ।

13 ਅਪ੍ਰੈਲ 1919 ਨੂੰ 20000 ਲੋਕ ਪੰਜਾਬ ਸਰਕਾਰ ਵਲੋਂ ਅਪਣਾਏ ਗਏ ਜ਼ਾਲਮਾਨਾ ਵਰਤਾਉ ਦੇ ਵਿਰੁੱਧ ਰੋਸ ਪ੍ਰਗਟ ਕਰਨ ਅਤੇ ਆਪਣੇ ਲੀਡਰਾਂ ਦੀ ਰਿਹਾਈ ਦੀ ਮੰਗ ਕਰਨ ਲਈ ਜਲਿਆਂਵਾਲਾ ਬਾਗ਼ ਵਿਚ ਇਕੱਠੇ ਹੋਏ।[27] ਪ੍ਰਧਾਨਗੀ ਦੀ ਕੁਰਸੀ ਤੇ ਡਾ. ਕਿਚਲੂ ਦੀ ਤਸਵੀਰ ਰਖੀ ਗਈ।* ਜਲਦੀ ਹੀ ਜਨਰਲ ਡਾਇਰ 150 ਸਿਪਾਹੀਆਂ ਸਮੇਤ ਦਾਖ਼ਲ ਹੋਇਆ। ਲੋਕਾਂ ਨੂੰ ਖਿੰਡ ਜਾਣ ਦੀ ਕੋਈ ਚਿਤਾਵਨੀ ਨਹੀਂ ਦਿਤੀ ਗਈ। ਤਿੰਨਾਂ ਮਿੰਟਾਂ ਵਿਚ ਹੀ ਨਿਹੱਥੇ ਅਤੇ ਬੇਗੁਨਾਹ ਲੋਕਾ ਦੀ ਹੱਤਿਆ ਦਾ ਕਾਂਡ ਆਰੰਭ ਹੋ ਗਿਆ। 1650 ਰਾਊਂਡ ਗੋਲੀਆਂ ਚਾਲੀ ਤੋਂ ਪੰਜਾਹ ਗਜ਼ ਦੀ ਦੂਰੀ ਤੋਂ 20 ਹਜ਼ਾਰ ਲੋਕਾਂ ਦੀ ਭੀੜ ਤੇ ਚਲਾਈਆਂ ਗਈਆਂ।[28] ਸਰਕਾਰੀ ਅਨੁਮਾਨਾਂ (ਹੰਟਰ ਕਮੇਟੀ ਰਿਪੋਰਟ) ਅਨੁਸਾਰ 379 ਬੰਦੇ ਮਾਰੇ ਗਏ ਅਤੇ 1200 ਜ਼ਖ਼ਮੀ ਹੋਏ। ਉਥੇ ਇਕੋ ਤੰਗ ਰਸਤਾ ਸੀ, ਜਿਥੋਂ ਜਨਰਲ ਡਾਇਰ ਗੋਲੀ ਚਲਾ ਰਿਹਾ ਸੀ ਅਤੇ ਬਾਗ਼ ਅੱਠ ਫ਼ੁਟ ਉਚੀ ਦੀਵਾਰ ਨਾਲ ਘਿਰਿਆ ਹੋਇਆ ਸੀ। ਲੋਕਾਂ ਨੇ ਦੀਵਾਰ ਨੂੰ ਤੋੜਨ ਦੀ ਕੋਸ਼ਿਸ਼ ਕੀਤੀ। ਜਨਰਲ ਡਾਇਰ ਨੇ ਉਧਰ ਗੋਲੀਆਂ ਚਲਾਉਣ ਦਾ ਹੁਕਮ ਦਿਤਾ ਜਿਥੇ ਲੋਕਾਂ ਦੀ ਭੀੜ ਸੰਘਣੀ ਸੀ। ਹੱਤਿਆਕਾਂਡ ਤੋਂ ਬਾਅਦ ਜ਼ਖ਼ਮੀਆਂ ਨੂੰ ਵੀ ਲਾਸ਼ਾਂ ਦੇ ਨਾਲ ਹੀ ਜ਼ਖ਼ਮਾਂ ਦੀ ਪੀੜ ਨਾਲ ਮਰਨ ਲਈ ਛੱਡ ਦਿਤਾ ਗਿਆ। ਕੋਈ ਵੀ ਡਾਕਟਰੀ ਸਹਾਇਤਾ ਉਪਲਬਧ ਕਰਾਉਣ ਦੀ ਆਗਿਆ ਨਹੀਂ ਦਿਤੀ ਗਈ।[29] ਇਸ ਹੱਤਿਆਕਾਂਡ ਤੋਂ ਬਾਅਦ ਸਾਰੇ ਪੰਜਾਬ ਵਿਚ ਸਹਿਮ ਦਾ ਵਾਤਾਵਰਨ

*ਭਾਵੇਂ ਲਾਲਾ ਕਨ੍ਹਈਆ ਲਾਲ ਦਾ ਨਾਂ ਪ੍ਰਧਾਨਗੀ ਲਈ ਪ੍ਰਸਤਾਵਤ ਕੀਤਾ ਗਿਆ ਸੀ

ਛਾ ਗਿਆ। ਗਵਰਨਰ ਉਡਵਾਇਰ ਨੇ ਹੱਤਿਆਕਾਂਡ ਦੀ ਖ਼ਬਰ ਸੁਣ ਕੇ ਜਨਰਲ ਡਾਇਰ ਨੂੰ ਤਾਰ ਦਿਤੀ ਕਿ 'ਤੇਰੀ ਕਾਰਵਾਈ ਠੀਕ ਹੈ। ਲੈਫਟੀਨੈਂਟ ਗਵਰਨਰ ਪ੍ਰਵਾਨ ਕਰਦਾ ਹੈ।'

ਪਰ ਜਦੋਂ ਜਨਰਲ ਡਾਇਰ ਜਿਸਦਾ ਨਾਂ ਭਾਰਤੀ ਇਤਿਹਾਸ ਵਿਚ ਸਦਾ ਕਾਲੇ ਅੱਖਰਾਂ ਵਿਚ ਲਿਖਿਆ ਜਾਏਗਾ, ਨੂੰ ਨਾ ਕੇਵਲ ਸਕਾਟ ਫਰੀ ਦੇ ਰੂਪ ਵਿਚ ਸਵੀਕਾਰਿਆ ਗਿਆ, ਸਗੋਂ ਉਸ ਨੂੰ ਸਨਮਾਨਤ ਵੀ ਕੀਤਾ ਗਿਆ। ਬਰਤਾਨਵੀ ਏਜੰਟ ਉਡਵਾਇਰ ਡਾ. ਕਿਚਲੂ, ਜੋ ਪੰਜਾਬ ਵਿਚ ਬਰਤਾਨਵੀ ਸਰਕਾਰ ਲਈ ਵੰਗਾਰ ਸੀ, ਨਾਲ ਨਿਪਟਣਾ ਚਾਹੁੰਦਾ ਸੀ। ਕਿਉਂਕਿ ਉਸਨੇ ਆਪਣੇ ਦਲੇਰਾਨਾ ਅਤੇ ਵਿਸ਼ਾਲ ਸਟੈਂਡ ਨਾਲ ਬਰਤਾਨੀਆਂ ਸਾਮਰਾਜ ਦੇ ਜ਼ਾਲਮਾਨਾ ਸ਼ਾਸਨ ਅਤੇ ਉਸਦੇ ਆਰਥਕ ਹਿੱਤਾਂ ਕਾਰਨ ਭਾਰਤ ਦੇ ਕੀਤੇ ਜਾ ਰਹੇ ਸ਼ੋਸ਼ਣ ਅਤੇ ਜਾਤੀਵਾਦ ਤੇ ਆਧਾਰਤ ਅਸੂਲਾਂ ਦੀਆਂ ਧੱਜੀਆਂ ਉਡਾ ਕੇ ਉਸਦੇ ਸਨਮਾਨ ਤੇ ਭਾਰੀ ਸੱਟ ਮਾਰੀ ਸੀ। ਜਦੋਂ ਕਿ ਅਨੇਕਾਂ ਪੰਜਾਬੀ ਫਾਂਸੀਆਂ ਤੇ ਲਟਕਾ ਦਿਤੇ ਗਏ। ਜੇਲ੍ਹਾਂ ਦੀਆਂ ਸੀਖਾਂ ਪਿੱਛੇ ਸੁਟ ਦਿਤੇ ਗਏ, ਡਾ. ਕਿਚਲੂ ਅੰਗਰੇਜ਼ਾਂ ਦੀ ਨਜ਼ਰ ਵਿਚ ਅੰਮ੍ਰਿਤਸਰ ਸਾਜ਼ਸ਼ ਕੇਸ ਵਿਚ ਨੰਬਰ ਇਕ ਦੋਸ਼ੀ ਸੀ।

ਸਾਰੀ ਕਾਨੂੰਨੀ ਕਾਰਵਾਈ ਇਕ ਨਾਟਕ ਸੀ। ਮੁਕੱਦਮੇ ਦੇ ਨਾਟਕ ਦਾ ਮੁੱਖ ਉਦੇਸ਼ ਪੰਜਾਬ ਅਤੇ ਭਾਰਤ ਵਿਚ ਅੰਗਰੇਜ਼ੀ ਸਰਕਾਰ ਦੇ ਜ਼ੁਲਮ ਨੂੰ ਜਾਇਜ਼ ਠਹਿਰਾਣਾ ਸੀ। ਸਰਕਾਰੀ ਵਕੀਲ ਵਲੋਂ ਡਾ. ਕਿਚਲੂ ਨੂੰ ਉਮਰ ਕੈਦ ਦੀ ਸਜ਼ਾ ਦੇਣ ਦੀ ਮੰਗ ਕੀਤੀ ਗਈ। ਪਰ ਮੁਕੱਦਮਾ ਪ੍ਰੀਵੀ ਕੌਂਸਲ ਵਿਚ ਚਲਾ ਗਿਆ। ਇੰਗਲੈਂਡ ਵਿਚ ਹੱਤਿਆਕਾਂਡ ਨੂੰ ਗੰਭੀਰਤਾ ਨਾਲ ਲਿਆ ਗਿਆ। ਅਕਤੂਬਰ ਇਨਕਲਾਬ ਨੇ ਅਗਾਂਹਵਧੂ ਸਥਿਤੀਆਂ ਪੈਦਾ ਕਰ ਦਿਤੀਆਂ, ਜਿਸ ਕਾਰਨ ਬਰਤਾਨਵੀ ਸਰਕਾਰ ਨੇ ਡਾ. ਕਿਚਲੂ ਨੂੰ ਰਿਹਾਅ ਕਰ ਦਿਤਾ।

ਡਾ. ਕਿਚਲੂ ਦੇ ਪਹਿਲੇ ਮੁਕੱਦਮੇ ਦੀ ਚਾਰਜਸ਼ੀਟ ਬਰਤਾਨਵੀ ਸਾਮਰਾਜੀ ਹਕੂਮਤ ਦਾ ਆਕਰਸ਼ਕ ਨਮੂਨਾ ਹੈ। ਜੱਜ ਨੇ ਇਸਨੂੰ ਇਕ ਗੰਭੀਰ ਗੁਨਾਹ ਸਮਝਿਆ ਅਤੇ ਇਸ ਗੱਲ ਨਾਲ ਸਹਿਮਤੀ ਪ੍ਰਗਟ ਕੀਤੀ ਕਿ ਇਸਦੇ ਲਈ ਕੇਵਲ ਉਮਰ ਕੈਦ ਦੀ ਸਜ਼ਾ ਹੀ ਦਿਤੀ ਜਾਣੀ ਚਾਹੀਦੀ ਹੈ। ਚਾਰਜਸ਼ੀਟ ਹੇਠ ਲਿਖੇ ਅਨੁਸਾਰ ਪੜ੍ਹੀ ਜਾ ਸਕਦੀ ਹੈ :

ਕੁਝ ਸਮਾਂ ਪਹਿਲਾਂ ਅੰਮ੍ਰਿਤਸਰ ਵਿਖੇ ਕਈ ਆਦਮੀ ਉਨ੍ਹਾਂ ਵਿਚੋਂ ਕਈਆਂ ਨੇ ਬਿਨਾਂ ਸ਼ੱਕ ਜਰਮਨੀ ਅਤੇ ਯੂਰਪ ਦੇ ਦੂਜੇ ਹਿੱਸਿਆਂ ਦੀ ਯਾਤਰਾ ਦੌਰਾਨ ਇਨਕਲਾਬੀ ਵਿਚਾਰਾਂ ਦੇ ਧਾਰਨੀ ਬਣੇ, ਬਰਤਾਨਵੀ ਸਰਕਾਰ ਦੇ ਵਿਰੁੱਧ ਭਾਵਨਾ ਨਾਲ ਭਰਪੂਰ ਹੋਏ ਅਤੇ ਦੂਜਿਆਂ ਦੇ ਦਿਲਾਂ ਅਤੇ ਦਿਮਾਗ਼ਾਂ ਵਿਚ ਵੀ ਜ਼ਹਿਰ ਭਰਿਆ।

ਇਹ ਵਿਅਕਤੀ ਜਨਤਾ ਵਿਚ ਆਪਣੇ ਵਿਚਾਰਾਂ ਨੂੰ ਫੈਲਾਉਣ ਦੇ ਕਿਸੇ ਵੀ

ਮੌਕੇ ਦਾ ਲਾਭ ਉਠਾਣ ਵਿਚ ਅਸਫ਼ਲ ਨਹੀਂ ਰਹੇ। ਹਰ ਸੰਭਵ ਮੌਕੇ ਤੇ ਇਨ੍ਹਾਂ ਇਕੱਤਰਤਾਵਾਂ ਬੁਲਾਈਆਂ। ਜਿਵੇਂ ਕਿ ਮੁਸਲਮਾਨਾਂ ਦੇ ਧਰਮ ਅਸਥਾਨਾਂ ਦੀ ਰੱਖਿਆ, ਅਨਾਜ ਦੀਆਂ ਦੁਕਾਨਾਂ ਖੋਲ੍ਹਣ ਲਈ, ਵਿਦਿਆਰਥੀਆਂ ਦੀਆਂ ਸ਼ਿਕਾਇਤਾਂ ਦੇ ਸੁਆਲ ਆਦਿ ਤੇ ਜਿਨ੍ਹਾਂ ਵਿਚ ਇਹਨਾਂ ਦੀ ਅਗਵਾਈ ਜਲਦੀ ਹੀ ਰਾਜਨੀਤਕ ਮੋੜ ਲੈ ਲੈਂਦੀ। ਰੌਲਟ ਐਕਟ ਪਾਸ ਕੀਤੇ ਜਾਣ ਦੇ ਵਿਰੋਧ ਵਿਚ ਮੀਟਿੰਗਾਂ ਕਰਨ ਦੇ ਬਹਾਨੇ, ਉਹ ਲੋਕਾਂ ਦੇ ਜਜ਼ਬਾਤ ਭੜਕਾਉਣ ਵਿਚ ਸਫ਼ਲ ਹੁੰਦੇ। ਉਹਨਾਂ ਦੇ ਭੜਕਾਊ ਭਾਸ਼ਣਾਂ ਕਾਰਨ 9 ਅਪਰੈਲ 1919 ਨੂੰ ਰਾਮਨੌਮੀ ਜੋ ਹਿੰਦੂਆਂ ਦਾ ਨਿਰੋਲ ਧਾਰਮਿਕ ਤਿਉਹਾਰ ਹੈ, ਰਾਜਨੀਤਕ ਮੁਜਾਹਿਰੇ ਵਿਚ ਬਦਲ ਗਿਆ। ਇਨ੍ਹਾਂ ਦੇ ਪ੍ਰਚਾਰ ਦਾ ਨਤੀਜਾ ਇਹ ਹੋਇਆ ਕਿ ਜਦੋਂ ਸਰਕਾਰ ਨੇ ਡਾ. ਕਿਚਲੂ ਅਤੇ ਸਤਪਾਲ ਨੂੰ ਸ਼ਹਿਰ ਬਦਰ ਦਾ ਹੁਕਮ ਦਿਤਾ ਤਾਂ ਸਰਕਾਰ ਦੇ ਵਿਰੁੱਧ ਖੁਲ੍ਹੀ ਬਗ਼ਾਵਤ ਹੋ ਗਈ।

ਡਾਕਟਰ ਕਿਚਲੂ ਦੇ ਵਿਰੁੱਧ ਲਾਏ ਗਏ ਕੁਝ ਵਿਸ਼ੇਸ਼ ਦੋਸ਼ ਇਸ ਤਰ੍ਹਾਂ ਹਨ :

1. ਕਸਤੁਨਤੁਨੀਆਂ ਚਲੋ ਬਾਰੇ 31 ਜਨਵਰੀ ਨੂੰ ਹੋਈ ਮੀਟਿੰਗ ਵਿਚ ਭਾਸ਼ਣ ਕਰਤਾ।
2. ਰੌਲਟ ਐਕਟ ਬਿਲ ਦੇ ਵਿਰੁੱਧ 5 ਫਰਵਰੀ ਨੂੰ ਹੋਈ ਮੀਟਿੰਗ ਵਿਚ ਭੜਕਾਊ ਭਾਸ਼ਣ ਕੀਤਾ।
3. 5 ਫਰਵਰੀ ਨੂੰ ਹੀ ਪਲੇਟਫਾਰਮ ਟਿਕਟ ਦੇ ਸੰਬੰਧ ਵਿਚ ਹੋਈ ਮੀਟਿੰਗ ਵਿਚ ਭਾਸ਼ਣ ਕਰਤਾ। ਉਸ ਨੇ ਆਪਣੇ ਭਾਸ਼ਣ ਰਾਹੀਂ ਸਥਾਪਤ ਚਲਨ ਨੂੰ ਵਿਗਾੜਨ ਦੇ ਨਾਲ ਹੀ ਭੜਕਾਇਆ।
4. 7 ਫਰਵਰੀ ਨੂੰ ਨੈਸ਼ਨਲ ਲਾਇਬ੍ਰੇਰੀ ਵਿਖੇ ਹੋਈ ਮੀਟਿੰਗ ਵਿਚ ਭਾਸ਼ਣ ਕੀਤਾ। ਮੀਟਿੰਗ ਦਾ ਚੇਅਰਮੈਨ ਜਿਸ ਵਿਚ ਬਾਈਕਾਟ ਦਾ ਸੱਦਾ ਦਿਤਾ।
5. 11 ਫਰਵਰੀ ਪਲੇਟਫਾਰਮ ਟਿਕਟ ਮੀਟਿੰਗ ਵਿਚ ਇਸ ਨੇ ਭਾਸ਼ਣ ਦਿਤਾ। ਜਿਸ ਵਿਚ ਕੁਝ ਭੜਕਾਊ ਭਾਸ਼ਣ ਦਿਤੇ ਗਏ।
6. ਮੁਸਲਮਾਨਾਂ ਦੀ ਟਰੇਡ ਮੀਟਿੰਗ 12 ਫਰਵਰੀ ਨੂੰ ਹੋਈ। ਲੋਕਾਂ ਨੂੰ ਸਰਕਾਰ ਦੇ ਵਿਰੁੱਧ ਭੜਕਾਇਆ ਗਿਆ।
7. 21 ਫਰਵਰੀ ਨੂੰ ਮੁਸਲਮਾਨਾਂ ਦੀ ਮੀਟਿੰਗ ਵਿਚ ਭਾਸ਼ਣ ਕਰਦਿਆਂ ਧਾਰਮਿਕ ਭਾਵਨਾਵਾਂ ਭੜਕਾਈਆਂ ਗਈਆਂ।
8 22 ਫਰਵਰੀ ਨੂੰ ਮੁਹੰਮਡਨ ਐਜੂਕੇਸ਼ਨ ਕਮੇਟੀ ਵਿਚ ਭਾਸ਼ਣ ਕਰਦਿਆਂ ਰਾਜਨੀਤਕ ਮਾਮਲੇ ਉਠਾਣ ਦੀ ਕੋਸ਼ਿਸ਼ ਕੀਤੀ, ਪਰ ਰੋਕ ਦਿਤਾ ਗਿਆ।
9 28 ਫਰਵਰੀ ਨੂੰ ਅਨਾਜ ਦੀਆਂ ਦੁਕਾਨਾਂ ਦੀ ਮੀਟਿੰਗ ਵਿਚ ਭੜਕਾਊ ਭਾਸ਼ਣ ਦਿਤਾ।
10. 14 ਮਾਰਚ ਨੂੰ ਲਾਹੌਰ ਵਿਖੇ ਹੋਈ ਵਿਰੋਧ ਮੀਟਿੰਗ ਵਿਚ ਭੜਕਾਉਣ ਵਾਲਾ ਭਾਸ਼ਣ ਦਿਤਾ।

11. 28 ਫਰਵਰੀ ਨੂੰ ਹੋਈ ਰੌਲਟ ਬਿਲ ਵਿਰੋਧੀ ਮੀਟਿੰਗ ਵਿਚ ਭੜਕਾਹਟ ਵਾਲਾ ਭਾਸ਼ਣ ਦਿਤਾ ।
12. 23 ਮਾਰਚ ਨੂੰ ਹੋਈ ਰੌਲਟ ਬਿਲ ਵਿਰੋਧੀ ਮੀਟਿੰਗ ਵਿਚ ਬਹੁਤ ਜ਼ਿਆਦਾ ਅੱਗ ਲਾਊ ਅਤੇ ਖ਼ਤਰਨਾਕ ਭਾਸ਼ਣ ਦਿਤਾ ।
13. 29 ਮਾਰਚ ਦੇ ਪ੍ਰੋਟੈਸਟ ਦਾ ਕਨਵੀਨਰ, ਪ੍ਰਧਾਨ ਵੀ ਸੀ । ਭੜਕਾਊ ਭਾਸ਼ਣ ਰੋਕ ਹੁਕਮਾਂ ਦੀ ਉਲੰਘਣਾ ਦਾ ਕਾਰਨ ਬਣਿਆ ।
14. 1 ਅਤੇ 2 ਅਪਰੈਲ ਨੂੰ ਜਲੰਧਰ ਵਿਚ ਦੋ ਜਲਸਿਆਂ ਵਿਚ ਭਾਸ਼ਣ ਦਿਤਾ ਜੋ ਭੜਕਾਉਣ ਵਾਲਾ ਸੀ ।
15. ਪੇਂਡੂਆਂ ਦੀ ਭੜਕਾਹਟ, ਬੰਬ ਬਨਾਉਣ ਅਤੇ ਵਰਤਣ ਦੀ ਵਕਾਲਤ ਕੀਤੀ ।
16. 30 ਮਾਰਚ ਅਤੇ 10 ਅਪਰੈਲ ਨੂੰ ਆਪਣੇ ਘਰ ਵਿਚ ਹੋਈਆਂ ਗੁਪਤ ਮੀਟਿੰਗਾਂ ਵਿਚ ਸ਼ਾਮਲ ਹੋਇਆ, ਜਿਨ੍ਹਾਂ ਵਿਚ ਸੀਮਾਂ ਤੇ, ਅਤੇ ਪਿੰਡਾਂ ਵਿਚ ਮੁਸ਼ਕਲਾਂ ਖੜੀਆਂ ਕਰਨ, ਅੰਗਰੇਜ਼ਾਂ ਦੇ ਬੰਗਲਿਆਂ ਨੂੰ ਸਾੜਨ, ਅਦਾਲਤਾਂ ਅਤੇ ਬਰਤਾਨਵੀ ਵਪਾਰ ਦਾ ਬਾਈਕਾਟ ਕਰਨ ਅਤੇ ਗ਼ਲਤ ਅਫ਼ਵਾਹਾਂ ਫੈਲਾਣ ਬਾਰੇ ਚਰਚਾ ਹੋਈ ।
17. 5 ਅਪਰੈਲ 1919 ਤੇ 6 ਅਪਰੈਲ ਤਕ ਹੜਤਾਲ ਕਰਨ ਅਤੇ 6 ਨੂੰ ਜਲਸਾ ਕਰਨ ਦਾ ਫ਼ੈਸਲਾ ਕਰਨ ਵਾਲਿਆਂ ਵਿਚੋਂ ਇਕ ਰਾਜਦ੍ਰੋਹੀ ।
18. 6 ਅਪਰੈਲ ਨੂੰ ਹੜਤਾਲ ਦੇ ਇਕ ਹਿੱਸੇ ਵਜੋਂ ਕ੍ਰਿਕਟ ਮੈਚ ਰੋਕਿਆ ।
19 6 ਤਾਰੀਖ਼ ਨੂੰ ਆਪਣੇ ਘਰ ਵਿਚ ਹੋਈ ਹੋਮ ਰੂਲ ਸਤਿਆਗ੍ਰਹਿ ਮੀਟਿੰਗ ਵਿਚ ਸ਼ਾਮਲ ਹੋਇਆ ।
20. 6 ਅਪਰੈਲ ਨੂੰ ਰਾਮਨੌਮੀ ਦੇ ਮੌਕੇ ਤੇ ਭਾਈਚਾਰਕ ਸਾਂਝ ਸੰਗਠਤ ਕਰਨ ਲਈ ਹੋਈ ਮੀਟਿੰਗ ਵਿਚ ਸ਼ਾਮਲ ਹੋਇਆ, ਭਾਸ਼ਣ ਦਿਤਾ ਅਤੇ ਇਸ ਉਦੇਸ਼ ਲਈ ਚੰਦਾ ਇਕੱਠਾ ਕੀਤਾ । ਸਤਿਆਗ੍ਰਹਿ ਸਭਾ ਦਾ ਪ੍ਰਧਾਨ ਬਣਿਆ ।
21. 9 ਤਾਰੀਖ਼ ਨੂੰ ਸਤਿਆਗ੍ਰਹਿ ਲਈ ਸਹੁੰਆਂ ਚੁੱਕਣ ਵਾਲਿਆਂ ਦਾ ਰਿਕਾਰਡ ਤਿਆਰ ਕਰਨ ਲਈ ਘਰ ਖੋਲ੍ਹਿਆ ਅਤੇ ਫ਼ਾਰਮ ਛਪਵਾਉਣ ਦਾ ਪ੍ਰਬੰਧ ਕੀਤਾ । ਰਾਜਨੀਤਕ ਨਾਅਰੇ ਮਾਰਦਿਆਂ ਰਾਮਨੌਮੀ ਦੇ ਜਲੂਸ ਵਿਚ ਸ਼ਾਮਲ ਹੋਇਆ । ਭੀੜ ਵਲੋਂ ਇਸ ਨੂੰ ਹਾਰ ਪਾਏ ਗਏ ਅਤੇ ਜਲੂਸ ਖ਼ਤਮ ਹੋਣਾ ਸ਼ੁਰੂ ਹੋਇਆ । ਹਾਲਾਤ ਤੇ ਵਿਚਾਰ ਕਰਨ ਲਈ ਗੁਰੂ ਬਾਜ਼ਾਰ ਵਿਖੇ ਮੀਟਿੰਗ ਹੋਈ । ਸ਼ਹਿਨਸ਼ਾਹੇ ਕਿਚਲੂ ਦੇ ਨਾਅਰੇ ਲੱਗੇ ।[30]

ਅੰਮ੍ਰਿਤਸਰ ਸਾਜ਼ਸ਼ ਕੇਸ (ਅੰਮ੍ਰਿਤਸਰ ਲੀਡਰਜ਼ ਕੇਸ) ਵਿਚ ਡਾਕਟਰ ਕਿਚਲੂ ਦੇ ਨੰਬਰ ਇਕ ਦੋਸ਼ੀ ਮੰਨਣ ਦਾ ਪੰਜਾਬ ਸਰਕਾਰ ਨਾਲ ਬਹੁਤ ਜ਼ਿਆਦਾ ਸੰਬੰਧ ਸੀ । ਅੰਮ੍ਰਿਤਸਰ ਅਤੇ ਲਾਹੌਰ ਦੋਹਾਂ ਥਾਵਾਂ ਤੇ ਚਲਣ ਵਾਲੇ ਅੰਦੋਲਨਾਂ ਪਿੱਛੇ ਉਸ ਦਾ ਮੁੱਖ ਹੱਥ ਹੋਣਾ ਮੰਨਿਆ ਗਿਆ, ਅਜਿਹਾ ਬੁਲਾਰਾ ਜਿਸ ਨੇ ਪੰਜਾਬੀਆਂ ਨੂੰ

ਅੰਦੋਲਨਕਾਰੀ ਬਣਾਇਆ, ਵਿਦਿਆਰਥੀਆਂ ਨੂੰ ਭੜਕਾਇਆ ਅਤੇ ਵਧਦੇ ਮੁੱਲਾਂ ਤੇ ਵਿਚਾਰ ਕਰਨ ਲਈ ਹੋਈ ਮੀਟਿੰਗ ਵਿਚ ਰਾਜਨੀਤੀ ਨੂੰ ਸ਼ਾਮਲ ਕਰਨ ਦਾ ਜ਼ਿੰਮੇਦਾਰ ਵੀ ਉਸੇ ਨੂੰ ਕਰਾਰ ਦਿਤਾ ਗਿਆ ।

ਪੰਜਾਬ ਸਰਕਾਰ ਦਾ ਵਿਸ਼ਵਾਸ ਸੀ ਕਿ ਉਸਦੇ ਭਾਸ਼ਣ ਹਰ ਇਕ ਨੂੰ ਹਿੰਸਾ ਲਈ ਉਕਸਾਂਦੇ ਹਨ ਅਤੇ, ਉਸਦੀ ਪ੍ਰਸਿੱਧਤਾ ਨੂੰ ਇਕ ਅੰਦੋਲਨਕਾਰੀ ਦੇ ਰੂਪ ਵਿਚ ਵਧਾਂਦੇ ਅਤੇ ਉਹ ਚਲ-ਸ਼ਕਤੀਆਂ ਨੂੰ ਇਸ ਰੂਪ ਵਿਚ ਸਥਾਪਤ ਕਰਦੇ ਹਨ, ਜਿਨ੍ਹਾਂ ਨੂੰ ਉਹ ਕਾਬੂ ਨਹੀਂ ਕਰ ਸਕਦਾ । ਇਸ ਲਈ ਪੰਜਾਬ ਦੀ ਸਰਕਾਰ ਨੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਰਾਹੀਂ ਉਸ ਨੂੰ ਉਸਦੀ 'ਬੇਲਗਾਮ ਜ਼ਬਾਨ' ਦੇ ਲਈ ਚਿਤਾਵਨੀ ਦਿਤੀ ।

ਪੰਜਾਬ ਦੇ ਅਧਿਕਾਰੀਆਂ ਦਾ ਵਿਚਾਰ ਸੀ ਕਿ ਡਾ. ਕਿਚਲੂ, ਡਾ. ਸਤਪਾਲ ਦੇ ਨਾਲ ਅੰਮ੍ਰਿਤਸਰ ਦਾ ਮੁੱਖ ਸਤਿਆਗ੍ਰਹੀ ਸੀ । ਡਾ. ਕਿਚਲੂ ਇਕ ਅੱਤਵਾਦੀ ਅਤੇ ਵੱਡੀਆਂ ਅੱਤਵਾਦੀ ਸ਼ਕਤੀਆਂ ਦਾ ਸਥਾਨਕ ਏਜੰਟ ਮੰਨਿਆ ਜਾਂਦਾ ਸੀ । ਉਸਨੂੰ ਗੜਬੜ ਫੈਲਾਣ ਵਾਲਾ ਬੋਲਸ਼ੇਵਿਕ ਅਤੇ ਇਨਕਲਾਬੀ ਆਖਿਆ ਜਾਂਦਾ ਸੀ ।

ਸਾਡੇ ਆਜ਼ਾਦੀ ਦੇ ਰਾਸ਼ਟਰੀ ਸੰਘਰਸ਼ ਦੇ ਇਤਿਹਾਸ ਵਿਚ ਕਦੀ ਵੀ ਕਿਸੇ ਇਕ ਕੌਮੀ ਨੇਤਾ ਪੁਰ ਅੰਗਰੇਜ਼ਾਂ ਵਲੋਂ ਇਤਨੇ ਜ਼ਿਆਦਾ ਨਾਂ ਨਹੀਂ ਥੋਪੇ ਗਏ ।

1919 ਦੀਆਂ ਘਟਨਾਵਾਂ ਤੋਂ ਪਹਿਲਾਂ ਭਾਰਤੀ ਅਤੇ ਉਨ੍ਹਾਂ ਦੇ ਨੇਤਾ ਦੋ ਧਾਰਾਵਾਂ ਵਿਚ ਵੰਡੇ ਹੋਏ ਸਨ; ਲੋਕ ਦੱਬੇ ਕੁੱਚਲੇ ਜਾ ਰਹੇ ਸਨ ਅਤੇ ਉਹ ਕਿਸੇ ਵੀ ਸਮੇਂ ਭੜਕ ਪੈਣ ਲਈ ਤਿਆਰ ਸਨ, ਅਤੇ ਲੀਡਰ, ਉਪਰਲੀ ਅਤੇ ਮੱਧ ਪੱਧਰ ਦੇ ਅੰਗ੍ਰੇਜ਼ਾਂ ਨਾਲ ਸਮਝੌਤਾ ਕਰਨ ਲਈ ਤਿਆਰ ਹੋ ਰਹੇ ਸਨ । 1919 ਦੇ ਅੰਦੋਲਨ ਦੀ ਮੰਗ ਵਧੇਰੇ ਸੁਧਾਰਵਾਦੀ ਪ੍ਰਕ੍ਰਿਤੀ ਦੀ ਲੀਡਰਸ਼ਿਪ ਦੀ ਸੀ । ਜੋ ਸੁਤੰਤਰ ਹੋਵੇ, ਦ੍ਰਿੜ ਅਤੇ ਅਗਾਂਹ ਵਲ ਵਧਣ ਵਾਲੀ ਹੋਵੇ । ਡਾ. ਕਿਚਲੂ ਆਪਣੀ ਕਿਸਮ ਦਾ ਪਹਿਲਾ ਸੁਧਾਰਵਾਦੀ ਸੀ । ਉਸਦੀ ਅਗਵਾਈ ਵਿਚ ਪੰਜਾਬ ਦੇ ਲੋਕਾਂ ਨੇ ਉਚਿਆਈਆਂ ਨੂੰ ਛੋਹਿਆ ਅਤੇ ਰਾਸ਼ਟਰੀ ਅੰਦੋਲਨ ਦੇ ਭਵਿੱਖ ਦੇ ਵਿਕਾਸ ਲਈ ਇਕ ਉਦਾਹਰਣ ਸਥਾਪਤ ਕੀਤੀ । ਉਹਨਾਂ ਦਿਖਾਇਆ ਕਿ ਕਹਿਣ ਨਾਲ ਹੀ ਆਜ਼ਾਦੀ ਪ੍ਰਾਪਤ ਨਹੀਂ ਹੋ ਸਕਦੀ, ਇਸ ਦੇ ਲਈ ਸੰਗਠਨਾਤਮਕ ਤਰੀਕੇ ਨਾਲ ਮੰਗ ਕਰਨੀ ਹੋਵੇਗੀ ।

ਪੰਜਾਬ ਸਰਕਾਰ ਦੀ ਰਿਪੋਰਟ ਅਨੁਸਾਰ ਗਾਂਧੀ ਇਕ ਫ਼ਕੀਰ ਸੀ । ਇਹ ਡਾ. ਕਿਚਲੂ ਹੀ ਸੀ ਜਿਸ ਨੇ ਪੰਜਾਬ ਵਿਚ ਬਗ਼ਾਵਤ ਨੂੰ ਉਤਸਾਹਿਤ ਕੀਤਾ । ਲਾਹੌਰ ਵਿਖੇ ਉਸਦੀ ਇਕ ਮਾਤਰ ਗ੍ਰਿਫ਼ਤਾਰੀ ਦੇ ਦੌਰਾਨ ਅੰਗਰੇਜ਼ ਜੇਲ੍ਹ ਅਧਿਕਾਰੀ 'ਸ਼ਹਿਨਸ਼ਾਹੇ ਕਿਚਲੂ' ਕਹਿ ਕੇ ਉਸਦਾ ਮਜ਼ਾਕ ਉਡਾਂਦੇ ਸਨ । ਉਸਦੇ ਸਹੁਰੇ ਨੂੰ ਆਪਣੇ ਦੋਹਤੇ ਦੋਹਤਿਆਂ ਦੀ ਚਿੰਤਾ ਸੀ । ਜੇਲ੍ਹ ਅਧਿਕਾਰਿਆਂ ਦੇ ਮਜ਼ਾਕ ਦੇ ਸਾਹਮਣੇ ਉਹ ਚੁੱਪ ਧਾਰ ਲੈਂਦਾ । ਆਪਣੇ ਸਹੁਰੇ ਨੂੰ ਉਹ ਕਹਿੰਦਾ ਕਿ 'ਭਾਰਤ

ਵਿਚ ਅਨੇਕਾਂ ਯਤੀਮ ਵੀ ਤਾਂ ਹਨ ।'

ਸਰ ਮਾਈਕਲ ਓਡਵਾਇਰ ਅਨੁਸਾਰ ਹੋਮ ਰੂਲ ਅੰਦੋਲਨ ਸੱਤਾ ਲੋਕਾਂ ਦੇ ਹੱਥ ਤੁਰੰਤ ਸੌਂਪੇ ਜਾਣ ਦੀ ਮੰਗ ਨੂੰ ਲੈ ਕੇ ਕ੍ਰਾਂਤੀਕਾਰੀ ਹੋ ਗਿਆ ਸੀ। ਇਸ ਕਰਕੇ ਇਸ ਅੰਦੋਲਨ ਦਾ ਪ੍ਰਮੁੱਖ ਮੈਂਬਰ ਹੋਣ ਕਾਰਨ ਡਾ. ਕਿਚਲੂ ਵੀ ਕ੍ਰਾਂਤੀਕਾਰੀ ਸੀ । ਸਰ ਓਡਵਾਇਰ ਨੇ ਹੋਮ ਰੂਲ ਨੂੰ ਗਦਰ ਅੰਦੋਲਨ ਦਾ ਹੀ ਹਿੱਸਾ ਕਰਾਰ ਦਿਤਾ । ਹਜ਼ਾਰਾਂ ਪੰਜਾਬੀ ਸਵਰਾਜ ਜਾਂ ਹੋਮ ਰੂਲ ਪ੍ਰਤੀ ਸਮਰਪਤ ਹੋ ਗਏ ਅਤੇ ਸੈਂਕੜਿਆਂ ਨੇ ਨਿਸ਼ਾਨੇ ਨੂੰ ਛੇਤੀ ਤੋਂ ਛੇਤੀ ਪ੍ਰਾਪਤ ਕਰਨ ਲਈ ਤਲਵਾਰ, ਪਿਸਤੌਲ ਅਤੇ ਬੰਬਾਂ ਦਾ ਸਹਾਰਾ ਲੈਣਾ ਸ਼ੁਰੂ ਕਰ ਦਿਤਾ । ਇਸ ਕਾਰਨ ਡਾ. ਕਿਚਲੂ ਹੋਮ ਰੂਲ ਨੇਤਾ ਵਜੋਂ ਆਪਣੇ ਆਪ ਹੀ ਗੱਦਰੀਆਂ ਵਲੋਂ ਅੰਦੋਲਨ ਦੇ ਸਮੇਂ ਦੌਰਾਨ ਅਪਣਾਈਆਂ ਗਈਆਂ ਕਾਰਵਾਈਆਂ ਦੇ ਲਈ ਜ਼ਿੰਮੇਦਾਰ ਠਹਿਰਾਇਆ ਗਿਆ ।

## ਹਵਾਲੇ

1. ਸ਼ਰੀਫ਼ ਅਹਿਮਦ ਮੁਰਾਦ ਮਹਿਰੇਰਵੀ, ਹਿਯਾਤ-ਏ-ਡਾ. ਸੈਫ਼ੂਦੀਨ ਕਿਚਲੂ, ਪੰਨਾ 4 (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
2. ਵੀ.ਐਨ. ਦੱਤਾ—ਜਲਿਆਂਵਾਲਾ ਬਾਗ਼, ਪੰਨਾ 10 (ਐਨ ਐਮ.ਐਮ.ਐਲ )
3. ਮਿਊਂਸੀਪਲ ਕਮੇਟੀ ਅੰਮ੍ਰਿਤਸਰ—ਭਾਸ਼ਣ ਅੰਮ੍ਰਿਤਸਰ—1 ਸਤੰਬਰ 1982, ਪੰਨਾ 2, ਡਾ. ਕਿਚਲੂ ਦਾ ਪੇਪਰ (ਐਨ.ਐਮ.ਐਮ.ਐਲ.)
4. ਸ਼ਰੀਫ਼ ਅਹਿਮਦ ਮੁਰਾਦ ਮਹਿਰੇਰਵੀ. ਹਿਯਾਤ-ਏ-ਡਾ. ਸੈਫ਼ੂਦੀਨ ਕਿਚਲੂ, ਪੰਨਾ 29, (ਐਨ.ਐਮ.ਐਮ ਐਲ.) ਮਾਈਕਰੋ ਫ਼ਿਲਮ
5. ਉਹੀ
6. ਸ਼ਰੀਫ਼ ਅਹਿਮਦ ਮੁਰਾਦ ਮਹਿਰੇਰਵੀ, ਹਿਯਾਤ-ਏ-ਡਾ. ਸੈਫ਼ੂਦੀਨ ਕਿਚਲੂ, ਮਾਈਕਰੋ ਫ਼ਿਲਮ (ਐਨ.ਐਮ.ਐਮ.ਐਲ.)
7. ਉਹੀ
8. ਉਹੀ, ਪੰਨਾ 26
9. ਉਹੀ, ਪੰਨਾ 36
10. ਆਬਾਦੀ ਬਾਨੋ ਸਾਹਿਬਾ, ਸ਼ੌਕਅਤ ਅਲੀ ਮੁਹੰਮਦ ਅਲੀ ਕਲੈਕਸ਼ਨਜ਼ ਆਫ਼ ਲੈਟਰਜ਼, ਪੰਨੇ 2-3 (ਐਨ.ਐਮ.ਐਮ.ਐਲ.)
11. ਐਸ. ਐਸ. ਪੀਰਜ਼ਾਦਾ, ਫ਼ਾਊਂਡੇਸ਼ਨਜ਼ ਆਫ਼ ਪਾਕਿਸਤਾਨ, ਪੰਨੇ 439-440 (ਐਨ.ਐਮ.ਐਮ.ਐਲ.)
12. ਟ੍ਰਿਬਿਊਨ ਜੁਲਾਈ 30, 1919—ਪੰਜਾਬ ਪੌਲੀਟੀਕਲ ਕਾਨਫਰੰਸ—ਜੁਲਾਈ 27-28 ਅੰਮ੍ਰਿਤਸਰ

13. ਸ਼ਰੀਫ ਅਹਿਮਦ ਮਹਿਰੇਰਵੀ : ਹਯਾਤ-ਏ-ਡਾ. ਸੈਫ਼ੁਦੀਨ ਕਿਚਲੂ, ਪੰਨਾ 41 (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
14. ਹੋਮ ਪੋਲੀਟੀਕਲ ਡਿਪਾਰਟਮੈਂਟ (ਬੀ) 1919—ਜਨਵਰੀ-ਨੰ: ਪੰਨੇ 160-163, ਪੰਨਾ 19 (ਐਨ.ਏ.ਆਈ.)
15. ਐਸ. ਐਸ. ਪੀਰਜ਼ਾਦਾ : ਫ਼ਾਊਂਡੇਸ਼ਨਸ਼ ਆਫ਼ ਪਾਕਿਸਤਾਨ : ਮੁਸਲਿਮ ਲੀਗ ਦਾ 11ਵਾਂ ਸੈਸ਼ਨ, ਦਸੰਬਰ 1918, ਭਾਗ 2, ਪੰਨੇ 39-40 ਅੰਤਿਕਾ (ਐਨ.ਐਮ. ਐਮ.ਐਲ.)
16. ਜਵਾਹਰਲਾਲ ਨਹਿਰੂ ਪੇਪਰਜ਼ : ਭਾਗ 2, ਅੰਕ ਨੰ: 128, ਹਵਾਲਾ ਨੰਬਰ 3, (ਐਨ.ਐਮ.ਐਮ.ਐਲ.)
17. ਇੰਡੀਅਨ ਨੈਸ਼ਨਲ ਕਾਂਗਰਸ ਰੀਪੋਰਟ : 33ਵਾਂ ਸੈਸ਼ਨ-ਦਿੱਲੀ-28, 31 ਦਸੰਬਰ 1918, ਪੰਨਾ 147 (ਐਨ.ਐਮ.ਐਮ.ਐਲ.)
18. ਉਹੀ, ਪੰਨਾ 112
19. ਵੀ. ਐਨ. ਦੱਤਾ—ਜਲਿਆਂਵਾਲਾ ਬਾਗ, ਪੰਨਾ 62 ਐਨ.ਐਮ.ਐਮ.ਐਲ.)
20. 36ਵੀਂ ਜਲਿਆਂਵਾਲਾ ਬਾਗ ਦੀ ਯਾਦ ਦੇ ਮੌਕੇ ਤੇ ਨਿਊ ਏਜ ਸਪਤਾਹਿਕ ਦੇ ਐਡੀਟਰ ਨਾਲ ਇੰਟਰਵੀਊ
21. ਅੰਮ੍ਰਿਤਸਰ ਕਾਨਸਪਰੇਸੀ ਕੇਸ, ਪੰਨਾ 93, ਮਾਈਕਰੋ ਫ਼ਿਲਮ ਐਨ.ਏ.ਆਈ.)
22. ਟ੍ਰਿਬਿਊਨ ਦੀ ਖ਼ਬਰ, ਮਾਰਚ 11, 1919
23. ਅੰਮ੍ਰਿਤਸਰ ਕਾਨਸਪਰੇਸੀ ਕੇਸ (ਲੀਡਰਸ ਕੇਸ) ਰੀਪੋਰਟ ਸੀ.ਆਈ.ਡੀ. ਮੁਹੰਮਦ ਅਸ਼ਰਫ਼ ਖ਼ਾਨ, ਸ਼ਹਿਰੀ ਇਨਸਪੈਕਟਰ, ਮਾਈਕਰੋ ਫ਼ਿਲਮ, ਪੰਨਾ 99 (ਐਨ.ਏ.ਆਈ.)
24. ਉਹੀ, ਵੈਰਬਾਟਿਮ ਰੀਪੋਰਟ, ਪੰਨੇ 120, 122
25. ਵੀ. ਐਨ. ਦੱਤਾ, ਅੰਮ੍ਰਿਤਸਰ ਪਾਸਟ ਐਂਡ ਪ੍ਰੈਜ਼ੇਂਟ, ਪੰਨਾ 74 (ਐਨ.ਐਮ. ਐਮ.ਐਲ.)
26 ਉਹੀ
27. ਹੀਰੇਨ ਮੁਖਰਜੀ : ਇੰਡੀਆਜ਼ ਸਟਰਗਲ ਫ਼ਾਰ ਫ਼ਰੀਡਮ, ਪੰਨੇ 138-139 (ਐਨ.ਐਮ.ਐਮ.ਐਲ.)
28. ਨਿਊ ਏਜ, ਅਪ੍ਰੈਲ 10, 1955
29. ਦੀ ਨਿਊ ਏਜ ਵੀਕਲੀ : ਅਪ੍ਰੈਲ 6, 1958, ਅੰਕ 5, ਨੰ: 27, ਪੰਨਾ 3 ਅਤੇ ਦੀ ਅੰਮ੍ਰਿਤਸਰ ਕਾਨਸਪਰੇਸੀ ਕੇਸ (ਅੰਮ੍ਰਿਤਸਰ ਲੀਡਰਜ਼ ਕੇਸ)
30. ਉਹੀ

## 3. ਖ਼ਿਲਾਫ਼ਤ ਅਤੇ ਨਾ-ਮਿਲਵਰਤਨ—1920-21

"ਮੈਂ ਇਕ ਇਨਕਲਾਬੀ ਹਾਂ, ਜੇ ਮੈਂ ਵੇਖਿਆ ਕਿ ਅਹਿੰਸਾ ਰਾਹੀਂ ਸਫ਼ਲਤਾ ਨਹੀਂ ਮਿਲ ਰਹੀ ਤਾਂ ਮੈਂ ਨਾ-ਮਿਲਵਰਤਨਕਾਰੀ ਹਿੰਸਕ ਵੀ ਹੋ ਜਾਵਾਂਗਾ।"

— ਡਾ. ਕਿਚਲੂ

ਇੰਗਲੈਂਡ ਵਿਚ ਅੰਗ੍ਰੇਜ਼ੀ ਸਰਕਾਰ ਪੁਰ ਡਾ. ਸੈਫ਼ੂਦੀਨ ਕਿਚਲੂ ਨੂੰ ਪੰਜਾਬ ਦੇ ਦੂਜੇ ਨੇਤਾਵਾਂ ਨੂੰ ਬਾਦਸ਼ਾਹ ਰਾਹੀਂ ਆਮ ਮੁਆਫ਼ੀ ਦੇ ਕੇ ਰਿਹਾਅ ਕਰਨ ਲਈ ਸੰਸਾਰ ਵਲੋਂ ਅਤੇ ਇੰਗਲੈਂਡ ਦੀ ਜਨਤਾ ਵਲੋਂ ਬਹੁਤ ਦਬਾਓ ਪਾਇਆ ਜਾ ਰਿਹਾ ਸੀ। ਅਸਲ ਵਿਚ ਇਨ੍ਹਾਂ ਲੀਡਰਾਂ ਦੀ ਰਿਹਾਈ ਅੰਗ੍ਰੇਜ਼ੀ ਸਰਕਾਰ ਵਲੋਂ ਭਾਰਤ ਵਿਚ ਅਪਨਾਈ ਗਈ ਜ਼ਾਲਮਾਨਾ ਨੀਤੀ ਦੀ ਹਾਰ ਸੀ।

ਰੋਲਟ ਐਕਟ ਵਿਰੋਧੀ ਅੰਦੋਲਨ ਅਤੇ ਸਰਕਾਰ ਵਲੋਂ ਇਸ ਨੂੰ ਦਬਾਉਣ ਲਈ ਪੰਜਾਬ ਵਿਚ ਅਪਨਾਈ ਗਈ ਖ਼ੂਨੀ ਨੀਤੀ ਨੇ ਆਜ਼ਾਦੀ ਦੇ ਸੰਘਰਸ਼ ਦੇ ਇਤਿਹਾਸ ਵਿਚ ਨਵਾਂ ਅਧਿਆਇ ਖੋਲ੍ਹ ਦਿਤਾ। ਇਸ ਅੰਦੋਲਨ ਨੇ ਭਾਰਤੀ ਬੁਧੀਜੀਵੀਆਂ ਦੀ ਬਹੁਗਿਣਤੀ ਦੀ ਰਾਜਨੀਤਕ ਸੋਚਣੀ ਵਿਚ ਬੁਨਿਆਦੀ ਤਬਦੀਲੀ ਲੈ ਆਂਦੀ ਅਤੇ ਮਧ ਮਾਰਗੀਆਂ ਅਤੇ ਉਦਾਰਵਾਦੀਆਂ ਦੇ ਦਿਮਾਗ਼ ਵਿਚ ਬਰਤਾਨਵੀ ਸਾਮਰਾਜੀ ਪ੍ਰਣਾਲੀ ਦੇ ਸੰਬੰਧ ਵਿਚ ਸ਼ੰਕਾਵਾਂ ਪੈਦਾ ਕਰ ਦਿਤੀਆਂ। ਪੰਜਾਬ ਵਿਚਲੇ ਇਸ ਸਾਰੇ ਅੰਦੋਲਨ ਦਾ ਅਹਿਮ ਸਿੱਟਾ ਇਹ ਸੀ ਕਿ ਇਸ ਨੇ ਆਮ ਭਾਰਤ ਵਾਸੀਆਂ ਦੇ ਦਿਮਾਗ਼ ਵਿਚ ਨਵੇਂ ਵਿਚਾਰਾਂ ਅਤੇ ਉਹਨਾਂ ਦੀ ਤੀਬਰਤਾ ਪੈਦਾ ਕਰ ਦਿਤੀ। ਇਕ ਪਾਸੇ ਇਸ ਨੇ ਰਾਸ਼ਟਰੀਅਤਾ ਅਤੇ ਦੇਸ਼ ਭਗਤੀ ਦੀ ਭਾਵਨਾ ਭਰੀ

ਅਤੇ ਦੂਜੇ ਪਾਸੇ ਇਸ ਨੇ ਉਸ ਹੀਨ ਭਾਵਨਾ ਨੂੰ ਖ਼ਤਮ ਕਰ ਦਿਤਾ, ਜੋ ਭਾਰਤ ਵਿਚ ਆਏ ਚਿੱਟੀ ਚਮੜੀ ਦੇ ਲੋਕਾਂ ਨੇ ਆਪਣੀ ਰਾਜਨੀਤਕ ਅਤੇ ਆਰਥਕ ਉਚਤਾ ਦਾ ਪ੍ਰਭਾਵ ਪਾ ਕੇ ਆਮ ਭਾਰਤੀਆਂ ਵਿਚ ਪੈਦਾ ਕਰ ਦਿਤੀ ਹੋਈ ਸੀ। ਇਸ ਅੰਦੋਲਨ ਨੇ, ਡਾ. ਕਿਚਲੂ ਵਰਗੇ ਨਿਡਰ ਲੀਡਰਾਂ ਦੀ ਅਗਵਾਈ ਵਿਚ ਅੰਗ੍ਰੇਜ਼ੀ ਹਾਕਮਾਂ ਨੂੰ ਇਹ ਸਪੱਸ਼ਟ ਕਰ ਦਿਤਾ ਸੀ ਕਿ ਜਦੋਂ ਕੋਈ ਰਾਸ਼ਟਰ ਗਹਿਰੀ ਨੀਂਦਰ ਵਿਚੋਂ ਜਾਗ ਉਠਦਾ ਹੈ ਤਾਂ ਉਸ ਨੂੰ ਬੈਂਤਾਂ, ਬੰਬਾਂ ਅਤੇ ਮਸ਼ੀਨਗੰਨਾਂ ਨਾਲ ਦਬਾਇਆ ਨਹੀਂ ਜਾ ਸਕਦਾ।

1920-22 ਦੇ ਵਰ੍ਹਿਆਂ ਦੌਰਾਨ ਰਾਸ਼ਟਰੀ ਸੰਘਰਸ਼ ਦਾ ਦੋ ਮੁੱਖ ਧਾਰਾਵਾਂ ਵਿਚ ਵਿਕਾਸ ਹੋਇਆ। ਖ਼ਿਲਾਫ਼ਤ ਅੰਦੋਲਨ, ਅਤੇ ਭਾਰਤੀ ਰਾਸ਼ਟਰੀ ਕਾਂਗਰਸ ਦੇ ਅਧੀਨ ਅੰਦੋਲਨ। ਲੜਾਈ ਦੌਰਾਨ ਭਾਰਤੀ ਮੁਸਲਮਾਨ, ਜਦੋਂ ਉਹ ਤੁਰਕੀ ਦੇ ਵਿਰੁੱਧ ਅੰਗ੍ਰੇਜ਼ੀ ਫ਼ੌਜਾਂ ਵਿਚ ਲੜੇ, ਅੰਗਰੇਜ਼ਾਂ ਦੀ ਈਮਾਨਦਾਰੀ ਵਿਚ ਵਿਸ਼ਵਾਸ ਰਖਦੇ ਸਨ। ਪਰ ਲੜਾਈ ਤੋਂ ਬਾਅਦ, ਅਗਸਤ 1920 ਵਿਚ ਕੀਤੇ 'ਅਲਗ ਕਰਨ ਦੇ ਸਮਝੌਤੇ' ਕਾਰਨ, ਜਿਸ ਰਾਹੀਂ ਤੁਰਕੀ ਸਾਮਰਾਜ ਤੋਂ ਇਕ ਵੱਡਾ ਇਲਾਕਾ ਕਰ ਦਿਤਾ ਗਿਆ, ਭਾਰਤੀ ਮੁਸਲਮਾਨਾਂ ਵਿਚ ਡਰ ਅਤੇ ਅਸੰਤੁਸ਼ਟਤਾ ਦੀ ਭਾਵਨਾ ਪੈਦਾ ਕਰ ਦਿਤੀ। ਉਹਨਾਂ ਮਹਿਸੂਸ ਕੀਤਾ ਕਿ ਇਕ ਧਾਰਮਕ ਵਿਸ਼ਵਾਸ, ਦੇ ਸੰਸਾਰ ਭਰ ਦੇ ਸਾਰੇ ਮੁਸਲਮਾਨਾਂ ਨੂੰ ਵੱਖ ਕਰਕੇ ਮੁਸਲਮ ਵਿਸ਼ਵਾਸ ਦੇ ਕੇਂਦਰ, ਓਟਾਮਨ ਕਾਲੀਫੇਟ (ਤੁਰਕੀ ਦਾ) ਦੀ ਏਕਤਾ ਭੰਗ ਕਰ ਦਿਤੀ ਗਈ ਸੀ। ਜਿਨ੍ਹਾਂ ਦਾ ਕਿ ਰਾਜ ਅਦ੍ਰਿਸ਼ ਹੋ ਗਿਆ ਸੀ। ਉਹ ਭਾਰਤ ਵਿਚਲੀ ਅੰਗਰੇਜ਼ੀ ਸਰਕਾਰ ਤੋਂ ਵੀ ਅਸੰਤੁਸ਼ਟ ਸਨ।ਏ ਪੰਜਾਬ ਵਿਚ ਹੋਏ ਅੱਤਿਆਚਾਰਾਂ ਨੇ ਉਨ੍ਹਾਂ ਦਾ ਭਰਮ ਵੀ ਤੋੜ ਦਿਤਾ ਅਤੇ ਕਾਂਗਰਸ ਦੀ ਮਧ ਮਾਰਗੀ ਲੀਡਰਸ਼ਿਪ ਨੂੰ ਭਰਮ ਜਾਲ ਵਿਚੋਂ ਬਾਹਰ ਕਢ ਲਿਆ। ਅੰਗਰੇਜ਼ੀ ਸਾਮਰਾਜ ਨੂੰ ਵੰਗਾਰਨ ਲਈ 1920 ਦੌਰਾਨ ਇਕ ਨਵਾਂ ਅੰਦੋਲਨ ਜਿਸ ਦਾ ਨਾਂ ਖ਼ਿਲਾਫ਼ਤ ਅਤੇ ਨਾ-ਮਿਲਵਰਤਨ ਅੰਦੋਲਨ ਸੀ, ਅਰੰਭਿਆ ਗਿਆ। ਇਸ ਦਾ ਉਦੇਸ਼ ਸਰਕਾਰ ਦੇ ਵਿਰੁੱਧ ਹਿੰਦੂ ਮੁਸਲਮਾਨਾਂ ਦਾ ਸਾਂਝਾ ਮੁਹਾਜ਼ ਖੜਾ ਕਰਨਾ ਸੀ। ਇਸ ਅੰਦੋਲਨ ਦਾ ਨੇਤਾ ਗਾਂਧੀ ਸੀ।

ਗਾਂਧੀ ਦਸੰਬਰ ਦੇ ਅਖ਼ੀਰਲੇ ਹਫ਼ਤੇ ਹੋਣ ਵਾਲੇ ਕਾਂਗਰਸ ਦੇ ਇਜਲਾਸ ਵਿਚ ਸ਼ਾਮਲ ਹੋਣ ਲਈ 4 ਨਵੰਬਰ 1919 ਨੂੰ ਅੰਮ੍ਰਿਤਸਰ ਆਇਆ। ਖ਼ਿਲਾਫ਼ਤ, ਮੁਸਲਮ ਲੀਗ ਅਤੇ ਸਿੱਖ ਨੈਸ਼ਨਲ ਲੀਗ ਦੇ ਇਜਲਾਸ ਵੀ ਤਰਤੀਬਵਾਰ ਹੋਏ। ਅੰਮ੍ਰਿਤਸਰ ਇਕ ਵਾਰ ਫਿਰ 'ਮਹਾਤਮਾ ਗਾਂਧੀ ਕੀ ਜੈ', 'ਡਾ ਕਿਚਲੂ ਕੀ ਜੈ' ਅਤੇ 'ਹਿੰਦੂ ਮੁਸਲਮ ਏਕਤਾ ਕੀ ਜੈ' ਨਾਲ ਗੂੰਜ ਉਠਿਆ। ਕਾਂਗਰਸ ਦਾ ਪੰਡਾਲ ਉਤਸਾਹ ਅਤੇ ਨਾਹਰਿਆਂ ਨਾਲ ਭਰਪੂਰ ਸੀ। ਜਦੋਂ ਤਿਲਕ ਪਹੁੰਚਿਆ ਤਾਂ ਉਸ ਦਾ ਤਾੜੀਆਂ ਅਤੇ ਜੋਸ਼ੀਲੇ ਨਾਹਰਿਆਂ ਨਾਲ ਸੁਆਗਤ ਕੀਤਾ ਗਿਆ। ਉਸ ਤੋਂ ਪਿਛੋਂ ਮਹਾਤਮਾ ਗਾਂਧੀ, ਡਾ. ਕਿਚਲੂ ਨਾਲ ਪੰਡਾਲ ਵਿਚ ਆਏ। ਡਾ. ਕਿਚਲੂ ਰਿਹਾਅ

ਹੋਏ ਨੇਤਾਵਾਂ ਵਿਚੋਂ ਪਹਿਲਾ ਸੀ, ਜੋ ਪੰਡਾਲ ਵਿਚ ਪੁਜਿਆ, ਉਸ ਨੂੰ ਦਿਤਾ ਗਿਆ ਸੁਆਗਤ ਸਨਮਾਨ ਬਹੁਤ ਪ੍ਰਭਾਵਸ਼ਾਲੀ ਸੀ। ਉਸ ਤੋਂ ਪਿਛੋਂ ਕਾਂਗਰਸ ਪ੍ਰਧਾਨ ਪੰਡਤ ਮੋਤੀ ਲਾਲ ਨਹਿਰੂ ਪੁਜੇ। (30 ਦਸੰਬਰ, 1919 ਦੀ ਟ੍ਰਿਬਿਊਨ ਵਿਚ ਛਪੀ ਰਿਪੋਰਟ ਅਨੁਸਾਰ)।

ਡਾ. ਕਿਚਲੂ ਮੁਸਲਮ ਲੀਗ ਦੇ ਇਜਲਾਸ ਵਿਚ ਸੁਆਗਤੀ ਕਮੇਟੀ ਦਾ ਚੇਅਰਮੈਨ ਚੁਣਿਆ ਗਿਆ ਸੀ, ਪਰ ਉਹ 26 ਦਸੰਬਰ ਸ਼ਾਮ ਨੂੰ ਲਾਹੌਰ ਵਿਖੇ ਰਿਹਾਅ ਕੀਤਾ ਗਿਆ ਸੀ। ਉਸਦੀ ਗ਼ੈਰ ਹਾਜ਼ਰੀ ਵਿਚ ਉਸਦੀ ਕੁਰਸੀ ਖ਼ਾਲੀ ਰਖੀ ਗਈ ਜਿਵੇਂ ਕਿ ਇਕ ਵਾਰ ਮੌਲਾਨਾ ਮੁਹੰਮਦ ਅਲੀ ਦੇ ਮਾਮਲੇ ਵਿਚ ਕੀਤਾ ਗਿਆ। ਪ੍ਰਧਾਨ ਵਲੋਂ ਉਸ ਦਾ ਪ੍ਰਧਾਨਗੀ ਭਾਸ਼ਨ ਕਾਂਗਰਸ ਇਜਲਾਸ ਵਿਚ ਪੜ੍ਹਿਆ ਗਿਆ।[1]

ਡਾ. ਕਿਚਲੂ ਨੇ ਉਨ੍ਹਾਂ ਸਾਰਿਆਂ ਦੀ ਨਿਖੇਧੀ ਕੀਤੀ ਜਿਹਨਾਂ ਨੇ ਪੰਜਾਬ ਵਿਚ ਸਹਿਮ ਦਾ ਵਾਤਾਵਰਣ ਫੈਲਾਣ ਵਿਚ ਹਿੱਸਾ ਪਾਇਆ ਅਤੇ ਉਸ ਨੇ ਆਪਣੇ ਉਹਨਾਂ ਦੇਸ਼ਵਾਸੀਆਂ ਨੂੰ ਵੀ ਨਿੰਦਿਆ ਜਿਨ੍ਹਾਂ ਨੇ ਭਾਰਤ ਵਿਚ ਅੰਗਰੇਜ਼ੀ ਏਜੰਟਾਂ ਦੀਆਂ ਕੱਠਪੁਤਲੀਆਂ ਹੋਣ ਦਾ ਸਬੂਤ ਦਿਤਾ। ਉਸ ਨੇ ਕਾਂਗਰਸ ਇਜਲਾਸ ਵਿਚ 'ਚੈਮਸਫ਼ੋਰਡ ਨੂੰ ਵਾਪਸ ਬੁਲਾਓ' ਦੇ ਮਤੇ ਤੇ ਭਾਸ਼ਨ ਕਰਦਿਆਂ ਐਲਾਨ ਕੀਤਾ ਕਿ ਚੈਮਸਫ਼ੋਰਡ ਨੂੰ ਕੇਵਲ ਵਾਪਸ ਹੀ ਨਹੀਂ ਬੁਲਾਇਆ ਜਾਣਾ ਚਾਹੀਦਾ ਸਗੋਂ ਉਸਦੇ ਵਿਰੁੱਧ ਮੁਕੱਦਮਾ ਵੀ ਚਲਾਇਆ ਜਾਣਾ ਚਾਹੀਦਾ ਹੈ। ਉਸਨੇ ਇਹ ਵੀ ਆਖਿਆ ਕਿ ਲਾਰਡ ਚੈਮਸਫ਼ੋਰਡ ਨੇ ਕੌਂਸਲ ਚੇਂਬਰ ਵਿਚ ਲੋਕਾਂ ਸਾਹਮਣੇ ਪੰਡਤ ਮਦਨ ਮੋਹਨ ਮਾਲਵੀਆ ਨੂੰ ਬੁਰਾ ਭਲਾ ਕਿਹਾ। ਉਸ ਨੇ ਸੁਧਾਰਾਂ ਦੀ ਯੋਜਨਾ ਸਬੰਧੀ ਆਪਣੀ ਰਿਪੋਰਟ ਤੋਂ ਪਿਛੇ ਹਟਣ ਦਾ ਜਤਨ ਕੀਤਾ ਅਤੇ ਉਸਦੇ ਦਿਲ ਵਿਚ ਭਾਰਤੀਆਂ ਦੇ ਲਈ ਥੋੜ੍ਹੀ ਜਿਹੀ ਵੀ ਹਮਦਰਦੀ ਨਹੀਂ ਹੈ। ਉਸ ਨੇ ਘੋਸ਼ਣਾ ਕੀਤੀ ਕਿ ਅਜਿਹਾ ਵਿਅਕਤੀ ਬਾਦਸ਼ਾਹ ਦੀ ਪ੍ਰਤੀਨਿਧਤਾ ਕਰਨ ਦੇ ਪੂਰੀ ਤਰ੍ਹਾਂ ਅਯੋਗ ਹੈ। ਉਸਨੇ ਹੋਰ ਦੋਸ਼ ਲਾਇਆ ਕਿ ਲੋਕਾਂ ਦੀ ਸਾਰੀ ਆਜ਼ਾਦੀ ਖ਼ਤਮ ਕਰ ਦਿਤੀ ਗਈ ਹੈ ਅਤੇ ਭਾਰਤ ਵਿਚ ਰਾਜਨੀਤਕ ਜੀਵਨ ਕਤਲ ਕਰਨ ਦੇ ਜਤਨ ਕੀਤੇ ਜਾ ਰਹੇ ਹਨ।[2] ਉਸ ਨੇ ਸਰ ਮਾਈਕਲ ਓਡਵਾਇਰ ਦੀਆਂ ਨੀਤੀਆਂ ਤੇ ਜ਼ੋਰਦਾਰ ਹਮਲਾ ਕੀਤਾ, ਜਿਨ੍ਹਾਂ ਸੈਨਿਕ ਅਧਿਕਾਰੀਆਂ ਨੇ ਇਨ੍ਹਾਂ ਕੰਮਾਂ ਦੀ ਪ੍ਰਵਾਨਗੀ ਵੀ ਦਿਤੀ ਸੀ ਅਤੇ ਹਿਮਾਇਤ ਵੀ ਕੀਤੀ ਸੀ।

ਜਨਵਰੀ 1920 ਵਿਚ ਡਾ. ਕਿਚਲੂ ਬੰਬਈ ਗਿਆ, ਜਿਥੇ ਉਸ ਨੇ ਹੋਮ ਰੂਲ ਲੀਗ ਵਲੋਂ ਕੀਤੇ ਗਏ ਜਲਸੇ ਦੀ ਪ੍ਰਧਾਨਗੀ ਕੀਤੀ। ਉਥੇ ਤਿਲਕ ਨੇ ਡਾ. ਕਿਚਲੂ ਦੀ ਦੇਸ਼ਭਗਤੀ ਦੀ ਬਹੁਤ ਪ੍ਰਸ਼ੰਸਾ ਕੀਤੀ।[3] 19 ਜਨਵਰੀ ਨੂੰ ਡਾ. ਅਨਸਾਰੀ ਨੂੰ ਖ਼ਿਲਾਫ਼ਤ ਗੁਟ ਦੇ ਪ੍ਰਤੀਨਿਧੀ ਮੰਡਲ ਦਾ ਮੈਂਬਰ ਬਣਾਇਆ ਗਿਆ। ਇਸ ਪ੍ਰਤੀਨਿਧੀ ਮੰਡਲ ਦੇ ਦੂਜੇ ਮੈਂਬਰ ਸਨ, ਅਲੀ ਭਰਾ, ਹਕੀਮ ਅਜਮਲ ਖ਼ਾਨ, ਅਬਦੁਲ ਬਾਰੀ, ਸੇਠ ਚੋਟਾਨੀ, ਅਬੁਲ ਕਲਾਮ ਆਜ਼ਾਦ, ਹਸਰਤ ਮੋਹਾਨੀ, ਐਮ. ਕੇ. ਗਾਂਧੀ ਤੇ

ਸਵਾਮੀ ਸ਼ਰਧਾਨੰਦ । ਆਗਾ ਖ਼ਾਨ ਪਾਸੋਂ ਆਉਣ ਵਾਲੀਆਂ ਸੂਚਨਾਵਾਂ ਕਿ ਤੁਰਕੀ ਦੀ ਕਿਸਮਤ ਦਾ ਫ਼ੈਸਲਾ ਅਗਲੇ ਮਹੀਨੇ ਕੀਤੇ ਜਾਣ ਵਾਲਾ ਹੈ, ਨੇ ਉਤੇਜਨਾ ਪੈਦਾ ਕਰ ਦਿਤੀ ।

1 ਤੇ 2 ਜੂਨ ਨੂੰ ਇਲਾਹਾਬਾਦ ਵਿਖੇ ਹਿੰਦੂ ਅਤੇ ਮੁਸਲਮ ਨੇਤਾਵਾਂ ਦੀ ਇਕ ਮੀਟਿੰਗ ਹੋਈ, ਜਿਸ ਵਿਚ ਨਾ-ਮਿਲਵਰਤਨ ਦਾ ਸਮਰਥਨ ਕੀਤਾ ਗਿਆ ਅਤੇ ਮੈਂਬਰਾਂ ਦੀ ਇਕ ਕਮੇਟੀ ਬਣਾਈ ਗਈ । ਇਸ ਦੇ ਮੈਂਬਰਾਂ ਵਿਚ ਮਹਾਤਮਾ ਗਾਂਧੀ, ਡਾ. ਕਿਚਲੂ, ਮੌਲਾਨਾ ਅਬੁਲ ਕਲਾਮ ਆਜ਼ਾਦ, ਮੌਲਾਨਾ ਮੁਹੰਮਦ ਅਲੀ, ਅਹਿਮਦ ਹਾਜ਼ੀ ਖ਼ਤਰੀ, ਮੌਲਾਨਾ ਸ਼ੌਕਤ ਅਲੀ ਅਤੇ ਮੌਲਾਨਾ ਹਸਰਤ ਮੋਹਾਨੀ ਆਦਿ ਪ੍ਰਮੁਖ ਸਨ । ਇਸ ਤੋਂ ਬਿਨਾਂ ਪੂਰਣ ਅਧਿਕਾਰ ਪ੍ਰਾਪਤ ਇਕ ਸਬ ਕਮੇਟੀ ਮਹਾਤਮਾ ਗਾਂਧੀ ਵਲੋਂ ਆਪਣੀ ਅਗਵਾਈ ਵਿਚ ਬਣਾਈ ਗਈ । ਜਿਸ ਵਿਚ ਡਾ. ਕਿਚਲੂ ਅਤੇ ਹੋਰ ਮੈਂਬਰ ਵੀ ਸਬ ਕਮੇਟੀ ਦੇ ਮੈਂਬਰਾਂ ਵਜੋਂ ਨਾਮਜ਼ਦ ਕੀਤੇ ਗਏ ।[4]

30 ਜੂਨ 1920 ਨੂੰ ਪ੍ਰਮੁਖ ਮੁਸਲਮ ਨੇਤਾਵਾਂ ਦੇ ਦਸਖ਼ਤਾਂ ਹੇਠ ਇਕ ਸੁਨੇਹਾ ਵਾਇਸਰਾਏ ਨੂੰ ਦਿਤਾ ਗਿਆ ਕਿ ਸ਼ਾਂਤੀ ਸ਼ਰਤਾਂ ਵਿਚ ਸੋਧ ਕੀਤੀ ਜਾਏ । ਜੇ ਅਜਿਹਾ ਨਾ ਕੀਤਾ ਗਿਆ ਤਾਂ ਉਹ 1 ਅਗਸਤ ਤੋਂ ਆਪਣਾ ਸਹਿਯੋਗ ਵਾਪਸ ਲੈ ਲੈਣਗੇ ।

ਜੁਲਾਈ ਵਿਚ ਡਾ. ਕਿਚਲੂ ਮੌਲਾਨਾ ਸ਼ੌਕਤ ਅਲੀ ਦੇ ਨਾਲ ਬੰਬਈ ਯਾਤਰਾ 'ਤੇ ਗਿਆ । ਬਾਅਦ ਵਿਚ ਉਹ ਸ਼ੇਰ ਸ਼ਾਹ, ਸੁਜਾਹਾਬਾਦ, ਬਹਾਵਲਪੁਰ, ਮੁਲਤਾਨ, ਖਾਨੇਵਾਲ ਵੀ ਗਏ, ਜਿਥੇ ਸਟੇਸ਼ਨਾਂ ਤੇ ਹਜ਼ਾਰਾਂ ਲੋਕਾਂ ਨੇ ਉਨ੍ਹਾਂ ਦਾ ਸੁਆਗਤ ਕੀਤਾ । ਬੰਬਈ ਮੁੜਨ ਤੇ ਡਾ. ਕਿਚਲੂ ਕੇਂਦਰੀ ਖ਼ਿਲਾਫ਼ਤ ਕਮੇਟੀ ਦਾ ਆਨਰੇਰੀ ਜਨਰਲ ਸਕੱਤਰ ਚੁਣਿਆ ਗਿਆ ।

9 ਅਗਸਤ 1920 ਨੂੰ ਲੋਕਮਾਨਯ ਤਿਲਕ ਦੀ ਅਚਾਨਕ ਹੋਈ ਮੌਤ ਤੇ ਬੰਬਈ ਵਿਚ ਹੋਈ ਸ਼ਰਧਾਂਜਲੀ ਮੀਟਿੰਗ ਦੀ ਡਾਕਟਰ ਕਿਚਲੂ ਨੇ ਪ੍ਰਧਾਨਗੀ ਕੀਤੀ । ਉਸਨੇ ਬੜਾ ਦਰਦ ਭਰਿਆ ਭਾਸ਼ਣ ਕਰਦਿਆਂ ਆਖਿਆ ਕਿ ਇਸ ਸੰਕਟਮਈ ਅਤੇ ਦੁੱਖਦਾਈ ਸਮੇਂ ਵਿਚ ਤਿਲਕ ਮਹਾਰਾਜ ਦੀ ਬਹੁਤ ਜ਼ਿਆਦਾ ਲੋੜ ਸੀ । ਉਸ ਨੇ ਲੋਕਾ ਨੂੰ ਅਪੀਲ ਕੀਤੀ ਕਿ ਉਹ ਤਿਲਕ ਮਹਾਰਾਜ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਆਪਣੇ ਆਪ ਨੂੰ ਬਹਾਦਰੀ ਅਤੇ ਹਿੰਮਤ ਨਾਲ ਭਰਪੂਰ ਬਣਾਉਣ । ਬਾਅਦ ਵਿਚ ਡਾ. ਕਿਚਲੂ, ਮਹਾਤਮਾ ਗਾਂਧੀ, ਸ਼ੌਕਤ ਅਲੀ ਅਤੇ ਦੂਜੇ ਨੇਤਾਵਾਂ ਦੇ ਨਾਲ ਪ੍ਰਮੁੱਖ ਆਗੂ ਬਣਿਆ । ਅਗਸਤ 1920 ਦੇ ਇਸੇ ਮਹੀਨੇ ਮਦਰਾਸ ਸਰਕਾਰ ਮਹਾਤਮਾ ਗਾਂਧੀ, ਸ਼ੌਕਤ ਅਲੀ ਅਤੇ ਡਾ. ਕਿਚਲੂ ਨੂੰ ਮਦਰਾਸ ਵਿਚ ਦਾਖ਼ਲ ਹੋਣ ਨਹੀਂ ਸੀ ਦੇਣਾ ਚਾਹੁੰਦੀ, ਫਿਰ ਵੀ ਉਸ ਨੇ ਉਹਨਾਂ ਨੂੰ ਸ਼ਹਿਰ ਵਿਚ ਦਾਖ਼ਲ ਹੋਣ ਦੀ ਆਗਿਆ ਦੇ ਦਿਤੀ ।[6]

31 ਅਗਸਤ ਨੂੰ ਸਾਰੇ ਭਾਰਤ ਵਿਚ ਖ਼ਿਲਾਫ਼ਤ ਦਿਵਸ ਮਨਾਇਆ ਗਿਆ । ਮਹਾਤਮਾ ਗਾਂਧੀ ਦਾ ਮੁੱਖ ਉਦੇਸ਼ ਖਿਲਾਫ਼ਤ ਨੂੰ ਨਾ-ਮਿਲਵਰਤਨ ਅੰਦੋਲਨ ਦੇ

ਨਾਲ ਸੰਬੰਧਿਤ ਕਰਨਾ ਸੀ। ਪਰ ਕਾਂਗਰਸ ਵਿਚ ਹਿੰਦੂ ਨੇਤਾਵਾਂ ਦਾ ਇਕ ਮਜ਼ਬੂਤ ਧੜਾ ਸੀ, ਜਿਸ ਨੇ ਦੋਹਾਂ ਨੂੰ ਸੰਬੰਧਿਤ ਕਰਨ ਦੇ ਵਿਚਾਰ ਦੀ ਵਿਰੋਧਤਾ ਕੀਤੀ। ਤਿੱਖੇ ਮਤਭੇਦ, ਜਿਨ੍ਹਾਂ ਕਾਰਨ ਉਹਨਾਂ ਨੇ ਦੋਹਾਂ ਨੂੰ ਸੰਬੰਧਿਤ ਕਰਨ ਅਤੇ ਨਾ ਮਿਲਵਰਤਨ ਦਾ ਵੀ ਵਿਰੋਧ ਕੀਤਾ, 1921 ਵਿਚ ਕਾਂਗਰਸ ਦੇ ਨਾਗਪੁਰ ਵਿਖੇ ਹੋਏ ਇਜਲਾਸ ਤੋਂ ਬਾਅਦ ਹੀ ਮਿਟਾਏ ਜਾ ਸਕੇ। ਕਾਂਗਰਸ ਵਿਚ ਗਾਂਧੀ ਜੀ ਦੀ ਵਿਰੋਧਤਾ ਦੇ ਬਾਵਜੂਦ ਡਾ. ਕਿਚਲੂ ਅਤੇ ਦੂਸਰੇ ਮੁਸਲਮ ਨੇਤਾਵਾਂ ਦੇ ਸਮਰਥਨ ਨਾਲ ਕਲਕੱਤਾ ਵਿਖੇ 7, 8 ਅਤੇ 9 ਸਤੰਬਰ 1920 ਵਿਚ ਹੋਏ ਵਿਸ਼ੇਸ਼ ਕਾਂਗਰਸ ਇਜਲਾਸ ਵਿਚ ਨਾ-ਮਿਲਵਰਤਨ ਦਾ ਮਤਾ ਪਾਸ ਹੋ ਸਕਿਆ। ਮਤਾ ਮਹਾਤਮਾ ਗਾਂਧੀ ਨੇ ਪੇਸ਼ ਕੀਤਾ ਅਤੇ ਡਾ. ਕਿਦਲੂ ਨੇ ਇਸ ਦੀ ਤਾਈਦ ਕੀਤੀ। ਇਹ ਮਤਾ ਇਸ ਤਰ੍ਹਾਂ ਸੀ :

"ਖ਼ਿਲਾਫ਼ਤ ਦੀ ਸੁਰੱਖਿਆ" : 'ਕਾਂਗਰਸ ਦਾ ਇਹ ਵਿਚਾਰ ਹੈ ਕਿ ਉਪਰ ਵਰਣਨ ਕੀਤੀਆਂ ਦੋ ਗ਼ਲਤੀਆਂ ਨੂੰ ਸੁਧਾਰੇ ਬਿਨਾਂ ਭਾਰਤ ਨੂੰ ਸੰਤੁਸ਼ਟੀ ਨਹੀਂ ਹੋਵੇਗੀ, ਅਤੇ ਇਸਦਾ ਅਰਥ ਇਹ ਹੈ ਕਿ ਰਾਸ਼ਟਰੀ ਸਨਮਾਨ ਬਹਾਲ ਕਰਨ ਅਤੇ ਭਵਿੱਖ ਵਿਚ ਅਜਿਹੀਆਂ ਗ਼ਲਤੀਆਂ ਤੋਂ ਬਚਣ ਨਾਲ ਹੀ ਸਵਰਾਜ ਦੀ ਸਥਾਪਨਾ ਹੋਵੇਗੀ। ਇਸ ਕਾਂਗਰਸ ਦਾ ਇਹ ਵਿਚਾਰ ਵੀ ਹੈ ਕਿ ਭਾਰਤ ਦੇ ਲੋਕਾਂ ਵਾਸਤੇ ਹੋਰ ਕੋਈ ਰਸਤਾ ਨਹੀਂ ਰਹਿ ਗਿਆ, ਇਸ ਲਈ ਕਿ ਉਹ ਅਗਾਂਹਵਧੂ ਨੀਤੀ ਅਤੇ ਅਹਿੰਸਾ ਤੇ ਨਾ-ਮਿਲਵਰਤਨ ਦੇ ਮਹਾਤਮਾ ਗਾਂਧੀ ਵਲੋਂ ਆਰੰਭ ਕੀਤੇ ਅੰਦੋਲਨ ਨੂੰ ਤਦ ਤਕ ਅਪਨਾਣ ਜਦੋਂ ਤਕ ਗ਼ਲਤੀਆਂ ਸੁਧਾਰੀਆਂ ਨਹੀਂ ਜਾਂਦੀਆਂ ਅਤੇ ਸਵਰਾਜ ਦੀ ਸਥਾਪਨਾ ਨਹੀਂ ਹੋ ਜਾਂਦੀ।'[6]

ਡਾ. ਕਿਚਲੂ ਨੇ ਮਤੇ ਦੀ ਤਾਈਦ ਕਰਦਿਆਂ ਹੋਇਆਂ ਆਖਿਆ ਕਿ ਆਜ਼ਾਦੀ ਦੀ ਇਹ ਇਤਿਹਾਸਕ ਮੀਟਿੰਗ ਆਉਣ ਵਾਲੀਆਂ ਨਸਲਾਂ ਤੇ ਪ੍ਰਭਾਵ ਪਾਏਗੀ। ਅਜ ਤੁਸਾਂ ਨੇ ਫ਼ੈਸਲਾ ਕਰਨਾ ਹੈ ਕਿ ਤੁਸਾਂ ਬਹਾਦਰ ਵਿਅਕਤੀਆਂ ਵਾਂਗ ਆਪਣਾ ਸਭ ਕੁਝ ਕੁਰਬਾਨ ਕਰਨਾ ਹੈ ਜਾਂ ਫਿਰ ਗ਼ੁਲਾਮੀ ਦੇ ਜੀਵਨ ਨੂੰ ਪਹਿਲ ਦੇਣੀ ਹੈ। ਅੰਗਰੇਜ਼ ਸਾਡੇ ਮਤਭੇਦਾਂ ਅਤੇ ਸਾਡੀ ਲੜਾਈ ਤੋਂ ਲਾਭ ਉਠਾ ਕੇ ਪਿਛਲੇ 150 ਸਾਲਾਂ ਤੋਂ ਸਾਡੇ ਤੇ ਰਾਜ ਕਰ ਰਹੇ ਹਨ। ਖ਼ੁਦਾ ਦਾ ਸ਼ੁਕਰ ਹੈ ਕਿ ਹੁਣ ਸਾਡੇ ਵਿਚ ਗ਼ੁਲਾਮੀ ਦੇ ਵਿਰੁੱਧ ਜਾਗ੍ਰਤੀ ਦੀ ਨਵੀਂ ਭਾਵਨਾ ਪੈਦਾ ਹੋ ਗਈ ਹੈ। ਜੇ ਅਸਾਂ ਹੁਣ ਵੀ ਆਪਸੀ ਵਿਰੋਧ ਨੂੰ ਨਾ ਤਿਆਗਿਆ ਤਾਂ ਅਸੀਂ ਸਦੀਆਂ ਤਕ ਇਸੇ ਤਰ੍ਹਾਂ ਗ਼ੁਲਾਮ ਬਣੇ ਰਹਾਂਗੇ। ਉਸ ਹੋਰ ਆਖਿਆ ਕਿ 'ਮਜਲਿਸ-ਏ-ਉਲੇਮਾ' ਲੀਗ ਨੇ ਨਾ-ਮਿਲਵਰਤਨ ਵਿਚ ਸ਼ਾਮਲ ਹੋਣ ਦੇ ਫ਼ੈਸਲੇ ਦੀ ਪੁਸ਼ਟੀ ਕਰ ਦਿਤੀ ਹੈ। ਇਸ ਲਈ ਹੁਣ ਜੇਕਰ ਕੋਈ ਇਹ ਆਖਦਾ ਹੈ ਕਿ ਮੁਸਲਮਾਨ ਨਾ-ਮਿਲਵਰਤਨ ਅੰਦੋਲਨ ਵਿਚ ਹਿੱਸਾ ਲੈਣ ਲਈ ਤਿਆਰ ਨਹੀਂ, ਉਹ ਲੀਗ, ਖ਼ਿਲਾਫ਼ਤ ਕਾਨਫ਼ਰੰਸ ਅੰਜੁਮਨ-ਏ-ਉਲੇਮਾ ਅਤੇ ਫ਼ਿਰਕੇ ਦਾ ਅਪਮਾਨ ਕਰਦਾ ਹੈ।"[7]

ਕਲਕੱਤਾ ਤੋਂ, ਮਹਾਤਮਾ ਗਾਂਧੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਡਾ ਕਿਚਲੂ ਨੂੰ ਪੰਜਾਬ ਵਿਚ ਨਾ-ਮਿਲਵਰਤਨ ਅੰਦੋਲਨ ਦਾ ਪ੍ਰਚਾਰ ਕਰਨ ਲਈ ਵਿਸ਼ੇਸ਼ ਤੌਰ ਤੇ ਭੇਜਿਆ। ਲਾਹੌਰ ਵਿਚ ਇਕ ਕੇਂਦਰੀ ਦਫ਼ਤਰ ਦੀ ਸਥਾਪਨਾ ਕੀਤੀ ਗਈ ਅਤੇ ਲਾਲਾ ਲਾਜਪਤ ਰਾਏ ਨੂੰ ਪ੍ਰਧਾਨ ਬਣਾ ਕੇ ਅਤੇ ਡਾ. ਕਿਚਲੂ ਤੇ ਸਰਦਾਰ ਸਰਦੂਲ ਸਿੰਘ ਨੂੰ ਸਕੱਤਰ ਬਣਾ ਕੇ ਇਕ ਕਮੇਟੀ ਬਣਾਈ ਗਈ। ਜੂਨ ਵਿਚ ਪੰਜਾਬ ਪ੍ਰਾਂਤ ਕਮੇਟੀ ਦੇ ਲਾਲਾ ਲਾਜਪਤ ਰਾਏ ਪ੍ਰਧਾਨ ਅਤੇ ਡਾ. ਕਿਚਲੂ ਮੀਤ ਪ੍ਰਧਾਨ ਚੁਣੇ ਗਏ।

19 ਅਕਤੂਬਰ ਨੂੰ ਮੌਲਵੀ ਅਬਦੁਲ ਕਾਦਰ ਦੀ ਪ੍ਰਧਾਨਗੀ ਹੇਠ ਲਾਹੌਰ ਵਿਚ ਇਕ ਵਿਸ਼ਾਲ ਮੀਟਿੰਗ ਹੋਈ। ਜਿਸ ਵਿਚ ਮਹਾਤਮਾ ਗਾਂਧੀ, ਡਾ. ਕਿਚਲੂ, ਮੌਲਾਨਾ ਮੁਹੰਮਦ ਅਲੀ, ਸਵਾਮੀ ਸਤਿਆ ਦੇਵ, ਸਰਦਾਰ ਜਸਵੰਤ ਸਿੰਘ, ਮੌਲਾਨਾ ਅਬੁਲ ਕਲਾਮ ਆਜ਼ਾਦ, ਰਾਮ ਭਜ ਚੌਧਰੀ, ਮੌਲਾਨਾ ਸ਼ੌਕਤ ਅਲੀ ਅਤੇ ਹੋਰ ਨੇਤਾ ਸ਼ਾਮਲ ਹੋਏ।

ਨਵੰਬਰ 1920 ਵਿਚ ਡਾ. ਕਿਚਲੂ ਨੇ ਰਾਜਨੀਤਕ ਭਾਸ਼ਨ ਕੀਤੇ, ਸਰਕੂਲਰ ਜਾਰੀ ਕੀਤੇ, ਦੌਰਿਆਂ ਤੇ ਗਿਆ ਅਤੇ 'ਕਾਲਜ ਬਾਈਕਾਟ' ਦਾ ਆਯੋਜਨ ਕੀਤਾ। ਇਕ ਜਲਸਾ ਖ਼ਾਲਸਾ ਕਾਲਜ ਦੇ ਬਾਹਰ 4 ਨਵੰਬਰ ਨੂੰ ਕੀਤਾ ਗਿਆ ਜਿਥੇ ਡਾ. ਕਿਚਲੂ ਨੇ ਭਾਸ਼ਣ ਕੀਤਾ, ਜਿਸ ਦੇ ਫਲਸਰੂਪ 6 ਨਵੰਬਰ ਨੂੰ ਹੜਤਾਲ ਹੋਈ ਅਤੇ ਬਹੁਤ ਸਾਰੇ ਵਿਦਿਆਰਥੀਆਂ ਨੇ ਕਾਲਜ ਛੱਡ ਦਿਤਾ। ਇਸੇ ਸਮੇਂ ਦੌਰਾਨ ਲਾਹੌਰ ਵਿਖੇ ਇਸਲਾਮੀਆ ਕਾਲਜ ਕਮੇਟੀ ਦੇ ਮੈਂਬਰਾਂ ਨੇ ਕਾਲਜ ਬਾਈਕਾਟ ਅੰਦੋਲਨ ਦਾ ਵਿਰੋਧ ਕੀਤਾ। ਸੋ ਡਾ. ਕਿਚਲੂ ਨੇ ਸਰ ਮੁਹੰਮਦ ਇਕਬਾਲ ਅਤੇ ਮੀਆਂ ਫ਼ਾਜ਼ਿਲ-ਏ-ਹੁਸੈਨ ਨਾਲ ਮੁਲਾਕਾਤ ਕਰਨ ਵਾਲੇ ਪ੍ਰਤੀਨਿਧੀ ਮੰਡਲ ਦੀ ਅਗਵਾਈ ਕੀਤੀ ਅਤੇ ਲੋਕਾਂ ਦੀਆਂ ਮੰਗਾਂ ਤੇ ਆਧਾਰਤ ਇਕ ਯਾਦ ਪੱਤਰ ਦਿਤਾ। ਰਾਜਨੀਤਕ ਵਿਚਾਰਾਂ ਵਿਚ ਮਤਭੇਦ ਹੋਣ ਤੇ ਡਾ. ਕਿਚਲੂ ਨੇ ਭਵਿੱਖ ਦੀ ਜੱਦੋਜਹਿਦ ਲਈ ਕਈ ਮਧਮਾਰਗੀਆਂ ਦੇ ਵਿਚਾਰਾਂ ਨੂੰ ਸਵੀਕਾਰ ਨਹੀਂ ਕੀਤਾ। ਅੰਗਰੇਜ਼ਾਂ ਅਨੁਸਾਰ, "ਲੀਗ ਦੇ ਇਜਲਾਸ (ਦਸੰਬਰ 1919 ਦੇ) ਵਿਚ ਮੁਸਲਮਾਨ ਬੁਲਾਰਿਆਂ ਦੀ ਭਾਸ਼ਾ ਵਿਚ ਜੋ ਕੋਈ ਗੱਲ ਸੀ ਤਾਂ ਉਹ ਕਾਂਗਰਸ ਦੀ ਮੀਟਿੰਗ ਵਿਚ ਅੱਤਵਾਦੀ ਹਿੰਦੂਆਂ ਨੂੰ ਅਪਨਾਏ ਗਏ ਆਮ ਦ੍ਰਿਸ਼ਟੀਕੋਣ ਤੋਂ ਅੰਗਰੇਜ਼ੀ ਸ਼ਾਸਨ ਦੇ ਵਿਰੁੱਧ ਵੱਧ ਭੜਕਾਊ ਸੀ। ਅੰਮ੍ਰਿਤਸਰ ਦੇ ਡਾਕਟਰ ਕਿਚਲੂ ਦਾ ਇਸ ਸੰਬੰਧ ਵਿਚ ਵਤੀਰਾ ਬਹੁਤ ਜ਼ਿਆਦਾ ਉਤੇਜਿਤ ਕਰਨ ਵਾਲਾ ਸੀ।"[8]

ਡਾ. ਕਿਚਲੂ ਦਾ ਦ੍ਰਿਸ਼ਟੀਕੋਣ, ਦੂਜੇ ਹਿੰਦੂ ਅਤੇ ਮੁਸਲਮ ਅੱਤਵਾਦੀ ਨੇਤਾਵਾਂ ਵਾਂਗ ਇਹ ਸੀ ਕਿ ਹਿੰਦੂਆਂ, ਮੁਸਲਮਾਨਾਂ ਅਤੇ ਦੂਜੇ ਫ਼ਿਰਕਿਆਂ ਦੀਆਂ ਧਾਰਮਕ ਅਤੇ ਰਾਜਨੀਤਕ ਭਾਵਨਾਵਾਂ ਵਿਚ ਸਾਂਝ ਪੈਦਾ ਕੀਤੀ ਜਾਏ ਅਤੇ ਸਾਂਝੀ ਰਾਜਨੀਤਕ ਸਟੇਜ ਤੋਂ ਉਹਨਾਂ ਲਈ ਅੰਦੋਲਨ ਆਰੰਭਿਆ ਜਾਏ। ਗ੍ਰਹਿ ਵਿਭਾਗ ਨੇ ਰਿਪੋਰਟ ਦਿਤੀ ਕਿ ਖ਼ਿਲਾਫ਼ਤ, ਜਲਿਆਂਵਾਲਾ ਬਾਗ਼ ਘਟਨਾ, ਅਤੇ ਰੌਲਟ ਐਕਟ, ਇਨ੍ਹਾਂ ਸਾਰਿਆਂ ਨੇ ਸਰਕਾਰ ਦੇ ਵਿਰੁੱਧ ਗ਼ੁੱਸਾ ਵਧਾਉਣ ਵਿਚ ਮਹੱਤਵਪੂਰਨ ਹਿੱਸਾ

ਪਾਇਆ ਹੈ । ਹੋਰ ਇਹ ਆਖਿਆ ਗਿਆ ਕਿ ਇਸ ਸੰਬੰਧ ਵਿਚ ਡਾ. ਕਿਚਲੂ ਅਤੇ ਹੋਰ ਨੇਤਾਵਾਂ ਦੇ ਭਾਸ਼ਣ ਬਹੁਤ ਜ਼ਿਆਦਾ ਇਤਰਾਜ਼ਯੋਗ ਹਨ ।

ਡਾ. ਕਿਚਲੂ ਉਹਨਾਂ ਕੱਟੜਵਾਦੀਆਂ ਵਿਚੋਂ ਸਨ ਜੋ ਨਾ-ਮਿਲਵਰਤਨ ਅੰਦੋਲਨ ਨੂੰ ਹਰ ਪੱਧਰ ਤੇ ਲਾਗੂ ਕਰਨਾ ਚਾਹੁੰਦੇ ਸਨ । ਪਰ ਮਧਮਾਰਗੀਆਂ ਦੇ ਵਿਚਾਰਾਂ ਤੋਂ ਸੰਤੁਸ਼ਟ ਹੋ ਕੇ ਕੱਟੜਵਾਦੀ ਸਮਝੌਤਾ ਕਰਨ ਲਈ ਤਿਆਰ ਹੋ ਗਏ । ਇਸ ਤਰ੍ਹਾਂ ਨਾ-ਮਿਲਵਰਤਨ ਦਾ ਰਾਹ ਤਿਆਗ ਦਿਤਾ ਗਿਆ ਤੇ ਹੁਣ ਅਜਿਹੇ ਨੈਤਿਕ ਅੰਦੋਲਨ ਦਾ ਵਿਕਾਸ ਹੋਇਆ ਜੋ ਨਾ ਤਾਂ ਸਰਕਾਰ ਵਿਰੋਧੀ ਸੀ ਅਤੇ ਨਾ ਹੀ ਅੰਗਰੇਜ਼ ਵਿਰੋਧੀ ।

ਮਹਾਤਮਾ ਗਾਂਧੀ ਦੇ ਅਧੀਨ ਕਾਂਗਰਸ ਅਤੇ ਖ਼ਿਲਾਫ਼ਤ ਸਬ ਕਮੇਟੀ ਦਾ ਮੈਂਬਰ ਚੁਣੇ ਜਾਣ ਤੋਂ ਬਾਅਦ ਡਾ. ਕਿਚਲੂ ਨੇ ਅੰਗਰੇਜ਼ ਸਰਕਾਰ ਪੁਰ ਆਪਣੇ ਹਮਲੇ ਤੇ ਮੁੜ ਵਿਚਾਰ ਕੀਤੀ । ਉਸ ਅਨੁਸਾਰ 'ਤੁਰਕੀ ਸ਼ਾਂਤੀ ਸ਼ਰਤਾਂ' ਅਤੇ 'ਪੰਜਾਬ ਦੇ ਮਾਮਲਿਆਂ' ਨੇ ਬਹੁਤ ਹੀ ਚਿੰਤਾਜਨਕ ਸਥਿਤੀ ਪੈਦਾ ਕਰ ਦਿਤੀ ਸੀ । ਉਸ ਨੇ ਕਿਹਾ ਕਿ ਨਾ-ਮਿਲਵਰਤਨ ਦਾ ਇਕੋ ਇਕ ਰਸਤਾ ਹੀ ਬਾਕੀ ਰਹਿ ਗਿਆ ਸੀ । ਇਸ ਲਈ ਇਹ ਬਹੁਤ ਜ਼ਰੂਰੀ ਸੀ ਕਿ ਸਾਰੇ ਇਸ ਮਾਮਲੇ ਵਿਚ ਇਕ ਮਤ ਹੋਣ ।[9]

ਡਾ. ਕਿਚਲੂ ਹਿਜਰਤ, ਅਰਥਾਤ ਰੋਸ ਵਜੋਂ ਭਾਰਤ ਤੋਂ ਮੁਸਲਮਾਨਾਂ ਦੇ ਪ੍ਰਵਾਸ ਦੇ ਹੱਕ ਵਿਚ ਨਹੀਂ ਸੀ । ਉਸਨੇ ਜ਼ੋਰਦਾਰ ਸ਼ਬਦਾਂ ਵਿਚ ਆਖਿਆ ਕਿ ਹਿਜਰਤ ਅੰਦੋਲਨ ਕੇਂਦਰੀ ਖ਼ਿਲਾਫ਼ਤ ਕਮੇਟੀ ਨਾਲ ਸੰਪਰਕ ਕੀਤੇ ਬਿਨਾਂ ਸ਼ੁਰੂ ਕੀਤਾ ਗਿਆ ਹੈ ।

ਸਤਿਆਗ੍ਰਹਿ ਕਮੇਟੀ ਵਲੋਂ ਜਿਸ ਦਾ ਕਿ ਉਹ ਇਕ ਮੈਂਬਰ ਸੀ, ਇਸਲਾਮ ਦੇ ਨਾਂ ਤੇ ਮੁਸਲਮਾਨਾਂ ਨੂੰ ਸਾਵਧਾਨ ਕਰਦਿਆਂ ਇਕ ਪੋਸਟਰ ਜਾਰੀ ਕੀਤਾ ਗਿਆ ਸੀ ਕਿ ਖ਼ਿਲਾਫ਼ਤ ਦਾ ਤੀਜਾ ਦਿਨ ਸਾਡੀ ਸ਼ਕਤੀ ਦੇ ਇਮਤਿਹਾਨ ਦਾ ਹੈ ਅਤੇ ਇਸਦੇ ਲਈ ਨਾ-ਮਿਲਵਰਤਨ ਦਾ ਕੰਮ ਹੁਣ ਅਰੰਭ ਹੋ ਚੁੱਕਾ ਹੈ । ਉਸ ਨੇ ਐਲਾਨ ਕੀਤਾ ਕਿ 1 ਅਗਸਤ 1920 ਤੋਂ ਨਾ-ਮਿਲਵਰਤਨ ਆਰੰਭ ਕੀਤੀ ਜਾ ਰਹੀ ਹੈ । ਇਸ ਲਈ ਉਸ ਨੇ ਲੋਕਾਂ ਨੂੰ ਸਲਾਹ ਦਿਤੀ ਕਿ ਭੁੱਖ ਹੜਤਾਲਾਂ, ਹੜਤਾਲਾਂ ਕਰਨ ਅਤੇ ਸਨਮਾਨ ਤੇ ਆਨਰੇਰੀ ਅਹੁਦਿਆਂ ਨੂੰ ਤਿਆਗਣ ਦਾ ਐਲਾਨ ਕਰਨ । ਪਰ ਇਸ ਗੱਲ ਤੋਂ ਸਾਵਧਾਨ ਰਹਿਣ ਕਿ ਕਿਸੇ ਵੀ ਤਰ੍ਹਾਂ ਅਮਨ ਭੰਗ ਨਾ ਹੋਵੇ ।

ਪੰਜਾਬ ਦੇ ਲੋਕਾਂ ਵਿਚ ਜਾਗ੍ਰਿਤੀ ਪੈਦਾ ਕਰਨ ਲਈ ਡਾ. ਕਿਚਲੂ ਨੇ ਮਹਾਤਮਾ ਗਾਂਧੀ ਨੂੰ ਆਪਣੇ ਨਾਲ ਲੈ ਕੇ ਪੰਜਾਬ ਦੇ ਲੋਕਾਂ ਨਾਲ ਪਹਿਲੀ ਅਗਸਤ ਤੋਂ ਆਰੰਭ ਕੀਤੇ ਜਾਣ ਵਾਲੇ ਪ੍ਰੋਗਰਾਮ ਸੰਬੰਧੀ ਵਿਚਾਰ ਵਟਾਂਦਰਾ ਕੀਤਾ । ਅੰਗਰੇਜ਼ਾਂ ਦਾ ਵਿਸ਼ਵਾਸ ਸੀ ਕਿ ਇਸ ਤਰ੍ਹਾਂ ਦੇ ਦੌਰੇ ਨਾਲ ਹਿੰਸਕ ਵਾਤਾਵਰਣ ਉਤਸਾਹਿਤ ਹੋਵੇਗਾ । ਡਾ. ਕਿਚਲੂ ਦੀਆਂ ਰਾਜਨੀਤਕ ਸਰਗਰਮੀਆਂ ਅਤੇ ਖ਼ਿਲਾਫ਼ਤ ਅੰਦੋਲਨ ਨੂੰ ਸਰਕਾਰ ਵਲੋਂ ਸ਼ੱਕ ਦੀਆਂ ਨਜ਼ਰਾਂ ਨਾਲ ਵੇਖਿਆ ਗਿਆ ।[10]

ਨਾ-ਮਿਲਵਰਤਨ ਪ੍ਰੋਗਰਾਮ ਦੇ ਅਧੀਨ, ਡਾਕਟਰ ਕਿਚਲੂ ਨੇ ਮੰਗ ਕੀਤੀ ਕਿ "ਸਾਰੀਆਂ ਵਿਦਿਅਕ ਸੰਸਥਾਵਾਂ ਦੇ ਟਰੱਸਟੀ ਅਤੇ ਮੈਨੇਜਿੰਗ ਕਮੇਟੀਆਂ ਸਰਕਾਰੀ ਗਰਾਂਟਾਂ ਅਤੇ ਸਰਕਾਰੀ ਮਾਨਤਾਵਾਂ ਨੂੰ ਅਸਵੀਕਾਰ ਕਰ ਦੇਣ, ਜੇ ਉਹ ਅਜਿਹਾ ਨਹੀਂ ਕਰਦੇ ਤਾਂ ਮਾਤਾ ਪਿਤਾ ਆਪਣੇ ਬੱਚਿਆਂ ਨੂੰ ਅਜਿਹੇ ਸਕੂਲਾਂ ਵਿਚੋਂ ਕੱਢ ਲੈਣ ਅਤੇ ਵਿਦਿਆਰਥੀ ਅਜਿਹੀਆਂ ਸੰਸਥਾਵਾਂ ਦਾ ਬਾਈਕਾਟ ਕਰਨ।"[11]

ਦਸੰਬਰ 1920 ਵਿਚ ਨਾਗਪੁਰ ਵਿਖੇ ਮੁਸਲਮ ਲੀਗ ਦੇ ਇਜਲਾਸ ਵਿਚ ਹਿੱਸਾ ਲੈਂਦਿਆਂ ਉਸ ਨੇ ਇਕ ਮਤਾ ਪੇਸ਼ ਕੀਤਾ ਜਿਸ ਵਿਚ ਲਾਰਡ ਏਸ਼ਰ (1919-1920) ਦੀ ਚੇਅਰਮੈਨਸ਼ਿਪ ਹੇਠ ਬਣੀ ਕਮੇਟੀ ਦੀ ਨਿਖੇਧੀ ਕੀਤੀ ਸੀ, ਜਿਸ ਨੇ ਇਹ ਸੁਝਾਓ ਦਿਤਾ ਸੀ ਕਿ ਅੰਗਰੇਜ਼ਾਂ ਦੀ ਜਿੱਤ ਲਈ ਹਮਲਾਵਰ ਨੀਤੀਆਂ ਲਈ ਭਾਰਤੀ ਨੌਜਵਾਨਾਂ ਦੀ ਵਰਤੋਂ ਕੀਤੀ ਜਾਏ, ਇਸ ਤਰ੍ਹਾਂ ਉਸ ਅੰਗਰੇਜ਼ੀ ਨੀਤੀਵਾਨਾਂ ਦੀ ਸਰਮਾਏਦਾਰੀ ਅਤੇ ਸਾਮਰਾਜੀ ਭਾਵਨਾ ਦਾ ਬਿਨਾਂ ਸ਼ੱਕ ਪ੍ਰਗਟਾਵਾ ਕਰ ਦਿਤਾ ਸੀ। ਆਲ ਇੰਡੀਆ ਲੀਗ ਨੇ ਲੋਕਾਂ ਨੂੰ ਸੱਦਾ ਦਿਤਾ ਕਿ ਉਹ ਛੇਤੀ ਹੀ ਸਵਰਾਜ ਪ੍ਰਾਪਤ ਕਰਨ ਲਈ ਆਪਣੇ ਜਤਨਾਂ ਵਿਚ ਤੇਜ਼ੀ ਲਿਆਉਣ। ਉਸ ਸਮੇਂ ਆਲ ਇੰਡੀਆ ਮੁਸਲਮ ਲੀਗ ਦੇ ਨਾਗਪੁਰ ਇਜਲਾਸ ਵਿਚ ਸੀ. ਆਰ. ਦਾਸ ਨੇ ਪੂਰਣ ਅਤੇ ਜਲਦੀ ਸਵਰਾਜ ਦੀ ਪ੍ਰਾਪਤੀ ਦਾ ਮਤਾ ਪੇਸ਼ ਕੀਤਾ। ਭਾਵੇਂ ਕਲਕੱਤਾ ਮਤੇ ਤੋਂ ਉਹ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਸੀ ਫਿਰ ਵੀ ਉਸ ਨੇ ਉਸ ਦਾ ਸਮਰਥਨ ਕੀਤਾ ਅਤੇ ਆਖਿਆ ਕਿ ਉਹ ਇਕ ਦਮ ਪੂਰਣ ਨਾ-ਮਿਲਵਰਤਨ ਦੇ ਪ੍ਰੋਗਰਾਮ ਤੇ ਅਮਲ ਚਾਹੁੰਦੇ ਹਨ ਅਤੇ ਉਸ ਨੇ ਆਖਿਆ ਕਿ ਉਸ ਨੂੰ ਵਿਸ਼ਵਾਸ ਹੈ ਕਿ ਭਾਰਤ ਹੁਣ ਆਪਣੇ ਆਪ ਨੂੰ ਅਹਿੰਸਕ ਕ੍ਰਾਂਤੀ ਲਈ ਤਿਆਰ ਕਰ ਚੁਕਾ ਹੈ।[12]

ਸੈਫੂਦੀਨ ਕਿਚਲੂ ਨੂੰ ਭਾਰਤ ਦੇ ਨੌਜਵਾਨਾਂ ਵਿਚ ਅਟੁੱਟ ਵਿਸ਼ਵਾਸ ਸੀ ਕਿ ਇਹ ਆਜ਼ਾਦੀ ਦੇ ਸੰਘਰਸ਼ ਵਿਚ ਇਕ ਬਹੁਤ ਪ੍ਰਭਾਵਸ਼ਾਲੀ ਹਥਿਆਰ ਵਜੋਂ ਵਰਤੇ ਜਾ ਸਕਦੇ ਹਨ। ਇਸ ਲਈ ਉਸ ਨੇ ਆਪਣਾ ਪੂਰਾ ਧਿਆਨ ਪੰਜਾਬ ਅਤੇ ਦੂਜੇ ਪ੍ਰਾਂਤਾਂ ਦੇ ਨੌਜਵਾਨਾਂ ਵਲ ਕੇਂਦਰਤ ਕਰਕੇ ਉਹਨਾਂ ਨੂੰ ਦੇਸ਼ ਭਗਤੀ ਦੀ ਭਾਵਨਾ ਨਾਲ ਭਰਪੂਰ ਕਰਨਾ ਆਰੰਭ ਦਿਤਾ। ਸਭ ਤੋਂ ਪਹਿਲਾਂ ਗੁਜਰਾਂਵਾਲਾ ਵਿਖੇ 31 ਜਨਵਰੀ ਨੂੰ ਪੰਜਾਬ ਸਟੂਡੈਂਟਸ ਕਾਨਫ਼ਰੰਸ ਕੀਤੀ। ਕਾਨਫ਼ਰੰਸ ਦੇ ਪ੍ਰਧਾਨ ਵਜੋਂ ਉਸ ਨੇ ਦੋ ਘੰਟੇ ਭਾਸ਼ਣ ਦਿਤਾ, ਜਿਸ ਨੂੰ ਵਿਦਿਆਰਥੀਆਂ ਨੇ ਬਹੁਤ ਧਿਆਨ ਨਾਲ ਸੁਣਿਆ। ਉਸਨੇ ਉਹਨਾਂ ਨੂੰ ਸਰਕਾਰ ਦੇ ਵਿਰੁੱਧ ਅੰਦੋਲਨ ਵਿਚ ਹਿੱਸਾ ਲੈਣ ਲਈ ਉਤਸਾਹਿਤ ਕੀਤਾ ਅਤੇ ਉਹਨਾਂ ਨੂੰ ਵਿਸ਼ਵਾਸ ਦੁਆਇਆ ਕਿ ਦੇਸ਼ ਦੇ ਇਤਿਹਾਸ ਵਿਚ ਉਹਨਾਂ ਦਾ ਵਰਨਣ ਸੁਨਹਿਰੀ ਅੱਖਰਾਂ ਵਿਚ ਕੀਤਾ ਜਾਏਗਾ, ਜੇ ਉਨ੍ਹਾਂ ਨੇ ਦੇਸ਼ ਦੇ ਸੱਦੇ ਤੇ ਆਪਣੇ ਆਪ ਨੂੰ ਸਮਰਪਤ ਕਰ ਦਿਤਾ। ਉਸ ਨੇ ਕਿਹਾ ਕਿ ਅੰਦੋਲਨ ਦਾ ਉਦੇਸ਼ ਵਰਤਮਾਨ ਵਿਦਿਅਕ ਤਰੀਕੇ ਵਿਚ ਸੁਧਾਰ ਨਹੀਂ ਸਗੋਂ ਆਜ਼ਾਦੀ ਪ੍ਰਾਪਤ ਕਰਨਾ ਹੈ। ਉਸ ਨੇ ਜ਼ੋਰ ਦਿਤਾ ਕਿ ਵਿਦਿਆਰਥੀਆਂ ਨੂੰ ਆਪਣੀ ਪੜ੍ਹਾਈ ਛੱਡ ਦੇਣ ਅਤੇ ਦੇਸ਼

ਦੀ ਸੇਵਾ ਵਿਚ ਸਮਰਪਤ ਕਰ ਦੇਣਾ ਚਾਹੀਦਾ ਹੈ। ਉਸ ਨੇ ਉਹਨਾਂ ਨੂੰ ਸਲਾਹ ਦਿਤੀ ਕਿ ਉਹਨਾਂ ਨੂੰ ਸਵਰਾਜ ਦਾ ਪ੍ਰਚਾਰਕ ਬਣਨਾ ਚਾਹੀਦਾ ਹੈ ਅਤੇ ਇਸਦਾ ਸੰਦੇਸ਼ ਸਪੱਸ਼ਟ ਰੂਪ ਵਿਚ ਹਰ ਪਿੰਡ ਅਤੇ ਹਰ ਘਰ ਵਿਚ ਪਹੁੰਚਾਣਾ ਚਾਹੀਦਾ ਹੈ। ਉਸਨੇ ਇਹ ਵੀ ਸੋਚਿਆ ਕਿ ਇਹ ਗ਼ਲਤ ਗੱਲ ਹੈ ਕਿ ਵਿਦਿਆਰਥੀਆਂ ਨੂੰ ਸਰਗਰਮ ਰਾਜਨੀਤੀ ਵਿਚ ਹਿੱਸਾ ਨਹੀਂ ਲੈਣਾ ਚਾਹੀਦਾ। ਉਸ ਨੇ ਉਨ੍ਹਾਂ ਨੂੰ ਹੋਰ ਕਿਹਾ ਕਿ ਉਹਨਾਂ ਨੂੰ ਇਹ ਨਿਸ਼ਾਨਾ ਮਿੱਥਣਾ ਚਾਹੀਦਾ ਹੈ ਕਿ ਉਨ੍ਹਾਂ ਨੇ ਇਕ ਵਰ੍ਹੇ ਦੇ ਅੰਦਰ ਹੀ ਸ਼ਾਂਤੀ ਪੂਰਣ ਢੰਗ ਨਾਲ ਸਵਰਾਜ ਪ੍ਰਾਪਤ ਕਰਨਾ ਹੈ, ਜਿਸਦਾ ਤਰਕ ਸੰਗਤ, ਅਰਥ ਇਹ ਹੈ ਕਿ ਉਹ ਆਪਣੀਆਂ ਯੂਨੀਵਰਸਟੀਆਂ ਦੀਆਂ ਡਿਗਰੀਆਂ ਸੁਟ ਦੇਣ, ਜੋ ਉਹਨਾਂ ਲਈ ਕੇਵਲ ਦਾਸਤਾਂ ਦਾ ਚਿੰਨ੍ਹ ਹਨ। ਉਹਨਾਂ ਦੀ ਦੇਸ਼ ਭਗਤੀ ਨੂੰ ਉਕਸਾਂਦਿਆਂ ਉਸ ਨੇ ਆਖਿਆ ਕਿ ਮਹਾਤਮਾ ਗਾਂਧੀ ਉਹਨਾਂ ਪਾਸੋਂ ਕੇਵਲ ਇਕ ਸਾਲ, ਵੱਧ ਨਹੀਂ ਲੈਣਾ ਚਾਹੁੰਦੇ ਹਨ। ਇਸ ਲਈ, ਉਨ੍ਹਾਂ ਨੂੰ ਜੇ ਉਹ ਸਵਰਾਜ ਅਤੇ ਆਜ਼ਾਦੀ ਦਾ ਝੰਡਾ ਚੁਕਣਾ ਚਾਹੁੰਦੇ ਹਨ ਤਾਂ ਅੱਗੇ ਆਉਣਾ ਚਾਹੀਦਾ ਹੈ। ਡਾ. ਕਿਚਲੂ ਨੇ ਵਿਦਿਆਰਥੀਆਂ ਨੂੰ ਜ਼ੋਰਦਾਰ ਅਪੀਲ ਕੀਤੀ ਅਤੇ ਉਹਨਾਂ ਨੂੰ ਵਕੀਲਾਂ ਅਤੇ ਦੂਜੇ ਦੇਸ਼ਵਾਸੀਆਂ ਨੂੰ ਛੇਤੀ ਹੀ ਸਥਾਪਤ ਕੀਤੇ ਜਾਣ ਵਾਲੇ ਸਵਰਾਜ ਆਸ਼ਰਮ ਵਿਚ ਸ਼ਾਮਲ ਹੋਣ ਦਾ ਸੱਦਾ ਦਿਤਾ।[13]

ਅੰਗਰੇਜ਼ ਸਰਕਾਰ ਦੇ ਪ੍ਰਤੀਨਿਧੀਆਂ ਨੇ ਅੰਦੋਲਨ ਦੇ ਇਸ ਨਵੇਂ ਰੂਪ ਨੂੰ ਬੜੀ ਚਿੰਤਾ ਨਾਲ ਵੇਖਿਆ ਅਤੇ ਡਾ. ਕਿਚਲੂ ਤੇ ਦੋਸ਼ ਲਾਇਆ ਕਿ ਉਸ ਨੇ ਗੁਜਰਾਂਵਾਲਾ ਵਿਖੇ ਵਿਦਿਆਰਥੀਆਂ ਦੀ ਕਾਨਫਰੰਸ ਵਿਚ ਆਪਣੇ ਸ੍ਰੋਤਿਆਂ ਨੂੰ ਭੜਕਾਉਣ ਦੀ ਕੋਸ਼ਿਸ਼ ਕੀਤੀ। ਉਹਨਾਂ ਅਨੁਸਾਰ ਇਹ ਸਰਕਾਰ ਦੇ ਵਿਰੁੱਧ ਨੌਜਵਾਨਾਂ ਦੀ ਫ਼ੌਜ ਖੜਿਆਂ ਕਰਨ ਦੇ ਤੁਲ ਸੀ। ਅਤੇ ਪੜ੍ਹੇ ਲਿਖੇ ਵਿਅਕਤੀਆਂ ਨੂੰ ਪਿੰਡਾਂ ਅਤੇ ਨਗਰਾਂ ਵਿਚ ਭੇਜਣ ਦਾ ਮਤਲਬ ਅੰਗਰੇਜ਼ਾਂ ਦੇ ਵਿਰੁੱਧ, ਉਹਨਾਂ ਵਲੋਂ ਨਜ਼ਰਅੰਦਾਜ਼ ਕੀਤੇ ਜ਼ਿਮੀਂਦਾਰਾਂ ਅਤੇ ਆਮ ਲੋਕਾਂ ਦੇ ਦਿਲਾਂ ਵਿਚ ਵਿਰੋਧ ਦੀ ਭਾਵਨਾ ਪੈਦਾ ਕਰਨਾ ਹੈ। ਉਹਨਾਂ ਨੂੰ ਇਹ ਵੀ ਸ਼ੰਕਾ ਹੋਈ ਕਿ 'ਬੋਲਸ਼ੇਵਿਕ' ਜਾਂ 'ਤੁਰਕੀ' ਦੇ ਏਜੰਟਾਂ ਦੀ ਤਾਂ ਇਹ ਕਾਰਸਤਾਨੀ ਨਹੀਂ ਕਿ ਉਹ ਮਹਾਤਮਾ ਗਾਂਧੀ ਦੇ ਅਧੀਨ ਕੰਮ ਕਰਕੇ ਸਰਕਾਰ ਦੇ ਵਕਾਰ ਨੂੰ ਘਟਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਉਹ ਇਸ ਗੱਲ ਤੋਂ ਵੀ ਡਰੇ, ਕਿਉਂਕਿ ਕਿਚਲੂ ਨੇ ਵਿਦਿਆਰਥੀਆਂ ਨੂੰ ਇਹ ਸਲਾਹ ਦਿਤੀ ਹੈ ਕਿ ਉਹ ਆਪਣੀ ਪੜ੍ਹਾਈ ਛੱਡ ਕੇ ਪਿੰਡਾਂ ਵਿਚ ਆਪਣੇ ਆਪ ਨੂੰ ਫੈਲਾ ਦੇਣ ਅਤੇ ਐਲਾਨ ਕੀਤਾ ਕਿ 'ਇਹ ਲੋਕੀਂ ਸਿਧੇ ਸਾਦੇ ਲੋਕਾਂ ਨੂੰ ਕ੍ਰਾਂਤੀ ਲਈ ਭੜਕਾ ਕੇ ਉਹਨਾਂ ਦੇ ਖ਼ੂਨ ਨਾਲ ਹੱਥ ਰੰਗਣਗੇ।'[14]

ਡਾ. ਕਿਚਲੂ ਨੇ ਫ਼ਰਵਰੀ 1921 ਵਿਚ 'ਸਵਰਾਜ ਆਸ਼ਰਮ' ਦੀ ਸਥਾਪਨਾ ਕਰਕੇ ਨੌਜਵਾਨਾਂ ਨੂੰ ਰਾਜਨੀਤਕ ਟਰੇਨਿੰਗ ਦੇਣ ਲਈ ਉਤਸਾਹਿਤ ਕੀਤਾ। ਉਹ ਇਸਦਾ ਸੰਸਥਾਪਕ ਪ੍ਰਧਾਨ ਅਤੇ ਮਿਸਟਰ ਘੋਸ਼ ਇਸਦਾ ਸਕੱਤਰ ਸੀ। ਇਸਦਾ ਲਿਖਤ ਸੰਵਿਧਾਨ

ਸੀ ਅਤੇ ਇਸਦਾ ਉਦਘਾਟਨ ਮਹਾਤਮਾ ਗਾਂਧੀ ਵਲੋਂ ਕੀਤਾ ਗਿਆ ਸੀ । ਡਾ. ਕਿਚਲੂ, ਜਿਸ ਨੇ ਆਪਣਾ ਜੀਵਨ ਆਸ਼ਰਮ ਨੂੰ ਸਮਰਪਤ ਕਰਨ ਦਾ ਪ੍ਰਣ ਕੀਤਾ ਸੀ, ਨੌਜਵਾਨਾਂ ਨੂੰ ਕ੍ਰਾਂਤੀਕਾਰੀ ਲੀਹਾਂ ਤੇ ਟਰੇਨਿੰਗ ਦੇਣ ਲਗ ਪਿਆ ।[16] ਸਰਦਾਰ ਭਗਤ ਸਿੰਘ ਸਵਰਾਜ ਆਸ਼ਰਮ ਦੇ ਮੁੱਢਲੇ ਸਿੱਖਿਆ ਪ੍ਰਾਪਤਾਂ ਵਿਚੋਂ ਸੀ, ਲਾਹੌਰ ਦਾ ਅਜਯ ਘੋਸ਼ ਅਤੇ ਦਿੱਲੀ ਸਾਜ਼ਸ਼ ਕੇਸ ਦਾ ਧਨਵੰਤਰੀ ਸਵਰਾਜ ਆਸ਼ਰਮ ਦੇ ਨੌਜਵਾਨ ਮੈਂਬਰ ਸਨ ।[16] ਬੰਗਾਲ ਦੇ ਕ੍ਰਾਂਤੀਕਾਰੀ ਪ੍ਰੋ. ਜਯੋਤਿਸ਼ ਘੋਸ਼ ਕ੍ਰਾਂਤੀਕਾਰੀਆਂ ਨੂੰ ਸੰਗਠਤ ਕਰਨ ਲਈ ਉਥੇ ਆਇਆ । ਇਸੇ ਕਾਰਨ ਬਿਨਾਂ ਕਿਸੇ ਗ਼ਲਤ ਬਿਆਨੀ ਦੇ ਮਹਾਤਮਾ ਗਾਂਧੀ ਨੇ ਸਵਰਾਜ ਆਸ਼ਰਮ ਦਾ ਉਦਘਾਟਨ ਕਰਦਿਆਂ, ਮਜ਼ਾਕ ਨਾਲ ਡਾ. ਕਿਚਲੂ ਨੂੰ ਕਿਹਾ ਸੀ, "ਤੂੰ ਨੌਜਵਾਨਾਂ ਨੂੰ ਬੰਬ ਬਣਾਉਣਾ ਸਿਖਾਏਂਗਾ ।"[17] ਆਸ਼ਰਮ ਦੇ ਸਾਥੀਆਂ ਵਿਚ ਸ੍ਰੀ ਨੰਦ ਲਾਲ ਗੋਪਾਲ, ਸ੍ਰੀ ਦੁਨੀ ਚੰਦ (ਸ੍ਰੀ ਪ੍ਰਬੋਧ ਚੰਦਰ ਜੋ ਵੰਡ ਤੋਂ ਬਾਅਦ ਪੰਜਾਬ ਦਾ ਮੰਤਰੀ ਬਣਿਆ ਦਾ ਸਹੁਰਾ*), ਸ੍ਰੀ ਸ਼ੰਕਰਤਾ, ਇਕ ਜਾਠ, ਸ੍ਰੀ ਗਿਆਨ ਚੰਦ, ਸਰਦਾਰ ਸ਼ਿਬਦੇਵ ਸਿੰਘ ਅਤੇ ਸ੍ਰੀ ਭੋਲਾ ਨਾਥ ਤੇ ਪਰਬਤੀਜੀ, ਜਿਨ੍ਹਾਂ ਪੰਜਾਬੀ ਔਰਤਾਂ ਅਤੇ ਦੂਜਿਆਂ ਨੂੰ ਉਤਸਾਹਿਤ ਕੀਤਾ, ਮੁੱਖ ਸਨ । ਡਾ. ਕਿਚਲੂ ਦੀ ਗ੍ਰਿਫ਼ਤਾਰੀ ਤੋਂ ਬਾਅਦ ਉਸ ਦੀ ਬੇਗਮ ਪ੍ਰਧਾਨ ਬਣੀ ਅਤੇ ਰੂਪ ਲਾਲ ਪੁਰੀ ਨੇ ਆਪਣੀ ਪੂਰੀ ਸਮਰਥਾ ਨਾਲ ਕੰਮ ਸੰਭਾਲਿਆ ।

24 ਫ਼ਰਵਰੀ 1921 ਨੂੰ ਮਹਾਤਮਾ ਗਾਂਧੀ ਅਤੇ ਮੌਲਾਨਾ ਅਬੁਲ ਕਲਾਮ ਆਜ਼ਾਦ ਅੰਮ੍ਰਿਤਸਰ ਦੀ ਯਾਤਰਾ ਲਈ ਆਏ ਅਤੇ ਸਵਰਾਜ ਆਸ਼ਰਮ ਵਿਚ ਠਹਿਰੇ । ਬਾਅਦ ਵਿਚ ਡਾ. ਕਿਚਲੂ ਮਹਾਤਮਾ ਗਾਂਧੀ ਨਾਲ 27 ਫ਼ਰਵਰੀ 1921 ਨੂੰ ਅਵਧ ਵਿਚ ਮੌਲਾਨਾ ਮੁਹੰਮਦ ਅਲੀ ਦੀ ਪ੍ਰਧਾਨਗੀ ਹੇਠ ਹੋਈ ਖ਼ਿਲਾਫ਼ਤ ਕਾਨਫ਼ਰੰਸ ਵਿਚ ਸ਼ਾਮਲ ਹੋਣ ਲਈ ਗਿਆ । ਡਾਕਟਰ ਕਿਚਲੂ ਨੇ ਵੀ ਭਾਸ਼ਨ ਕੀਤਾ । ਇਸ ਤੋਂ ਪਿਛੋਂ ਮੌਲਾਨਾ ਅਬਦੁਲ ਮਜੀਦ ਦੀ ਬੇਨਤੀ ਤੇ ਮਹਾਤਮਾ ਗਾਂਧੀ, ਮੌਲਾਨਾ ਸ਼ੌਕਤ ਅਲੀ ਅਤੇ ਡਾ. ਕਿਚਲੂ ਬਦਾਯੂੰ ਗਏ ਜਿਥੇ 1 ਮਾਰਚ ਨੂੰ ਡਾ. ਕਿਚਲੂ ਨੇ ਲੋਕਾਂ ਨੂੰ ਦੇਸ਼ ਦੀ ਆਜ਼ਾਦੀ ਲਈ ਆਪਣਾ ਸਭ ਕੁਝ ਕੁਰਬਾਨ ਕਰਨ ਵਾਸਤੇ ਅਪੀਲ ਕਰਦਿਆਂ ਬਹੁਤ ਹੀ ਜਜ਼ਬਾਤੀ ਭਾਸ਼ਨ ਕੀਤਾ ।

ਡਾ. ਕਿਚਲੂ ਸਤੰਬਰ 1920 ਤੋਂ ਬਹੁਤ ਜ਼ਿਆਦਾ ਸਰਗਰਮ ਹੋ ਗਿਆ ਸੀ, ਜਿਸ ਕਾਰਨ ਸਰਕਾਰ ਉਸ ਦੀਆਂ ਸਰਗਰਮੀਆਂ ਨੂੰ ਖ਼ਤਰਨਾਕ ਸਮਝਣ ਲੱਗ ਪਈ ਸੀ । ਉਸ ਦੇ ਬਦਾਯੂੰ ਅਤੇ ਲਖਨਊ ਤੋਂ ਵਾਪਸ ਆਉਣ ਤੇ ਭਾਰਤੀ ਸੁਰੱਖਿਆ ਕਾਨੂੰਨ ਦੇ ਅਧੀਨ ਮੀਟਿੰਗਾਂ ਵਿਚ ਸ਼ਾਮਲ ਹੋਣ ਅਤੇ ਜਲਸਿਆਂ ਵਿਚ ਭਾਸ਼ਨ ਕਰਨ

* ਸਿੱਖ ਗੁਰਦੁਆਰਿਆਂ ਦੇ ਹਿੰਦੂ ਮਹੰਤਾਂ ਅਤੇ ਮੁਖ ਪੁਜਾਰੀਆਂ ਦੇ ਬੁਨਿਆਦੀ ਕਬਜ਼ੇ ਦੇ ਮਾਮਲੇ ਦੇ ਝਗੜੇ ਦੀ ਬੁਨਿਆਦ ਜਿਸ ਨੇ ਅਕਾਲੀਆਂ ਅਤੇ ਆਮ ਸਿੱਖਾਂ ਵਿਚ ਰੋਸ ਪੈਦਾ ਕੀਤਾ ।

ਤੇ ਪਾਬੰਦੀ ਲਾਏ ਜਾਣ ਦੇ ਹੁਕਮ ਜਾਰੀ ਕਰ ਦਿਤੇ ਗਏ। ਇਸ ਦਾ ਜਨਤਕ ਸੰਸਥਾਵਾਂ ਅਤੇ ਅਖ਼ਬਾਰਾਂ ਵਲੋਂ ਭਾਰੀ ਵਿਰੋਧ ਕੀਤਾ ਗਿਆ। ਮਹਾਤਮਾ ਗਾਂਧੀ ਨੇ 'ਯੰਗ ਇੰਡੀਆ' ਵਿਚ 9 ਮਾਰਚ ਨੂੰ ਲਿਖਦਿਆਂ ਡਾ. ਕਿਚਲੂ ਨੂੰ ਵਧਾਈ ਦਿਤੀ ਅਤੇ ਸਲਾਹ ਦਿਤੀ ਕਿ ਉਹ ਪ੍ਰੈਸ ਨੂੰ ਲਿਖ ਕੇ ਆਪਣੇ ਵਿਚਾਰ ਦੇਣ ਅਤੇ ਉਹਨਾਂ ਲੋਕਾਂ ਦੀਆਂ ਰਾਜਨੀਤਕ ਮੀਟਿੰਗਾਂ, ਜਿਨ੍ਹਾਂ ਵਿਚ ਉਹ ਸ਼ਾਮਲ ਹੋਣਾ ਚਾਹੁੰਦਾ ਹੈ, ਦੇ ਲਈ ਆਪਣੇ ਵਿਚਾਰ ਵਿਸਥਾਰ ਨਾਲ ਲਿਖ ਕੇ ਭੇਜੇ। ਜਦੋਂ ਲਾਲਾ ਲਾਜਪਤ ਰਾਏ, ਮੌਲਾਨਾ ਆਜ਼ਾਦ ਅਤੇ ਮਿਸਟਰ ਸਟੋਕ ਅੰਮ੍ਰਿਤਸਰ ਗਏ, ਡਾ. ਕਿਚਲੂ ਨੇ ਆਪ ਆਪਣੇ ਵਿਚਾਰ ਲਿਖੇ ਅਤੇ ਉਨ੍ਹਾਂ ਨੂੰ ਭੇਜੇ, ਜਿਨ੍ਹਾਂ ਨੂੰ ਡਾ. ਬਸ਼ੀਰ ਨੇ ਪੜ੍ਹ ਕੇ ਲੋਕਾਂ ਨੂੰ ਸੁਣਾਇਆ।

3 ਮਾਰਚ 1921 ਨੂੰ ਡਾ. ਕਿਚਲੂ, ਮਹਾਤਮਾ ਗਾਂਧੀ, ਸ਼ੌਕਤ ਅਲੀ ਅਤੇ ਦੂਜੇ ਪੰਜਾਬੀ ਨੇਤਾ ਨਨਕਾਣਾ ਸਾਹਿਬ ਗਏ ਜਿਥੇ ਵੱਡੀ ਗਿਣਤੀ ਵਿਚ ਅਕਾਲੀ ਸਿੱਖਾਂ ਨੂੰ ਮਹੰਤ ਦਾ ਪੱਖ ਪੂਰਨ ਲਈ ਸ਼ਹੀਦ ਕਰ ਦਿਤਾ ਗਿਆ ਸੀ। ਦੁਖਦਾਈ ਘਟਨਾ ਦਾ ਵੇਰਵਾ ਸੁਣਦਿਆਂ ਮਹਾਤਮਾ ਗਾਂਧੀ ਅਤੇ ਡਾ. ਕਿਚਲੂ ਦੀਆਂ ਅੱਖਾਂ ਭਰ ਆਈਆਂ। ਮੌਲਾਨਾ ਸ਼ੌਕਤ ਅਲੀ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ ਡਾ. ਕਿਚਲੂ ਅੰਮ੍ਰਿਤਸਰ ਤੋਂ ਉਹਨਾਂ ਪ੍ਰਤੀ ਹਮਦਰਦੀ ਪ੍ਰਗਟ ਕਰਨ ਆਇਆ ਹੈ, ਪਰ ਦੂਜੇ ਪਾਸੇ ਸਰਕਾਰ ਦੀ ਧੱਕੇਸ਼ਾਹੀ ਵੇਖੋ ਕਿ ਉਸ ਨੇ ਉਸਦੇ ਭਾਸ਼ਨ ਕਰਨ ਤੇ ਪਾਬੰਦੀ ਲਾ ਦਿਤੀ ਹੋਈ ਹੈ। ਇਸ ਨੇ ਡਾ. ਕਿਚਲੂ ਦੇ ਪੈਰੋਕਾਰਾਂ ਦੇ ਘੇਰੇ ਨੂੰ ਬਹੁਤ ਵਧਾ ਦਿਤਾ ਜਿਸਦੇ ਫਲਸਰੂਪ ਸਿੱਖਾਂ ਨੇ ਦਿੱਲੀ ਅਤੇ ਪੰਜਾਬ ਵਿਚੋਂ ਇਹ ਆਵਾਜ਼ ਉਠਾਉਣੀ ਸ਼ੁਰੂ ਕਰ ਦਿਤੀ ਕਿ ਨਨਕਾਣਾ ਸਾਹਿਬ ਦੀ ਘਟਨਾ ਦੀ ਪੜਤਾਲ ਕਰਨ ਵਾਲੀ ਕਾਂਗਰਸ ਵਲੋਂ ਬਣਾਈ ਗਈ ਕਮੇਟੀ ਦਾ ਉਸ ਨੂੰ ਵੀ ਮੈਂਬਰ ਬਣਾਇਆ ਜਾਏ।

ਸ਼ਾਰਦਾ ਪੀਠ ਦੇ ਜਗਤਗੁਰੂ ਸ਼ੰਕਰਾਚਾਰੀਆ, ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਬੇਨਤੀ ਅਤੇ ਡਾ. ਕਿਚਲੂ ਵਲੋਂ ਕੀਤੀ ਗਈ ਅਪੀਲ ਤੇ 25 ਅਪਰੈਲ ਨੂੰ ਅੰਮ੍ਰਿਤਸਰ ਆਏ ਅਤੇ ਹਿੰਦੂ ਸਿੱਖ ਝਗੜਾ ਜੋ ਭਿਆਨਕ ਰੂਪ ਧਾਰਨ ਕਰ ਰਿਹਾ ਸੀ, ਨੂੰ ਖ਼ਤਮ ਕਰਨ ਲਈ ਸਵਰਾਜ ਆਸ਼ਰਮ ਵਿਚ ਠਹਿਰੇ। ਡਾ. ਕਿਚਲੂ ਨੇ ਪਾਬੰਦੀ ਦੇ ਹੁਕਮਾਂ ਦੇ ਬਾਵਜੂਦ ਧਾਰਮਕ ਮੀਟਿੰਗਾਂ ਦਾ ਆਯੋਜਨ ਕੀਤਾ ਅਤੇ ਉਹਨਾਂ ਵਿਚ ਹਿੱਸਾ ਲੈ ਕੇ ਸਮਝੌਤੇ ਦੇ ਲਈ ਵੱਧ ਤੋਂ ਵੱਧ ਜਤਨ ਕੀਤੇ। ਇਸ ਪਿਛੋਂ ਡਾ. ਕਿਚਲੂ ਜਗਤ ਗੁਰੂ ਦੇ ਨਾਲ ਰਾਵਲਪਿੰਡੀ ਗਿਆ, ਜਿਥੇ ਉਸ ਨੇ ਹਕੀਮ ਅਜਮਲ ਖ਼ਾਨ ਦੀ ਪ੍ਰਧਾਨਗੀ ਹੇਠ 30 ਅਪ੍ਰੈਲ ਅਤੇ 1 ਮਈ ਨੂੰ ਹੋਈ ਪੰਜਾਬ ਪ੍ਰਾਵਿੰਨਸ਼ੀਅਲ ਕਾਨਫਰੰਸ ਵਿਚ ਹਿੱਸਾ ਲੈਣਾ ਸੀ। ਪਾਬੰਦੀ ਦੇ ਹੁਕਮਾਂ ਕਾਰਨ ਉਹ ਮੀਟਿੰਗ ਵਿਚ ਸ਼ਾਮਲ ਨਾ ਹੋਇਆ। ਪਰ ਉਸ ਨੇ ਸੈਂਟਰਲ ਖ਼ਿਲਾਫ਼ਤ ਕਮੇਟੀ ਦੇ ਸੈਕ੍ਰੇਟਰੀ ਹੋਣ ਦੇ ਨਾਤੇ ਹਕੀਮ ਅਜਮਲ ਖ਼ਾਨ ਨੂੰ ਦੋ ਗਾਊਨ ਇਕ ਚਿੱਠੀ ਦੇ ਨਾਲ ਜਗਤ ਗੁਰੂ ਨੂੰ ਭੇਟ ਕਰਨ ਲਈ ਭੇਜੇ।'

3 ਮਈ ਨੂੰ ਜਗਤ ਗੁਰੂ ਦੀ ਪ੍ਰਧਾਨਗੀ ਹੇਠ ਹੋਈ ਹਿੰਦੂ ਸਿੱਖ ਕਾਨਫਰੰਸ ਵਿਚ ਡਾ. ਕਿਚਲੂ ਨੇ ਹਿੱਸਾ ਲਿਆ। ਕਿਉਂਕਿ ਇਹ ਧਾਰਮਕ ਮੀਟਿੰਗ ਸੀ, ਇਸ ਲਈ ਡਾ. ਕਿਚਲੂ ਨੇ ਉਸ ਵਿਚ ਭਾਸ਼ਨ ਵੀ ਦਿਤਾ। ਬਾਅਦ ਵਿਚ 10 ਮਈ ਨੂੰ ਸਨਾਤਨ ਧਰਮ ਹਾਈ ਸਕੂਲ ਵਿਚ ਸ਼ਾਰਦਾ ਪੀਠ ਦੇ ਜਗਤਗੁਰੂ ਸ੍ਰੀ ਸਵਾਮੀ ਸ਼ੰਕਰਾਚਾਰੀਆ ਨੇ ਆਪਣੇ ਭਾਸ਼ਨ ਵਿਚ ਆਖਿਆ, 'ਕਿ ਮੈਂ ਡਾ. ਕਿਚਲੂ ਨੂੰ ਪੰਜਾਬ ਵਿਚ ਆਪਣਾ ਸੈਕ੍ਰੇਟਰੀ ਨਿਯੁੱਕਤ ਕਰਦਾ ਹਾਂ ਅਤੇ ਉਸਦੀਆਂ ਕੌਮ ਅਤੇ ਦੇਸ਼ ਪ੍ਰਤੀ ਕੀਤੀਆਂ ਸੇਵਾਵਾਂ ਦੇ ਬਦਲੇ 'ਪੀਠ ਕਾਰਿਆ ਧਰਿੰਦਰਾ' (ਸੰਗਠਨ ਦਾ ਸਰਗਰਮ ਸੂਰਮਾ) ਅਤੇ 'ਭਾਰਤ ਭਗਤ ਭੂਸ਼ਣ' (ਭਾਰਤੀ ਦੇਸ਼ ਭਗਤੀ ਦਾ ਨਮੂਨਾ) ਦੇ ਸਨਮਾਨ ਨਾਲ ਨਿਵਾਜਦਾ ਹਾ।

ਡਾ. ਕਿਚਲੂ ਨੇ ਕਰਨਾਟਕਾ ਦੇ ਗੋਟਕ ਦੇ ਅਸਥਾਨ ਤੇ ਹੋਈ ਖ਼ਿਲਾਫ਼ਤ ਕਾਨਫਰੰਸ ਵਿਚ ਉਸ ਮਤੇ ਦੀ ਤਾਈਦ ਕੀਤੀ ਜੋ ਮੁਸਲਮ ਧਾਰਮਕ ਆਗੂਆਂ ਵਲੋਂ ਸੈਨਕ ਸੇਵਾਵਾਂ ਵਿਚ ਭਰਤੀ ਹੋਣ ਤੋਂ ਰੋਕਣ ਲਈ ਜਾਰੀ ਕੀਤੇ ਫਤਵੇ ਨਾਲ ਸੰਬੰਧਿਤ ਸੀ। ਡਾ. ਕਿਚਲੂ ਨੇ ਇਸੇ ਤਰ੍ਹਾ ਦੇ ਮਤੇ ਦੀ 9 ਜੁਲਾਈ 1921 ਨੂੰ ਕਰਾਚੀ ਵਿਖੇ ਹੋਈ ਆਲ ਇੰਡੀਆ ਖ਼ਿਲਾਫਤ ਕਾਨਫ਼ਰੰਸ ਵਿਚ ਤਾਈਦ ਕੀਤੀ, ਜਿਸ ਕਾਰਨ ਉਸਨੂੰ ਭਾਰਤ ਵਿਚ ਅੰਗਰੇਜ਼ ਜਜਾਂ ਦੇ ਸਾਹਮਣੇ ਪੇਸ਼ ਕੀਤਾ ਗਿਆ।[8] ਡਾ. ਕਿਚਲੂ ਨੇ ਸੈਨਕ ਸੇਵਾਵਾਂ ਦੀ ਨਿਖੇਧੀ ਕਰਦਿਆਂ ਉਹਨਾਂ ਨੂੰ ਗ਼ੈਰ ਕਾਨੂੰਨੀ ਕਰਾਰ ਦਿਤਾ ਅਤੇ ਆਖਿਆ ਕਿ ਦਸ ਜਾਂ ਪੰਦਰਾਂ ਰੁਪਿਆਂ ਦੇ ਪਿੱਛੇ ਤੁਸੀਂ ਆਪਣੇ ਦੇਸ਼, ਆਪਣੀ ਕੌਮ ਅਤੇ ਆਪਣੇ ਧਰਮ ਦੇ ਵਿਰੁੱਧ ਆਪਣਾ ਖ਼ੂਨ ਬਹਾਓਗੇ ਅਤੇ ਸਾਰੇ ਸੰਸਾਰ ਨੂੰ ਆਪਣੇ ਵਿਰੁੱਧ ਖੜਾ ਕਰ ਲਓਗੇ। ਇਹੀ ਨਹੀਂ ਅੰਗਰੇਜ਼ ਸਾਮਰਾਜਵਾਦੀਆਂ ਦੇ ਹੱਥ ਵਿਚ ਸੈਨਕ ਹਥਿਆਰ ਬਣ ਕੇ ਦੂਜਿਆਂ ਦੇ ਜੰਜ਼ੀਰਾਂ ਦੇ ਬੰਧਨਾਂ ਨੂੰ ਮਜ਼ਬੂਤ ਕਰੋਗੇ ਅਤੇ ਦੂਜੀਆਂ ਏਸ਼ਿਆਈ ਅਤੇ ਅਫਰੀਕਨ ਕੌਮਾਂ ਦੀਆਂ ਭਾਵਨਾਵਾਂ ਕੁਚਲਣ ਦਾ ਕਾਰਨ ਬਣੋਗੇ।"

ਸਤੰਬਰ 1921 ਵਿਚ ਡਾ. ਕਿਚਲੂ ਵਿਰੁੱਧ ਪਾਬੰਦੀ ਦੇ ਹੁਕਮ ਵਾਪਸ ਲੈ ਲਏ ਗਏ। ਹੁਣ ਉਸ ਨੇ ਉਸੇ ਮਹੀਨੇ ਜਲਿਆਂਵਾਲਾ ਬਾਗ਼ ਦੇ ਸ਼ਹੀਦਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦਿਆਂ ਕਿਹਾ, 'ਆਜ਼ਾਦੀ ਦੇ ਪਵਿੱਤਰ ਉਦੇਸ਼ ਲਈ ਸ਼ਹੀਦੀ ਦੇ ਕੇ ਕਮਜ਼ੋਰ ਵਿਅਕਤੀਆਂ ਲਈ ਉਤਸ਼ਾਹ ਦਾ ਰਸਤਾ ਖੋਲ੍ਹ ਦਿਤਾ ਹੈ। ਉਸ ਨੇ ਆਖਿਆ ਕਿ ਅਧਿਕਾਰੀਆਂ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਉਸ ਪੁਰ ਲਾਈ ਗਈ ਪਾਬੰਦੀ, ਉਸਦੇ ਨਿਸ਼ਚਿਤ ਉਦੇਸ਼ ਦੇ ਰਾਹ ਵਿਚ ਰੁਕਾਵਟ ਨਹੀਂ ਬਣ ਸਕੀ। ਉਹ ਹੁਣ ਵੀ ਆਪਣੇ ਦੇਸ਼ ਅਤੇ ਆਪਣੇ ਲੋਕਾਂ ਦੀ ਸੇਵਾ ਵਿਚ ਉਸੇ ਤਰ੍ਹਾਂ ਸਮਰਪਤ ਹੈ, ਜਿਸ ਤਰ੍ਹਾਂ ਕਿ ਉਹ ਪਹਿਲਾਂ ਸੀ। ਗਾਂਧੀ ਦਾ ਪੈਰੋਕਾਰ ਹੋਣ ਦੇ ਨਾਤੇ ਉਹ ਐਲਾਨ ਕਰਦਾ ਹੈ ਕਿ ਹਿੰਦੂ, ਮੁਸਲਮਾਨਾਂ ਅਤੇ ਸਿੱਖਾਂ ਦਾ ਧਰਮ ਉਹਨਾਂ ਨੂੰ ਕਿਸੇ ਵੀ ਵਿਅਕਤੀ ਨਾਲ ਨਫ਼ਰਤ ਕਰਨ ਦੀ ਆਗਿਆ ਨਹੀਂ ਦਿੰਦਾ। ਉਹਨਾਂ ਦਾ ਧਰਮ ਉਹਨਾਂ ਨੂੰ ਬੁਰਿਆਈ ਦਾ ਨਾਸ਼ ਕਰਨ ਦੀ ਸਿੱਖਿਆ ਦਿੰਦਾ ਹੈ।

ਉਸਦਾ ਵਿਸ਼ਵਾਸ ਸੀ ਕਿ ਮਹਾਤਮਾ ਗਾਂਧੀ ਨਾਲ ਦੌਰਾ ਕਰਨ ਤੋਂ ਬਾਅਦ ਸਵਰਾਜ ਦੀ ਪ੍ਰਾਪਤੀ ਵਲ ਕਦਮ ਵਧੇ ਹਨ। ਉਸ ਨੇ ਮਹਾਤਮਾ ਦੀ ਸਪਿਰਟ ਨੂੰ ਗ੍ਰਹਿਣ ਕੀਤਾ ਅਤੇ ਉਸਦੇ ਲਈ ਸਵਰਾਜ ਬਹੁਤ ਨੇੜੇ ਆ ਗਿਆ, ਉਸ ਨੇ ਮਹਿਸੂਸ ਕੀਤਾ ਕਿ ਭਾਰਤ ਹੁਣ ਤੇਜ਼ੀ ਨਾਲ ਆਪਣਾ ਨਿਸ਼ਾਨਾ ਪ੍ਰਾਪਤ ਕਰਨ ਵਲ ਵੱਧ ਰਿਹਾ ਹੈ ਅਤੇ ਉਸ ਨੇ ਅੰਤਮ ਰੂਪ ਵਿਚ ਆਖਿਆ ਕਿ ਹੁਣ ਭਾਰਤੀ ਬਰਤਾਨਵੀ ਆਰਥਕ ਸਰਮਾਏਦਾਰੀ ਦੇ ਹੀ ਹਥਿਆਰ ਨਹੀਂ ਰਹਿ ਗਏ ਸਗੋਂ ਉਹ ਉਸਦੇ ਸਰਮਾਏਦਾਰੀ ਲਾਭਾਂ ਨੂੰ ਸੀਮਤ ਕਰਨ ਦੇ ਵੀ ਜ਼ਿੰਮੇਦਾਰ ਬਣ ਗਏ ਹਨ।"

15 ਸਤੰਬਰ ਨੂੰ ਕਰਾਚੀ ਦੇ ਮਜਿਸਟ੍ਰੇਟ ਵਲੋਂ ਧਾਰਾ 124-ਏ, ਬੀ-131 ਅਤੇ 505 ਦੇ ਅਧੀਨ ਜਾਰੀ ਕੀਤੇ ਵਾਰੰਟਾਂ ਤੇ ਸਵੇਰੇ 11 ਵਜੇ ਸ਼ਿਮਲੇ ਵਿਖੇ ਗ੍ਰਿਫ਼ਤਾਰ ਕਰ ਲਿਆ। ਇਸ ਸਮੇਂ ਡਾ. ਕਿਚਲੂ ਦਾ ਦੇਸ਼ਵਾਸੀਆਂ ਲਈ ਸੰਦੇਸ਼ ਸੀ ਕਿ ਭਾਰਤ ਮਾਤਾ ਦੀ ਮੰਗ ਹੈ ਕਿ ਸਾਰਿਆਂ ਭਾਵੇਂ ਉਹ ਹਿੰਦੂ, ਮੁਸਲਮਾਨ, ਸਿੱਖ ਜਾਂ ਪਾਰਸੀ ਹਨ, ਨੂੰ ਭਾਰਤ ਮਾਤਾ ਦੀ ਮਹਾਨਤਾ ਅਤੇ ਸ਼ਾਨ ਬਹਾਲ ਕਰਨ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਕਰਨਾ ਚਾਹੀਦਾ ਹੈ।

ਡਾ. ਕਿਚਲੂ ਕਰਾਚੀ ਮੁਕੱਦਮੇ ਵਿਚ ਦੋਸ਼ੀ ਨੰਬਰ ਤਿੰਨ ਸੀ ਅਤੇ ਉਸ ਪੁਰ ਦੋਸ਼ ਸੀ ਕਿ ਉਸ ਨੇ 9 ਜੁਲਾਈ 1921 ਨੂੰ ਕਰਾਚੀ ਵਿਖੇ ਹੋਈ ਆਲ ਇੰਡੀਆ ਖ਼ਿਲਾਫ਼ਤ ਕਾਨਫ਼ਰੰਸ ਵਿਚ ਇਤਿਹਾਸਕ ਮਤੇ ਦੀ ਤਾਈਦ ਕੀਤੀ ਸੀ। ਕਰਾਚੀ ਮੁਕੱਦਮੇ ਵਿਚ ਦੂਜੇ ਦੋਸ਼ੀ ਇਹ ਸਨ :

1. ਰਾਮਪੁਰ ਦੇ ਮੁਹੰਮਦ ਅਲੀ, ਜਿਸ ਨੇ ਮਤਾ ਪੇਸ਼ ਕੀਤਾ।
2. ਦਿਓਬੰਦ ਦੇ ਮੌਲਾਨਾ ਹੁਸੈਨ ਅਹਿਮਦ, ਜਿਸ ਨੇ ਮਤਾ ਤਿਆਰ ਕੀਤਾ ਅਤੇ ਮਤੇ ਦੇ ਹੱਕ ਵਿਚ ਭਾਸ਼ਨ ਦਿਤਾ।
3. ਡਾ. ਸੈਫ਼ੁਦੀਨ ਕਿਚਲੂ ਅੰਮ੍ਰਿਤਸਰ, ਜਿਸ ਨੇ ਮਤੇ ਦੀ ਤਾਈਦ ਕੀਤੀ।
4. ਮਟੀਆਰੀ ਦੇ ਪੀਰ ਗ਼ੁਲਾਮ ਮਜਾਦੀਦ, ਜਿਸ ਨੇ ਮਤੇ ਦਾ ਸਿੰਧੀ ਵਿਚ ਅਨੁਵਾਦ ਕੀਤਾ ਅਤੇ ਉਸਦੇ ਹੱਕ ਵਿਚ ਭਾਸ਼ਨ ਕੀਤਾ।
5. ਕਾਨਪੁਰ ਦਾ ਮੌਲਵੀ ਨਿਸਾਰ ਅਹਿਮਦ ਮਤੇ ਦੀ ਹਿਮਾਇਤ ਕਰਨ ਲਈ।
6. ਭਾਰਤੀ ਕ੍ਰਿਸ਼ਨ ਤੀਰਥਜੀ ਉਰਫ਼ ਵੇਂਕਟਰਮਾਨੀ, ਜਿਸ ਨੇ ਮਤੇ ਦੇ ਹੱਕ ਵਿਚ ਭਾਸ਼ਨ ਦਿਤਾ, ਅਤੇ
7. ਰਾਮਪੁਰ ਦਾ ਸ਼ੌਕਤ ਅਲੀ, ਜਿਸ ਨੂੰ ਫ਼ੌਜਦਾਰੀ ਸਾਜ਼ਸ਼ ਵਿਚ ਮੰਨਿਆ ਗਿਆ ਸੀ।[19]

ਦੋਸ਼ੀਆਂ ਪੁਰ ਧਾਰਾ 131 ਦੇ ਨਾਲ 120 ਬੀ, ਧਾਰਾ 505 ਅਤੇ 109 ਆਈ.ਪੀ.ਸੀ., ਨਾਲ 505 ਅਤੇ ਧਾਰਾ 505 ਨਾਲ 117 ਅਤੇ ਜਾਂ 131 ਅਤੇ ਧਾਰਾ 109 ਆਈ ਪੀ ਸੀ. ਨਾਲ 117 ਦੇ ਦੋਸ਼ ਲਾਏ ਗਏ।[20] ਗ੍ਰਿਫ਼ਤਾਰ ਨੇਤਾਵਾਂ ਵਲੋਂ ਨਾ-ਮਿਲਵਰਤਨ ਦੀ ਭਾਵਨਾ ਅਧੀਨ, ਜੱਜਾਂ ਦੀ ਕੀਤੀ ਗਈ ਹਰ ਬੇਨਤੀ ਨੂੰ

ਨਜ਼ਰਅੰਦਾਜ਼ ਕਰਨ ਦੇ ਅਪਣਾਏ ਗਏ ਵਤੀਰੇ ਕਾਰਨ ਮੁਕੱਦਮੇ ਦੀ ਕਾਰਵਾਈ ਹਾਸੋਹੀਣੀ ਹੋ ਗਈ। ਦੋਸ਼ੀ ਜੱਜ ਵਲੋਂ ਕੀਤੇ ਜਾਣ ਵਾਲੇ ਕਿਸੇ ਵੀ ਗੱਲ ਦਾ ਜਵਾਬ ਦੇਣ ਦੀ ਬਜਾਏ ਆਪੋ ਵਿਚ ਗੱਪਾਂ ਮਾਰਦੇ ਰਹਿੰਦੇ।

ਡਾ. ਕਿਚਲੂ ਨੇ ਅਦਾਲਤ ਨੂੰ ਕਿਹਾ ਕਿ ਇਕ ਅਸਹਿਯੋਗੀ ਹੋਣ ਕਾਰਨ ਉਹ ਇਹ ਸਪੱਸ਼ਟ ਕਰਨਾ ਚਾਹੁੰਦਾ ਹੈ ਕਿ ਉਹ ਅਦਾਲਤ ਨੂੰ ਬੋਲ ਜਾਂ ਵਰਤਾਓ ਰਾਹੀਂ ਕੋਈ ਸਹਾਇਤਾ ਨਹੀਂ ਦੇਵੇਗਾ। ਇਸ ਦੇ ਨਾਲ ਹੀ ਉਸ ਨੇ ਮਿਲਵਰਤਨ ਦੇ ਅਸੂਲ ਨੂੰ ਨਕਾਰਨ ਲਈ ਅਦਾਲਤ ਦੀ ਮੰਗ ਤੇ ਅੰਗਰੇਜ਼ੀ ਵਿਚ ਬੋਲਣ ਤੋਂ ਵੀ ਇਨਕਾਰ ਕਰ ਦਿਤਾ। ਉਸ ਨੇ ਮਹਿਸੂਸ ਕੀਤਾ ਕਿ ਮੁਕੱਦਮਾ ਉਸਦੇ ਵਿਰੁੱਧ ਨਹੀਂ ਸਗੋਂ ਇਸਲਾਮ ਦੇ ਵਿਰੁੱਧ ਹੈ ਅਤੇ ਉਸ ਦੁਹਰਾਇਆ ਕਿ ਸਾਡੇ ਦੇਸ਼ ਵਿਚ ਬਰਤਾਨਵੀ ਪ੍ਰਸ਼ਾਸਨ ਦੀਆਂ ਬੁਨਿਆਦੀ ਨੀਤੀਆਂ ਨਾਲ ਸੰਬੰਧਿਤ ਹੈ ਅਤੇ ਇਹ ਭਾਰਤ ਦੇ ਸਤ ਕਰੋੜ ਮੁਸਲਮਾਨਾਂ ਦੀਆਂ ਧਾਰਮਕ ਭਾਵਨਾਵਾਂ 'ਤੇ ਅਸਰ ਪਾਏਗਾ। ਉਸ ਨੇ ਕਿਹਾ ਕਿ ਉਸਦੇ ਲਈ ਸਰੀਰਕ ਸ਼ਕਤੀ ਦਾ ਕੋਈ ਅਰਥ ਨਹੀਂ ਹੈ, ਕਿਉਂਕਿ ਇਸ ਦੇਸ਼ ਵਿਚ ਇਕ ਮੁਸਲਮਾਨ ਦਾ ਫ਼ਰਜ਼ ਹੈ ਕਿ ਉਹ ਆਪਣੀ ਆਤਮਕ ਆਵਾਜ਼ ਨੂੰ ਸੰਤੁਸ਼ਟ ਕਰੇ ਤੇ ਖ਼ੁਦਾ ਦੇ ਹੁਕਮ ਅਹਿੰਸਕ ਤੇ ਅਸਹਿਯੋਗ ਦੇ ਰਾਹ ਤੇ ਚਲੇ। ਉਸ ਨੇ ਸਪੱਸ਼ਟ ਕੀਤਾ ਕਿ ਜੋ ਸਰਕਾਰ ਉਸਦੇ ਦੇਸ਼ ਨੂੰ ਰਾਜਨੀਤਕ, ਆਰਥਕ ਅਤੇ ਨੈਤਿਕਤਾ ਦੇ ਤੌਰ ਤੇ ਤਬਾਹ ਕਰਨਾ ਚਾਹੁੰਦੀ ਹੈ ਅਤੇ ਜੋ ਜਲਿਆਂਵਾਲਾ ਬਾਗ਼ ਵਿਖੇ ਕੀਤੇ ਗਏ ਜ਼ਾਲਮਾਨਾਂ ਕਾਰੇ ਲਈ ਦੋਸ਼ੀ ਹੈ, ਉਸ ਨੂੰ ਉਸ ਪਾਸੋਂ ਸਹਿਯੋਗ ਪ੍ਰਾਪਤ ਕਰਨ ਦਾ ਕੋਈ ਅਧਿਕਾਰ ਨਹੀਂ ਹੈ। ਉਸਨੇ ਸਵੀਕਾਰ ਕੀਤਾ ਕਿ ਉਹ ਕ੍ਰਾਂਤੀਕਾਰੀ ਹੈ। ਉਸ ਨੇ ਕਿਹਾ ਕਿ ਜੇ ਅਹਿੰਸਕ ਅਤੇ ਅਸਹਿਯੋਗ ਦਾ ਅੰਦੋਲਨ ਕ੍ਰਾਂਤੀਕਾਰੀ ਨਹੀਂ ਹੈ ਤਾਂ ਉਸਦਾ ਕੋਈ ਅਰਥ ਨਹੀਂ, ਜਿਵੇਂ ਕਿ ਮਹਾਤਮਾ ਗਾਂਧੀ ਦਾ ਕਹਿਣਾ ਹੈ, ਉਹ ਮਹਾਤਮਾ ਗਾਂਧੀ ਦੇ ਪੈਰੋਕਾਰਾਂ ਵਿਚੋਂ ਹੈ। ਡਾ. ਕਿਚਲੂ ਨੇ ਹੋਰ ਕਿਹਾ ਕਿ ਉਸਨੂੰ ਵਿਦੇਸ਼ੀ ਜਾਤੀ, ਧਰਮ ਅਤੇ ਦੇਸ਼ ਨਾਲ ਨਫ਼ਰਤ ਨਹੀਂ, ਪਰ ਕੋਈ ਵੀ ਉਸਦੇ ਆਪਣੇ ਖ਼ੁਦਾ ਅਤੇ ਉਸਦੇ ਦੇਸ਼ ਪ੍ਰਤੀ ਪਿਆਰ ਅਤੇ ਵਫ਼ਾਦਾਰੀ ਨੂੰ ਕੁਚਲ ਨਹੀਂ ਸਕਦਾ। ਉਸ ਨੇ ਐਲਾਨ ਕੀਤਾ ਕਿ ਉਸ ਨੂੰ ਬਰਤਾਨੀਆਂ ਸਰਕਾਰ ਪਾਸੋਂ ਇਨਸਾਫ਼ ਪ੍ਰਾਪਤੀ ਦੀ ਆਸ ਨਹੀਂ, ਇਸ ਲਈ ਉਸ ਮੁਕੱਦਮੇ ਵਿਚ ਜੋ ਕੇਵਲ ਇਕ ਭਾਰਤ ਤੋਂ ਬਾਹਰ ਵਸਦੇ ਲੋਕਾਂ ਦੀਆਂ ਅੱਖਾਂ ਵਿਚ ਧੂੜ ਝੋਂਕਣ ਦਾ ਇਕ ਨਾਟਕ ਵਾਂਗ ਖੇਡਿਆ ਜਾ ਰਿਹਾ ਹੈ, ਵਿਚ ਉਹ ਨਾ-ਮਿਲਵਰਤਨ ਕਰਨਗੇ। ਉਸਨੇ ਜ਼ੋਰ ਨਾਲ ਕਿਹਾ, "ਮੈਂ ਕ੍ਰਾਂਤੀਕਾਰੀ ਹਾਂ ਅਤੇ ਮੈਂ ਹਿੰਸਕ ਅਸਹਿਯੋਗ ਹੋਵਾਂਗਾ ਜੇ ਵੇਖਿਆ ਕਿ ਅਹਿੰਸਾ ਨਾਲ ਸਫ਼ਲਤਾ ਪ੍ਰਾਪਤ ਨਹੀਂ ਹੋ ਰਹੀ।"

ਆਪਣੇ ਦੇਸ਼, ਧਰਮ ਅਤੇ ਕੌਮ ਦੇ ਪਿਆਰ ਵਿਚ ਉਸ ਨੂੰ ਗੁਨਾਹਗਾਰ ਤੇ ਦੋਸ਼ੀ ਕਰਾਰ ਦੇ ਕੇ ਧਾਰਾ 109 ਅਤੇ 505 ਨਾਲ 117 ਅਤੇ 131 ਦੇ ਅਧੀਨ ਬਰਤਾਨਵੀ ਜੱਜ ਬੀ. ਸੀ. ਕੇਨੇਡੀ ਨੇ 4 ਨਵੰਬਰ 1921 ਨੂੰ ਦੋ ਸਾਲ ਦੀ ਕਰੜੀ ਸਜ਼ਾ ਦੇ ਦਿਤੀ।[21]

## ਹਵਾਲੇ


1. (ਏ) ਆਰ. ਪੀ. ਦੱਤ, ਇੰਡੀਆ ਟੂਡੇ, ਪੰਨਾ 339 (ਐਨ.ਐਮ.ਐਮ.ਐਲ.)
1. ਸ਼ਰੀਫ਼ ਅਹਿਮਦ ਮੁਰਾਦ ਮਹਿਰੇਰਵੀ-ਹਿਯਾਤ-ਏ-ਡਾ. ਕਿਚਲੂ, ਪੰਨੇ 79-81 (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
2. ਟ੍ਰਿਬੀਊਨ ਦੀ ਖ਼ਬਰ, 2 ਜਨਵਰੀ 1920, ਅੰਮ੍ਰਿਤਸਰ ਕਾਂਗਰਸ ਸੈਸ਼ਨ
3. ਸ਼ਰੀਫ਼ ਅਹਿਮਦ ਮੁਰਾਦ ਮਹਿਰੇਰਵੀ—ਹਿਯਾਤ-ਏ-ਡਾ. ਕਿਚਲੂ, ਪੰਨੇ 81-85 (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
4. ਨਿਆਮੇਜ਼ਰ, ਖ਼ਿਲਾਫ਼ਤ ਮੂਵਮੈਂਟ ਇਨ ਇੰਡੀਆ, ਪੰਨਾ 189 (ਐਨ.ਐਮ.ਐਮ.ਐਲ.) (ਬਾਮਫ਼ੋਰਡ ਦੇਖੋ ਉਹੀ, ਪੰਨਾ 148)
5. ਨਿਆਮੇਜ਼ਰ, ਖ਼ਿਲਾਫ਼ਤ ਮੂਵਮੈਂਟ ਇਨ ਇੰਡੀਆ (ਐਨ.ਐਮ.ਐਮ.ਐਲ.)
6. ਆਰ. ਸੀ. ਮਜੂਮਦਾਰ, ਹਿਸਟਰੀ ਐਂਡ ਕਲਚਰ ਆਫ਼ ਇੰਡੀਅਨ ਪੀਪਲਜ਼, ਪੰਨੇ 332-33, ਅੰਕ 7 (ਐਨ.ਐਮ.ਐਮ.ਐਲ.)
7. ਸ਼ਰੀਫ਼ ਅਹਿਮਦ ਮੁਰਾਦ ਮਹਿਰੇਰਵੀ—ਹਿਯਾਤ-ਏ-ਡਾ. ਕਿਚਲੂ, ਪੰਨਾ 90 (ਐਨ.ਐਮ.ਐਮ.ਐਲ.) ਮਾਈਕਰੋ ਫ਼ਿਲਮ
8. ਹੋਮ ਡਿਪਾਰਟਮੈਂਟ (ਪੋਲ), ਵੀਕਲੀ ਰੀਪੋਰਟ, 5 ਜਨਵਰੀ 1920, ਡੀਪਾਜ਼ਿਟ ਫ਼ਾਈਲ ਨੰ: 52, ਫ਼ਰਵਰੀ 1920, ਪੰਨਾ 10 (ਐਨ.ਏ.ਆਈ.)
9. ਪੰਜਾਬ ਪ੍ਰੈਸ ਐਬਸਟਰੈਕਟ : ਅੰਕ 33, ਨੰਬਰ 30, ਜੁਲਾਈ 1920, ਪੰਨਾ 527, ਪਹਿਲੀ ਜੁਲਾਈ 1920 ਦੀ 'ਆਫ਼ਤਾਬ' (ਐਨ.ਏ.ਆਈ.)
10. ਹੋਮ ਡਿਪਾਰਟਮੈਂਟ ਪੋਲ ਡਿਪਾਜ਼ਿਟ ਫ਼ਾਈਲ ਨੰ: 106, ਜੁਲਾਈ 1920 ਕਮਿਸ਼ਨਰ ਆਫ਼ ਪੁਲੀਸ ਬੰਬਈ ਨੂੰ ਲਿਖੀ ਚਿੱਠੀ ਦੀ ਨਕਲ, ਮੰਗਲਵਾਰ 27 ਜੁਲਾਈ, ਨਬੀ ਬੀ (ਐਨ.ਏ.ਆਈ.)
11. ਦੀ ਟ੍ਰਿਬਿਊਨ ਦੀ ਖ਼ਬਰ ਅਕਤੂਬਰ 1920
12. ਐਸ. ਐਸ. ਪੀਰਜ਼ਾਦਾ—ਦੀ ਫ਼ਾਊਂਡੇਸ਼ਨ ਆਫ਼ ਪਾਕਿਸਤਾਨ—ਆਲ ਇੰਡੀਆ ਮੁਸਲਿਮ ਲੀਗ ਸੈਸ਼ਨ ਨਾਗਪੁਰ 30 ਦਸੰਬਰ 1920, ਰੈਜ਼ੂਲੇਸ਼ਨ ਨੰਬਰ 7-ਏ, ਡਾਕੂਮੈਂਟ, ਪੰਨਾ 545

(ਬੀ) ਟ੍ਰਿਬਿਊਨ ਜਨਵਰੀ 1 ਅਤੇ 2, 1926

13. ਟ੍ਰਿਬਿਊਨ, 1 ਫ਼ਰਵਰੀ 1920 ਵਿਚ ਛਪੀ ਤਕਰੀਰ
14. ਪੰਜਾਬ ਪ੍ਰੈਸ ਐਬਸਟਰੈਕਟਸ ਅੰਕ 34, ਨੰਬਰ 10, ਸੀ. ਐਫ਼ 1920, ਪੰਨੇ 169-171 (ਐਨ.ਏ.ਆਈ.)
15. ਐਸ. ਐਮ, ਘੋਸ਼. ਓਰਲ ਹਿਸਟਰੀ ਟ੍ਰਾਂਸਕ੍ਰਿਪਟ (ਐਲ.ਐਮ ਐਮ.ਐਲ.)
16. ਏ. ਵੀ. ਐਨ. ਦੱਤਾ—ਅੰਮ੍ਰਿਤਸਰ ਪਾਸਟ ਐਂਡ ਪ੍ਰੈਜ਼ੈਂਟ, ਪੰਨਾ 89

17. ਕਲਕੱਤੇ ਤੋਂ ਸ੍ਰੀ ਭੂਪਿੰਦਰ ਕੁਮਾਰ ਦੱਤਾ ਤੋਂ ਤੋਂਫ਼ੀਕ ਕਿਚਲੂ ਵਲ ਚਿੱਠੀਆਂ ਤਾਰੀਖ਼ 23 ਸਤੰਬਰ 1978, ਡਾ. ਕਿਚਲੂਜ਼ ਪੇਪਰਜ਼ (ਐਨ.ਐਮ.ਐਮ.ਐਲ.)
18. ਦੀ ਹਿਸਟੋਰਿਕ ਟਰੇਲ ਆਫ਼ ਕਰਾਚੀ– ਦੀ ਨਿਊਜ਼ ਟਾਈਮਸ ਆਫ਼ਿਸ ਕਰਾਚੀ ਦੁਆਰਾ ਪ੍ਰਕਾਸ਼ਤ–ਮੈਜਿਸਟਰੇਟ ਆਰਡਰ ਆਫ਼ ਕਮਿਟਮੈਂਟ, ਪੰਨੇ 19-21
19. ਆਰ. ਵੀ. ਥੰਡਾਨੀ–ਦਿ ਹਿਸਟੋਰੀਕਲ ਕਰਾਚੀ ਟਰੇਲ, ਪੰਨਾ 3
20, 'ਦੀ ਨਿਊ ਟਾਈਮਸ ਆਫ਼ਿਸ' ਕਰਾਚੀ ਹਿਸਟੋਰਿਕ ਟਰੇਲ ਆਫ਼ ਅਲੀ ਬ੍ਰਦਰਜ਼ ਐਂਡ ਅਦਰਜ਼ ਦੁਆਰਾ ਪ੍ਰਕਾਸ਼ਤ, ਭਾਗ 2, ਪੰਨਾ 7
21. ਆਰ. ਵੀ. ਥੰਡਾਨੀ, ਦੀ ਹਿਸਟੋਰੀਕਲ ਕਰਾਚੀ ਟਰੇਲ, ਪੰਨੇ 93-97

# 4. ਸਿਵਲ ਨਾਫ਼ਰਮਾਨੀ

"ਭਾਰਤ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਸਿਵਲ ਨਾ-ਫ਼ਰਮਾਨੀ ਹੀ ਇਕੋ ਇਕ ਰਾਹ ਹੈ"—ਡਾ. ਕਿਚਲੂ[1]

ਜਦੋਂ ਉਹ ਧੂਲੀਆ ਜਿਹਲ ਵਿਚ ਸੀ, ਚੌਰੀ ਚੌਰਾ ਵਿਖੇ ਖ਼ਿਲਾਫ਼ਤ ਅਤੇ ਨਾ-ਮਿਲਵਰਤਨ ਅੰਦੋਲਨ ਨੂੰ ਜ਼ਬਰਦਸਤ ਧੱਕਾ ਵਜਿਆ। ਫ਼ਰਵਰੀ 1922 ਵਿਚ ਕਾਂਗਰਸੀ ਵਰਕਰਾਂ ਨੇ ਉੱਤਰ ਪ੍ਰਦੇਸ਼ ਵਿਚ 21 ਪੁਲਸੀਆਂ ਅਤੇ ਪਿੰਡਾਂ ਦੇ ਚੌਕੀਦਾਰਾਂ ਨੂੰ ਕਤਲ ਕਰ ਦਿਤਾ। ਇਹ ਖ਼ਬਰ ਸੁਣ ਕੇ ਮਹਾਤਮਾ ਗਾਂਧੀ ਭੈਭੀਤ ਹੋ ਗਏ ਅਤੇ ਉਹਨਾਂ ਨੇ ਬਾਰਦੌਲੀ ਵਿਖੇ ਵਰਕਿੰਗ ਕਮੇਟੀ ਦੀ ਤੁਰੰਤ ਹੀ ਮੀਟਿੰਗ ਸੱਦ ਲਈ। ਅੰਦੋਲਨ ਮੁਲਤਵੀ ਕਰ ਦਿਤਾ ਗਿਆ ਅਤੇ ਗਾਂਧੀ ਨੇ ਕਾਂਗਰਸੀਆਂ ਅਤੇ ਦੇਸ਼ਵਾਸੀਆਂ ਨੂੰ ਆਖਿਆ ਕਿ ਉਹ ਹੱਥਕਰਘਿਆਂ ਤੇ ਕੰਮ ਕਰਨ, ਛੂਤ ਛਾਤ ਦੂਰ ਕਰਨ, ਫ਼ਿਰਕੂ ਏਕਤਾ ਅਤੇ ਨਸ਼ਾ ਵਿਰੋਧੀ ਕੰਮਾਂ ਆਦਿ ਦੇ ਸੰਬੰਧ ਵਿਚ ਉਸਾਰੂ ਪ੍ਰੋਗਰਾਮਾਂ 'ਤੇ ਕੰਮ ਕਰਨ।

10 ਮਾਰਚ 1922 ਨੂੰ ਮਹਾਤਮਾ ਗਾਂਧੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਉਸ ਨੂੰ ਛੇ ਸਾਲ ਕੈਦ ਦੀ ਸਜ਼ਾ ਸੁਣਾਈ ਗਈ। ਸਰਕਾਰ ਦੀ ਦਬਾਉਣ ਦੀ ਨੀਤੀ ਨੇ ਦੇਸ਼ ਭਰ ਵਿਚ ਇਹ ਭਾਵਨਾ ਪੈਦਾ ਕੀਤੀ ਕਿ ਸਰਕਾਰ ਨੂੰ ਆਪਣੀ ਜ਼ੁਲਮ ਦੀ ਨੀਤੀ ਪ੍ਰਤੀ ਮਜਬੂਰ ਕਰਨ ਲਈ ਸਿਵਲ ਨਾ-ਫ਼ੁਰਮਾਨੀ ਤੇ ਮੁੜ ਵਿਚਾਰ ਕੀਤੀ ਜਾਏ। ਆਲ ਇੰਡੀਆ ਕਾਂਗਰਸ ਕਮੇਟੀ ਵਲੋਂ ਬਣਾਈ ਕਮੇਟੀ ਨੇ ਦੇਸ਼ ਦਾ ਦੌਰਾ ਕੀਤਾ ਅਤੇ ਉਹਨਾਂ ਰਿਪੋਰਟ ਦਿਤੀ ਕਿ ਉਹਨਾਂ ਮਹਿਸੂਸ ਕੀਤਾ ਹੈ ਕਿ ਮਹਾਤਮਾ ਗਾਂਧੀ ਵਲੋਂ ਦਿਤੇ ਉਸਾਰੂ ਪ੍ਰੋਗਰਾਮ ਪ੍ਰਤੀ ਲੋਕਾਂ ਦਾ ਵਿਸ਼ਵਾਸ ਘਟਿਆ ਹੈ ਅਤੇ ਇਹ

ਵੀ ਕਿ ਦੇਸ਼ ਵੱਡੇ ਪੈਮਾਨੇ ਤੇ ਸਿਵਲ ਨਾ-ਫ਼ੁਰਮਾਨੀ ਨੂੰ ਜਾਰੀ ਰੱਖਣ ਪ੍ਰਤੀ ਵੀ ਤਿਆਰ ਨਹੀਂ ਹੈ ।

18 ਅਗਸਤ 1923[3] ਨੂੰ ਜੇਲ੍ਹ ਵਿਚੋਂ ਰਿਹਾ ਹੋਣ ਤੋਂ ਬਾਅਦ ਮਹਿਸੂਸ ਕੀਤਾ ਕਿ ਉਸਦੇ ਜੇਲ੍ਹ ਜਾਣ ਦੇ ਸਮੇਂ ਆਰੰਭ ਵਿਚ ਜੋ ਸਥਿਤੀ ਸੀ, ਉਹ ਬਿਲਕੁਲ ਹੀ ਬਦਲ ਗਈ ਹੈ । 1922 ਦੇ ਬਾਰਦੌਲੀ ਮਤੇ ਦੇ ਆਧਾਰ ਤੇ ਅਚਾਨਕ ਖ਼ਿਲਾਫ਼ਤ ਅਤੇ ਨਾ-ਮਿਲਵਰਤਨ ਅੰਦੋਲਨ ਵਾਪਸ ਲੈ ਲਏ ਜਾਣ ਕਾਰਨ ਦੇਸ਼ ਵਿਚ ਸਥਿਰਤਾ ਦਾ ਵਾਤਾਵਰਣ ਬਣ ਗਿਆ ਹੈ । ਦੇਸ਼ ਦੇ ਆਜ਼ਾਦੀ ਅੰਦੋਲਨ ਦੀ ਗਤੀਹੀਣਤਾ ਕਾਰਨ ਲੋਕਾਂ ਦੀ ਸ਼ਕਤੀ ਵਰਤੇ ਜਾਣ ਦਾ ਕੋਈ ਰਾਹ ਨਾ ਹੋਣ ਕਾਰਨ ਉਹ ਆਪਣੇ ਆਪ ਫ਼ਿਰਕੂ ਝਗੜਿਆਂ ਵਿਚ ਬਦਲ ਗਈ ਅਤੇ ਫਲਸਰੂਪ ਉੱਤਰੀ ਭਾਰਤ, ਵਿਸ਼ੇਸ਼ ਕਰਕੇ ਪੰਜਾਬ ਵਿਚ ਫ਼ਿਰਕੂ ਫ਼ਸਾਦ ਦੇ ਰੂਪ ਵਿਚ ਫੁੱਟ ਪਈ । ਇਸ ਸਥਿਤੀ ਦਾ ਲਾਭ ਬਿਊਰੋਕ੍ਰੇਸੀ ਵਲੋਂ ਉਠਾਇਆ ਜਾਣ ਲਗ ਪਿਆ ਤੇ ਲੋਕਾਂ ਵਿਚ ਵੰਡੀਆਂ ਪਾ ਕੇ 'ਹਿੰਦੂ-ਮੁਸਲਮ ਏਕਤਾ' 'ਤੇ ਆਧਾਰਤ ਕੌਮੀ ਭਾਵਨਾ ਨੂੰ ਨੁਕਸਾਨ ਪਹੁੰਚਾਇਆ ਜਾਣ ਲਗ ਪਿਆ । ਫ਼ਿਰਕਾਪ੍ਰਸਤੀ ਦੀ ਫੈਲ ਰਹੀ ਅੱਗ ਤੋਂ ਮੌਕਾਪ੍ਰਸਤ ਅਤੇ ਫ਼ਿਰਕੂ ਨਿਜੀ ਲਾਭ ਪ੍ਰਾਪਤ ਕਰਨ ਲੱਗ ਪਏ ।

ਇਸ ਸਮੇਂ ਦੌਰਾਨ ਡਾ. ਕਿਚਲੂ ਨੇ ਭਾਰਤੀਆਂ ਦੇ ਸਾਹਮਣੇ ਆਉਣ ਵਾਲੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਠੋਸ ਤਰੀਕਿਆਂ ਦੀ ਵਰਤੋਂ ਦੀ ਵਕਾਲਤ ਕਰਕੇ ਆਪਣੀ ਜੁਝਾਰੂ ਸ਼ਖ਼ਸੀਅਤ ਦਾ ਸਬੂਤ ਦਿਤਾ । ਉਸ ਅਨੁਸਾਰ ਲੋਕਾਂ ਨੂੰ ਇਕ ਸਾਂਝੇ ਉਦੇਸ਼ ਲਈ ਉਤਸਾਹਿਤ ਕੀਤਾ ਜਾ ਸਕਦਾ ਸੀ, ਤੇ ਇਹ ਸਾਂਝਾ ਉਦੇਸ਼ ਦੇਸ਼ ਦੀ ਆਜ਼ਾਦੀ ਸੀ । ਇਸ ਉਦੇਸ਼ ਨੂੰ ਸਾਂਝੇ ਦੁਸ਼ਮਣ—ਅੰਗਰੇਜ਼ਾਂ ਦੇ ਵਿਰੁੱਧ ਲਗਾਤਾਰ ਜ਼ੋਰਦਾਰ ਸੰਘਰਸ਼ ਜਾਰੀ ਰਖ ਕੇ ਦ੍ਰਿੜ ਕੀਤਾ ਜਾ ਸਕਦਾ ਸੀ । ਇਸ ਰਾਹੀਂ ਹੀ ਦੇਸ਼ਵਾਸੀਆਂ ਦਾ ਧਿਆਨ ਛੋਟੇ ਮੋਟੇ ਫ਼ਿਰਕੂ ਅਤੇ ਰਾਜਨੀਤਕਾਂ ਮੱਤਭੇਤਾਂ ਵਲੋਂ ਹਟਾ ਕੇ, ਇਹਨਾਂ ਦੀ ਥਾਂ ਉਸਾਰੂ ਸਥਿਤੀਆਂ ਪੈਦਾ ਕਰਕੇ ਕੌਮੀ ਏਕਤਾ ਦੀ ਭਾਵਨਾ ਮਜ਼ਬੂਤ ਕੀਤੀ ਜਾ ਸਕਦੀ ਸੀ, ਜੋ ਕੌਮੀ ਨਿਸ਼ਾਨਾ ਪ੍ਰਾਪਤ ਕਰਨ ਲਈ ਬਹੁਤ ਜ਼ਰੂਰੀ ਸੀ ।

ਡਾ. ਕਿਚਲੂ ਜਦੋਂ ਜੇਲ੍ਹ ਵਿਚੋਂ ਰਿਹਾਅ ਹੋਇਆ ਤਾਂ ਉਸ ਦੇ ਦਿਮਾਗ਼ ਵਿਚ ਦੋ ਪ੍ਰੌਢ ਪ੍ਰੋਗਰਾਮ ਸਨ, ਜੇ ਉਹਨਾਂ ਤੇ ਅਮਲ ਕੀਤਾ ਜਾਏ ਤਾਂ ਉਹ ਭਵਿੱਖ ਦੇ ਸੰਘਰਸ਼ ਵਿਚ ਪ੍ਰਭਾਵਸ਼ਾਲੀ ਹਿੱਸਾ ਪਾ ਸਕਦੇ ਸਨ । ਪਹਿਲਾ ਸਿਵਲ ਨਾ-ਫ਼ੁਰਮਾਨੀ ਪ੍ਰੋਗਰਾਮ ਸੀ, ਜਿਸਦਾ ਉਦੇਸ਼ ਕੌਮੀ ਸੰਘਰਸ਼ ਅਤੇ ਬਾਰਦੌਲੀ ਮਤੇ ਕਾਰਨ ਲਗੇ ਧੱਕੇ ਕਾਰਨ ਪੈਦਾ ਹੋਈ ਭਾਵਨਾ ਬਾਰੇ ਪੁਨਰ ਵਿਚਾਰ ਕਰਨਾ ਸੀ । ਅਤੇ ਦੂਜਾ ਤਨਜ਼ੀਮ ਸੰਸਥਾ ਦੀ ਸਥਾਪਨਾ ਸੀ, ਜਿਸਦਾ ਉਦੇਸ਼ ਮੁਸਲਮਾਨਾਂ ਨੂੰ ਆਧੁਨਿਕ ਆਧਾਰ ਤੇ ਪੁਨਰ ਸੰਗਠਤ ਕਰਨਾ ਸੀ । ਕਿਉਂਕਿ ਉਸਦਾ ਵਿਚਾਰ ਸੀ ਕਿ ਜਦੋਂ ਧਾਰਮਕ, ਸਮਾਜਕ, ਆਰਥਕ ਅਤੇ ਵਿਦਿਅਕ ਖੇਤਰਾਂ ਵਿਚ ਸੁਧਾਰ ਹੋਵੇਗਾ ਤਾਂ ਇਹ ਪਛੜੀ ਅਤੇ ਅਨਪੜ੍ਹ ਜਾਤੀ ਕੌਮੀ ਭਾਵਨਾ ਨੂੰ ਸਮਝ ਸਕੇਗੀ ਤੇ ਉਸ ਨਾਲ ਭਰਪੂਰ ਹੋ ਸਕੇਗੀ । ਦੋਹਾਂ

ਪ੍ਰੋਗਰਾਮਾਂ ਦਾ ਨਿਸ਼ਾਨਾ ਸਵਰਾਜ ਉਦੇਸ਼ ਦੀ ਪ੍ਰਾਪਤੀ ਸੀ ।

ਡਾ. ਕਿਚਲੂ ਕੌਂਸਲ ਵਿਚ ਦਾਖ਼ਲੇ ਦੇ ਵਿਚਾਰ ਦਾ ਵਿਰੋਧੀ ਸੀ । ਇਹ ਸੁਲਾਹਕੁਲ ਨੇਤਾਵਾਂ ਜਿਵੇਂ ਕਿ ਸੀ. ਆਰ. ਦਾਸ, ਮਾਲਵੀਆ, ਲਾਲਾ ਲਾਜਪਤ ਰਾਏ ਅਤੇ ਦੂਜੇ ਨੇਤਾਵਾਂ ਦੀ ਮੁੱਖ ਯੁੱਧ ਨੀਤੀ ਸੀ । ਇਸ ਉਦੇਸ਼ ਲਈ ਉਹਨਾਂ ਸਵਰਾਜ ਪਾਰਟੀ ਬਣਾਈ । ਉਸ ਅਨੁਸਾਰ ਪਾਰਟੀ ਦੇ ਨੇਤਾ, ਜਿਨ੍ਹਾਂ ਦਾ ਮਹਾਤਮਾ ਗਾਂਧੀ ਵਿਚ ਪੂਰਣ ਵਿਸ਼ਵਾਸ ਸੀ, ਚਾਹੁੰਦੇ ਸਨ ਕਿ ਉਹ ਕੌਂਸਲਾਂ ਦੀ ਮੈਂਬਰਸ਼ਿਪ ਪ੍ਰਾਪਤ ਕਰਨ ਦੀ ਨੀਤੀ ਅਪਨਾਉਣ, ਕਿਉਂਕਿ ਉਹ ਮਹਿਸੂਸ ਕਰਦੇ ਸਨ ਕਿ ਉਹ ਕੌਂਸਲ ਦੇ ਮੈਂਬਰ ਵਜੋਂ ਵਿਧਾਨ ਸਭਾ ਵਿਚ ਦਾਖ਼ਲ ਹੋ ਕੇ ਅੰਦਰੋਂ ਸਰਕਾਰ ਤੇ ਦਬਾਅ ਪਾ ਸਕਣਗੇ । ਅਸਲ ਵਿਚ ਇਹ ਸੰਭਵ ਨਹੀਂ ਸੀ, ਕਿਉਂਕਿ ਸਵਰਾਜ ਪਾਰਟੀ ਕਦੀ ਵੀ ਵਿਧਾਨ ਸਭਾ ਵਿਚ ਬਹੁਮਤ ਪ੍ਰਾਪਤ ਨਹੀਂ ਸੀ ਕਰ ਸਕਦੀ, ਇਹ ਵੱਧ ਤੋਂ ਵੱਧ 143 ਵੋਟਾਂ ਵਿਚੋਂ 52 ਜਾਂ 53 ਵੋਟਾਂ ਪ੍ਰਾਪਤ ਕਰ ਸਕਦੇ ਸਨ ।[3] ਡਾ. ਕਿਚਲੂ ਨੇ ਇਹ ਐਲਾਨ ਕਰਕੇ ਸਵਰਾਜੀਆਂ 'ਤੇ ਹਮਲਾ ਕੀਤਾ ਕਿ ਉਹ ਚਾਹੁੰਦਾ ਹੈ ਕਿ ਨਾ-ਮਿਲਵਰਤਨ ਪ੍ਰੋਗਰਾਮ ਦੇ ਇਕ ਅੰਗ ਵਜੋਂ ਕੌਂਸਲਾਂ ਦਾ ਬਾਈਕਾਟ ਕੀਤਾ ਜਾਏ, ਜੋ ਮਹਾਤਮਾ ਗਾਂਧੀ ਦੇ ਵਿਸ਼ਵਾਸ ਦਾ ਬੁਨਿਆਦੀ ਅਸੂਲ ਹੈ ।[4] ਉਸ ਨੇ ਕਿਹਾ ਕਿ ਇਹ ਪਾੜਾ ਨਿਰਾਸ਼ਾ ਦੀ ਭਾਵਨਾ ਪੈਦਾ ਕਰਨ ਲਈ ਜ਼ਿਮੇਦਾਰ ਹੈ । ਇਸ ਦੇ ਨਾਲ ਹੀ ਕਾਂਗਰਸ ਦੇ ਕੈਂਪ ਵਿਚ ਮੱਤਭੇਦ ਉਭਾਰਨ ਵਾਲਾ ਅਤੇ ਉਹਨਾਂ ਕੁਝ ਸੂਖਮ ਸੋਚਣੀ ਵਾਲੇ ਲੋਕਾਂ ਨੂੰ ਮੌਕਾ ਦੇਣ ਵਾਲਾ ਹੈ ਜੋ ਕਾਂਗਰਸ ਦੇ ਪ੍ਰੋਗਰਾਮ ਵਿਚ ਹਿੱਸਾ ਨਹੀਂ ਲੈਣਾ ਚਾਹੁੰਦੇ ਤੇ ਕੇਵਲ ਉਦੇਸ਼ ਨੂੰ ਨੁਕਸਾਨ ਪਹੁੰਚਾਣਾ ਚਾਹੁੰਦੇ ਹਨ । ਇਸ ਨਾਲ ਉਹ ਲੋਕੀਂ ਜਿਨ੍ਹਾਂ ਆਪਣੇ ਆਪ ਨੂੰ ਫ਼ਿਰਕੂ ਨੇਤਾ ਦੇ ਰੂਪ ਵਿਚ ਸਥਾਪਤ ਕਰਕੇ ਪ੍ਰਮੁੱਖਤਾ ਪ੍ਰਾਪਤ ਕੀਤੀ ਹੋਈ ਹੈ, ਆਪਣੇ ਹਿੱਤ ਲਈ ਵਰਤਣਗੇ । ਇਸ ਲਈ ਕਿਚਲੂ ਨੇ ਜ਼ੋਰ ਦਿਤਾ ਕਿ ਉਲੇਮਾਵਾਂ ਵਲੋਂ ਕੌਂਸਲ ਵਿਚ ਦਾਖ਼ਲੇ ਤੇ ਜੋ ਪਾਬੰਦੀ ਪਹਿਲਾਂ ਤੋਂ ਲਾਈ ਗਈ ਹੋਈ ਹੈ ਉਸ ਨੂੰ ਮੰਨਿਆਂ ਜਾਣਾ ਚਾਹੀਦਾ ਹੈ ਅਤੇ ਕਾਂਗਰਸ ਨੂੰ ਇਹ ਪਾਬੰਦੀ ਨਹੀਂ ਹਟਾਣੀ ਚਾਹੀਦੀ ।[5] ਉਸ ਨੇ ਹੋਰ ਕਿਹਾ ਕਿ ਕੌਂਸਲਾਂ ਵਿਚ ਦਾਖ਼ਲ ਹੋਣ ਦੀ ਚਾਹਤ ਦਾ ਖ਼ਿਆਲ ਜ਼ਾਤੀ ਖਹਿਬੜਬਾਜ਼ੀ ਤੇ ਝਗੜੇ ਪੈਦਾ ਕਰੇਗਾ, ਜਿਸ ਨਾਲ ਕਾਂਗਰਸ ਅਤੇ ਖ਼ਿਲਾਫ਼ਤ ਦੀ ਸਥਿਤੀ ਕਮਜ਼ੋਰ ਹੋਵੇਗੀ ਅਤੇ ਲੋਕਾਂ ਦਾ ਰਾਸ਼ਟਰੀ ਵਰਕਰਾਂ ਵਿਚ ਵਿਸ਼ਵਾਸ ਘਟੇਗਾ । ਫ਼ਿਰਕੂ ਮਤਭੇਦ ਪੈਦਾ ਹੋਣਗੇ ਅਤੇ ਤੀਜੀ ਪਾਰਟੀ ਜਿਸ ਵਿਚ ਬਿਊਰੋਕ੍ਰੇਸੀ ਵੀ ਹੈ ਆਪਣੇ ਹਿੱਤਾਂ ਅਨੁਸਾਰ ਦੇਸ਼ਵਾਸੀਆਂ ਨੂੰ ਵਰਤੇਗੀ । ਸੀ. ਆਰ. ਦਾਸ ਡਾ. ਕਿਚਲੂ ਦਾ ਪ੍ਰਸ਼ੰਸਕ ਸੀ ਅਤੇ ਉਸ ਨੂੰ ਸਵਰਾਜੀਆਂ ਵਿਚ ਸ਼ਾਮਲ ਕਰਨਾ ਚਾਹੁੰਦਾ ਸੀ ਇਸ ਲਈ ਉਸ ਨੇ ਸੁਭਾਸ਼ ਚੰਦਰ ਬੋਸ ਨੂੰ ਭੁਪਿੰਦਰ ਕੁਮਾਰ ਨਾਲ ਮਿਲਣ ਤੇ ਉਸ ਨੂੰ ਇਹ ਆਖਣ ਲਈ ਭੇਜਿਆ ਕਿ ਉਹ ਡਾ. ਕਿਚਲੂ ਨੂੰ ਉਸਦੀ ਰਿਹਾਈ ਤੋਂ ਤੁਰੰਤ ਬਾਅਦ ਸਵਰਾਜ ਪਾਰਟੀ ਵਿਚ ਸ਼ਾਮਲ ਹੋਣ ਲਈ ਪ੍ਰੇਰਤ ਕਰੇ । ਡਾ. ਕਿਚਲੂ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿਤਾ ।[6]

ਰੌਲਟ ਐਕਟ ਵਿਰੋਧੀ ਅਤੇ ਖ਼ਿਲਾਫ਼ਤ ਤੇ ਨਾ-ਮਿਲਵਰਤਨ ਅੰਦੋਲਨਾਂ ਦੌਰਾਨ ਡਾਕਟਰ ਕਿਚਲੂ ਸਿੱਖਾਂ ਵਿਚ ਹਰਮਨ ਪਿਆਰਾ ਹੋ ਗਿਆ। ਉਹ ਸਿੱਖ ਲੀਗ ਨਾਲ ਦੇ ਪਹਿਲੇ ਇਜਲਾਸ ਵਿਚ ਸ਼ਾਮਲ ਹੋਣ ਵਾਲੇ ਸਦਭਾਵਨਾ ਮਿਸ਼ਨ ਦਾ ਇਕ ਮੈਂਬਰ ਸੀ (ਜੋ ਕਾਂਗਰਸ ਅਤੇ ਮੁਸਲਮ ਲੀਗ ਸੈਸ਼ਨ ਦੇ ਨਾਲ ਹੋਇਆ ਸੀ)। ਇਸ ਮਿਸ਼ਨ ਵਿਚ ਮਹਾਤਮਾ ਗਾਂਧੀ, ਬਾਲ ਗੰਗਾਧਰ ਤਿਲਕ ਅਤੇ ਹੋਰ ਨੇਤਾ ਵੀ ਸ਼ਾਮਲ ਸਨ।[7] ਇਹ ਸਿੱਖ ਲੀਗ ਦਾ ਪਹਿਲਾ ਇਜਲਾਸ ਸੀ, ਜਿਸ ਨੇ ਬਾਬਾ ਖੜਕ ਸਿੰਘ ਦੀ ਅਗਵਾਈ ਵਿਚ ਕੌਮੀ ਸਿੱਖ ਰਾਜਨੀਤੀ ਵਿਚ ਇਕ ਮੀਲ ਪੱਥਰ ਸਥਾਪਤ ਕੀਤਾ।

ਡਾਕਟਰ ਕਿਚਲੂ ਇਕੋ ਇਕ ਮੁਸਲਮ ਵਿਚੋਲੇ ਦੇ ਰੂਪ ਵਿਚ 1920-21 ਵਿਚ ਹਿੰਦੂ ਸਿੱਖਾਂ ਦੇ ਝਗੜੇ ਨੂੰ ਨਿਪਟਾਣ ਲਈ ਸਰਗਰਮ ਰਿਹਾ। ਸਿੱਖਾਂ ਵਿਚ ਉਸਦੇ ਪ੍ਰਭਾਵ ਦਾ ਚੰਗਾ ਸਿੱਟਾ ਨਿਕਲਿਆ ਅਤੇ 1926 ਵਿਚ ਸਿੱਖਾਂ ਵਲੋਂ ਉਸਨੂੰ 'ਸਿੰਘ' ਦਾ ਖ਼ਿਤਾਬ ਦੇ ਕੇ ਸਨਮਾਨਿਆ। ਸਿੱਖ ਨੌਜਵਾਨਾਂ ਅਤੇ ਸਿੱਖ ਕਿਸਾਨਾਂ ਪੁਰ ਪ੍ਰਭਾਵ ਕਾਰਨ ਪੰਜਾਬ ਵਿਚਲੇ ਗ਼ਦਰ ਪਾਰਟੀ ਦੇ ਨੇਤਾਵਾਂ ਵਲੋਂ ਡਾ. ਕਿਚਲੂ ਦੀ ਇਜ਼ਤ ਕੀਤੀ ਜਾਂਦੀ ਸੀ।[8] ਅਤੇ ਉਸਦੇ ਉਨ੍ਹਾਂ ਨਾਲ ਮਿੱਤਰਤਾ ਪੂਰਨ ਸੰਬੰਧ ਸਨ। ਸਰਦਾਰ ਰਘਬੀਰ ਸਿੰਘ ਸਾਬਕਾ ਮੈਂਬਰ ਸਿੰਘ ਸਭਾ (1920) ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (1923 ਤੋਂ 1926) ਰਾਹੀਂ ਆਲ ਇੰਡੀਆ ਕਾਂਗਰਸ ਸਿੱਖ ਨੇਤਾਵਾਂ ਦੀਆਂ ਭਾਵਨਾਵਾਂ ਨੂੰ ਟੋਹਣ ਦੀ ਕੋਸ਼ਿਸ਼ ਕਰ ਰਹੀ ਸੀ। ਡਾ. ਕਿਚਲੂ ਤੋਂ ਵੱਧ ਸਿੱਖਾਂ ਵਿਚ ਸਨਮਾਨਤ ਕੋਈ ਕਾਂਗਰਸੀ ਨੇਤਾ ਨਹੀਂ ਸੀ। ਇਸ ਲਈ ਉਨ੍ਹਾਂ ਨੇ ਡਾ. ਕਿਚਲੂ ਨੂੰ ਕਾਂਗਰਸ ਅਤੇ ਉਹਨਾਂ ਵਿਚ ਵਿਚੋਲਗੀ ਕਰਨ ਲਈ ਸਵੀਕਾਰ ਕਰ ਲਿਆ।

ਡਾ. ਕਿਚਲੂ ਨੇ ਅਕਾਲੀਆਂ ਨੂੰ ਰਾਜਨੀਤਕ ਸੇਧ ਦਿਤੀ, ਕਿਉਂਕਿ ਉਹਨਾਂ ਦੀ ਗੁਰਦੁਆਰਾ ਸੁਧਾਰ ਲਹਿਰ ਨੇ ਉਹਨਾਂ ਨੂੰ ਅੰਗਰੇਜ਼ੀ ਸਰਕਾਰ ਦੇ ਵਿਰੁੱਧ ਨਿਡਰ ਸੈਨਕਾਂ ਦੇ ਰੂਪ ਵਿਚ ਸਥਾਪਤ ਕਰ ਦਿਤਾ ਸੀ।* ਜਿਸ ਨੂੰ ਭਵਿੱਖ ਵਿਚ ਉਸ ਨੇ

---

* ਅਕਾਲੀ ਅੰਦੋਲਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ 1920 ਵਿਚ ਆਰੰਭ ਕੀਤਾ ਗਿਆ ਸੀ। ਉਨ੍ਹਾਂ ਦੀ ਬੁਨਿਆਦੀ ਮੰਗ ਇਹ ਸੀ ਕਿ ਗੁਰਦੁਆਰਿਆਂ ਤੋਂ ਉਨ੍ਹਾਂ ਹਿੰਦੂ ਮਹੰਤਾਂ ਦੇ ਪ੍ਰਬੰਧ ਨੂੰ ਖ਼ਤਮ ਕੀਤਾ ਜਾਏ, ਜੋ ਭ੍ਰਿਸ਼ਟਾਚਾਰੀ ਹੋ ਚੁੱਕੇ ਹਨ। ਤੇ ਉਹਨਾਂ ਦੇ ਸੁਧਾਰ ਲਈ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਿਆ ਜਾਏ। ਦੂਜੇ ਪੱਧਰ ਤੇ ਗੁਰਦੁਆਰਾ ਸੁਧਾਰ ਲਹਿਰ ਰਾਜਨੀਤਕ ਖੇਤਰ ਵਿਚ ਦਾਖ਼ਲ ਹੋ ਗਈ। ਬਰਤਾਨਵੀ ਸਰਕਾਰ ਵਲੋਂ ਨਾਭਾ ਦੇ ਰਾਜੇ ਨੂੰ ਹਟਾਏ ਜਾਣ ਦੇ ਕਦਮ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਧਾਰਮਕ ਅਤੇ ਰਾਜਨੀਤਕ ਸਵਾਲ ਬਣਾ ਲਿਆ ਅਤੇ ਨਾਭਾ ਦੇ ਗੰਗਸਰ ਗੁਰਦੁਆਰੇ ਵਿਖੇ ਮੋਰਚਾ ਲਾ ਦਿਤਾ। ਉਹ ਗੰਗਸਰ ਗੁਰਦੁਆਰੇ 25 ਮੈਂਬਰਾਂ ਦੇ ਜਥੇ ਭੇਜਣ ਲਗ ਪਏ। ਜਦੋਂ 1923 ਦੇ ਆਰੰਭ ਵਿਚ ਪੰਡਤ ਜਵਾਹਰਲਾਲ ਨਹਿਰੂ ਅਤੇ ਪ੍ਰਿੰਸੀਪਲ ਗਿਡਵਾਨੀ ਆਬਜ਼ਰਵਰ ਵਜੋਂ ਉਥੇ ਗਏ ਤਾਂ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

ਸਰਬ ਭਾਰਤੀ ਰੂਪ ਵਿਚ ਪੇਸ਼ ਕੀਤਾ। ਇਹ ਇਕ ਅਜਿਹੀ ਪ੍ਰਭਾਵਸ਼ਾਲੀ ਸ਼ਕਤੀ ਪੂਰਣ ਕਰੜੇ ਜ਼ਬਤ ਤੇ ਆਧਾਰਿਤ ਚੰਗੀ ਤਰ੍ਹਾਂ ਗਠੀ ਹੋਈ ਸੰਸਥਾ ਸੀ ਅਤੇ ਸਭ ਤੋਂ ਵੱਧ ਉਸ ਵਿਚ ਹਿੰਮਤ, ਬਹਾਦਰੀ ਅਤੇ ਅਟੁੱਟ ਵਿਸ਼ਵਾਸ ਸੀ।

ਡਾ ਕਿਚਲੂ ਨੇ ਗੁਰਦੁਆਰਾ ਸੁਧਾਰ ਲਈ ਚਲਾਈ ਗਈ ਅਕਾਲੀ ਅੰਦੋਲਨ ਨੂੰ ਸਿਵਲ ਨਾ-ਫ਼ਰਮਾਨੀ ਦੇ ਲਈ ਇਕ ਮਾਡਲ ਦੇ ਰੂਪ ਵਿਚ ਲਿਆ, ਜਿਸ ਨੇ ਸਾਰੇ ਭਾਰਤ ਨੂੰ ਪ੍ਰਭਾਵਿਤ ਕੀਤਾ। ਇਸ ਤੋਂ ਵੀ ਵੱਧ ਉਸ ਨੇ ਕਾਂਗਰਸ ਵਿਚ ਅਕਾਲੀਆਂ ਦੇ ਉਦੇਸ਼ ਦੀ ਹਿਮਾਇਤ ਕੀਤੀ ਕਿ ਉਸ ਦੇ ਆਪਣੇ ਰਾਜਨੀਤਕ ਮੂਲ ਸਿਧਾਂਤ ਹਨ, ਜਿਹਨਾਂ ਨੇ ਅੰਗਰੇਜ਼ੀ ਸਾਮਰਾਜ ਦੇ ਵਿਰੁੱਧ ਲੜੀ ਜਾ ਰਹੀ ਲੜਾਈ ਵਿਚ ਨਵੇਂ ਮੁਹਾਜ਼ ਕਾਇਮ ਕੀਤੇ ਹਨ। ਇਸ ਲਈ ਕੌਮੀ ਅੰਦੋਲਨ ਵਿਚ ਜਾਨ ਪੈਦਾ ਕਰਨ ਲਈ ਸਾਰੇ ਪ੍ਰਾਪਤ ਸਾਧਨਾਂ ਦੀ ਵਰਤੋਂ ਕੀਤੀ ਜਾਣੀ ਚਾਹੀਦੀ ਹੈ। ਇਸ ਤਰ੍ਹਾਂ ਅਕਾਲੀ ਅੰਦੋਲਨ ਜੋ ਗੁਰਦੁਆਰਿਆਂ ਦੇ ਸੁਧਾਰ ਲਈ ਧਾਰਮਕ ਅੰਦੋਲਨ ਦੇ ਰੂਪ ਵਿਚ ਆਰੰਭ ਹੋਇਆ ਸੀ, ਰਾਜਨੀਤਕ ਰੂਪ ਧਾਰਨ ਕਰ ਗਿਆ।

ਫਿਰ ਉਸ ਸਮੇਂ ਡਾਕਟਰ ਕਿਚਲੂ ਦੀ ਰਾਜਨੀਤਕ ਜੱਦੋਜਹਿਦ ਵਿਚ ਪ੍ਰਤੱਖ ਰੂਪ ਵਿਚ ਅਨੋਖਾ ਪ੍ਰੀਵਰਤਨ ਆਇਆ ਜਦੋਂ ਉਹ ਅਹਿੰਸਾ ਦਾ ਪ੍ਰਚਾਰ ਕਰ ਰਿਹਾ ਸੀ, ਉਸੇ ਸਮੇਂ ਉਸ ਨੇ ਬਬਰ ਅਕਾਲੀਆਂ ਦੇ ਉਦੇਸ਼ ਦੀ ਹਿਮਾਇਤ ਕਰ ਦਿਤੀ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਪ੍ਰਵੇਸ਼ ਕਰ ਗਏ ਸਨ ਤੇ ਜਿਨ੍ਹਾਂ ਦੀ ਪ੍ਰਤੀਨਿਧਤਾ ਊਧਮ ਸਿੰਘ, ਗੁਰਮੁਖ ਸਿੰਘ, ਹੀਰਾ ਸਿੰਘ ਦਰਦ (ਫੁੱਲਵਾੜੀ) ਅਤੇ ਮਿੱਤ ਸਿੰਘ ਕਨੇਡੀਅਨ ਆਦਿ ਗ਼ਦਰੀ ਕਰਦੇ ਸਨ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਐਗਜ਼ੈਕਟਿਵ ਵਿਚ ਸ਼ਾਮਲ ਸਨ।[9]

ਸਤੰਬਰ 1923 ਦੇ ਪਹਿਲੇ ਹਫ਼ਤੇ ਡਾਕਟਰ ਕਿਚਲੂ ਨੇ ਐਲਾਨ ਕੀਤਾ ਕਿ ਉਹ ਸਾਰੇ ਫ਼ਿਰਕਿਆਂ ਦੀ ਕਾਨਫ਼ਰੰਸ ਸੱਦਣਾ ਚਾਹੁੰਦੇ ਹਨ ਜਿਸ ਵਿਚ ਉਲੇਮਾਂ, ਮੌਲਵੀ, ਪੰਡਤ, ਸਵਾਮੀ ਸ਼ਰਧਾ ਨੰਦ ਅਤੇ ਪੰਡਤ ਮਾਲਵੀਆ ਸਮੇਤ ਸਾਰੇ ਸ਼ਾਮਲ ਹੋਣ ਅਤੇ ਲਖਨਊ ਪੈਕਟ ਵਰਗਾ ਕੋਈ ਸਮਝੌਤਾ ਕੀਤਾ ਜਾਏ।[10]

ਸਤੰਬਰ ਦੇ ਮੱਧ ਵਿਚ ਡਾ. ਕਿਚਲੂ ਆਲ ਇੰਡੀਆ ਕਾਂਗਰਸ ਦੇ ਦਿੱਲੀ ਵਿਚ ਹੋਏ ਵਿਸ਼ੇਸ਼ ਇਜਲਾਸ ਵਿਚ ਸ਼ਾਮਲ ਹੋਇਆ। ਜਿਸ ਦੇ ਆਰੰਭ ਵਿਚ ਉਹਨਾਂ ਅਪ੍ਰਵਰਤਕਾਂ ਵਲੋਂ ਉਸਦਾ ਸੁਆਗਤ ਕੀਤਾ ਗਿਆ ਜਿਨ੍ਹਾਂ ਦੀ ਨੀਤੀ ਅਤੇ ਸਰਗਰਮੀਆਂ ਦਾ ਉਸ ਨੇ ਅਲੀ ਭਰਾਵਾਂ ਨਾਲ ਸਮਰਥਨ ਕੀਤਾ ਸੀ। ਅੰਤ ਵਿਚ ਸਵਰਾਜੀਆਂ ਅਤੇ ਅਪ੍ਰਵਰਤਕਾਂ ਵਿਚਕਾਰ ਸਮਝੌਤਾ ਹੋ ਗਿਆ। ਮੌਲਾਨਾ ਮੁਹੰਮਦ ਅਲੀ ਦੇ ਸਮਝੌਤਾ ਮਤੇ ਵਿਚ ਅਸਹਿਯੋਗ ਦੇ ਸਿਧਾਂਤ ਦਾ ਸਮਰਥਨ ਵੀ ਕੀਤਾ ਗਿਆ ਅਤੇ ਕਾਂਗਰਸੀਆਂ ਨੂੰ ਵਿਧਾਨ ਸਭਾਵਾਂ ਵਿਚ ਦਾਖ਼ਲ ਹੋਣ ਦੀ ਆਗਿਆ ਵੀ ਦਿਤੀ ਗਈ। ਕਾਂਗਰਸੀਆਂ ਨੂੰ ਇਹ ਹਿਦਾਇਤ ਵੀ ਕੀਤੀ ਗਈ ਕਿ ਉਹ ਆਪਣੇ ਨੇਤਾ ਮਹਾਤਮਾ ਗਾਂਧੀ ਦੇ ਨਿਸ਼ਾਨੇ ਸਵਰਾਜ ਦੀ ਪ੍ਰਾਪਤੀ ਲਈ ਛੇਤੀ ਸੰਭਾਵਤ

ਅੰਦੋਲਨ ਲਈ ਆਪਣੀ ਸਮਰਥਾ ਅਨੁਸਾਰ ਉਸਾਰੂ ਕੰਮ ਕਰਨ। ਇਸ ਮਤੇ ਦਾ ਸਮਰਥਨ ਕਰਦਿਆਂ ਡਾ. ਕਿਚਲੂ ਨੇ ਆਪਣੀ ਸਥਿਤੀ ਸਪੱਸ਼ਟ ਕੀਤੀ, "ਜੇ ਮੇਰੇ ਮਿਤਰ ਦਾਸ ਅਤੇ ਮੇਰੇ ਬਜ਼ੁਰਗ ਮੋਤੀ ਲਾਲ ਕੌਂਸਲ ਵਿਚ ਦਾਖ਼ਲ ਹੋਣਾ ਚਾਹੁੰਦੇ ਹਨ ਤਾਂ ਉਹਨਾਂ ਨੂੰ ਸਾਡੇ ਪ੍ਰਤੀਨਿਧੀ ਵਜੋਂ ਨਹੀਂ ਜਾਣਾ ਚਾਹੀਦਾ ਅਤੇ ਨਾ ਕਾਂਗਰਸ ਦਾ ਪੈਸਾ ਪ੍ਰਚਾਰ ਲਈ ਖਰਚ ਕਰਨਾ ਚਾਹੀਦਾ ਹੈ ਅਤੇ ਨਾ ਹੀ ਕਾਂਗਰਸ ਸੰਸਥਾ ਨੂੰ ਕੌਂਸਲ ਵਿਚ ਦਾਖ਼ਲੇ ਲਈ ਵਰਤਣਾ ਚਾਹੀਦਾ ਹੈ।"[11] ਉਸ ਨੇ ਕਾਂਗਰਸ ਨੂੰ ਆਖਿਆ ਕਿ ਉਹ ਕੌਂਸਲਾਂ ਤੋਂ ਪ੍ਰਭਾਵਿਤ ਨਹੀਂ ਹਨ ਅਤੇ ਨਾ ਹੀ ਉਹ ਇਹ ਸਮਝਦੇ ਹਨ ਕਿ ਇਸਦਾ ਕੋਈ ਲਾਭ ਹੋਵੇਗਾ। ਕੋਈ ਵੀ ਪ੍ਰਭਾਵਸ਼ਾਲੀ ਕੰਮ ਕੌਂਸਲਾਂ ਤੋਂ ਬਾਹਰ ਰਹਿ ਕੇ ਕੀਤਾ ਜਾ ਸਕਦਾ ਹੈ। ਫਿਰ ਵੀ ਉਸਨੇ ਮਤੇ ਦੀ ਹਿਮਾਇਤ ਕੀਤੀ ਤੇ ਆਖਿਆ ਕਿ ਉਹ ਅਜਿਹਾ ਏਕਤਾ ਦੇ ਹਿਤ ਵਿਚ ਕਰ ਰਿਹਾ ਹੈ।

ਉਸੇ ਕਾਂਗਰਸ ਇਜਲਾਸ ਸਮੇਂ ਡਾ. ਕਿਚਲੂ ਨੇ ਵਿਸ਼ੇ ਕਮੇਟੀ ਵਿਚ 'ਸਿਵਲ-ਨਾ-ਫ਼ੁਰਮਾਨੀ' ਤੇ ਮਤਾ ਪੇਸ਼ ਕੀਤਾ। ਉਸਦਾ ਮੁੱਖ ਉਦੇਸ਼ ਅੰਦੋਲਨ ਨੂੰ ਜਾਰੀ ਰਖਣਾ ਸੀ। ਉਸਦੇ ਮਤੇ ਵਿਚ ਕਿਹਾ ਗਿਆ ਕਿ ਸਵਰਾਜ ਦੀ ਛੇਤੀ ਪ੍ਰਾਪਤੀ ਲਈ, ਜੋ ਕੇਵਲ ਮਹਾਤਮਾ ਗਾਂਧੀ ਦੀ ਰਿਹਾਈ ਜਜ਼ੀਰਾਤ-ਉਲ-ਅਰਬ ਦੀ ਆਜ਼ਾਦੀ ਅਤੇ ਪੰਜਾਬ ਤੇ ਖਿਲਾਫ਼ਤ ਗ਼ਲਤੀਆਂ ਦੇ ਸੰਤੋਸ਼ਜਨਕ ਹਲ ਲਈ 'ਸਿਵਲ ਨਾ-ਮਿਲਵਰਤਨ' ਲਹਿਰ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਸੰਗਠਤ ਕਰਨ ਲਈ ਇਕ ਮਜ਼ਬੂਤ ਕਮੇਟੀ ਬਣਾਈ ਜਾਏ।

ਡੈਲੀਗੇਟਾਂ ਨੂੰ ਸੰਬੋਧਿਤ ਕਰਦਿਆਂ ਡਾ. ਕਿਚਲੂ ਨੇ ਆਖਿਆ ਕਿ ਬਾਰਦੋਲੀ ਮਤੇ ਨੇ ਕੌਮ ਤੇ ਚੰਗਾ ਪ੍ਰਭਾਵ ਨਹੀਂ ਪਾਇਆ ਕਿਉਂਕਿ ਇਸ ਨਾਲ ਆਜ਼ਾਦੀ ਦੇ ਅੰਦੋਲਨ ਨੂੰ ਧੱਕਾ ਲੱਗਾ ਹੈ। ਸਵਰਾਜ ਪ੍ਰਾਪਤੀ ਦੇ ਰਾਹ ਵਿਚ ਕੁਝ ਰੋਕਾਂ ਆਈਆਂ ਹਨ। ਸਰਕਾਰ ਨੇ ਗਾਂਧੀ ਨੂੰ ਗ੍ਰਿਫ਼ਤਾਰ ਕਰ ਲਿਆ ਹੈ। ਉਸਦੇ ਵਿਚਾਰ ਅਨੁਸਾਰ ਇਹ ਮੌਕਾ ਹੈ ਜਦੋਂ ਪੂਰਨ ਸਵਰਾਜ ਦਾ ਝੰਡਾ ਬੁਲੰਦ ਕੀਤਾ ਜਾਏ।

ਸਾਰੇ ਭਾਰਤੀ, ਮੁਸਲਮਾਨ, ਹਿੰਦੂ, ਬੁੱਢੇ ਅਤੇ ਜਵਾਨ ਮਹਿਸੂਸ ਕਰਦੇ ਸਨ, ਕਿ 'ਉਹਨਾਂ ਦਾ ਸਰਦਾਰ (ਮੁੱਖੀ) ਜੇਲ੍ਹ ਵਿਚ ਹੈ, ਇਸ ਲਈ ਉਸ ਨੂੰ ਰਿਹਾਅ ਕਰਾਉਣ ਲਈ ਉਹਨਾਂ ਸਾਰਿਆਂ ਨੂੰ ਜੇਲ੍ਹ ਜਾਣ ਨੂੰ ਪਹਿਲ ਦੇਣੀ ਚਾਹੀਦੀ ਹੈ।' ਪਰ ਸਵਰਾਜ ਦਾ ਝੰਡਾ ਬੁਲੰਦ ਕਰਕੇ ਸਰਕਾਰ ਨੂੰ ਵੰਗਾਰਨ ਦੀ ਬਜਾਏ ਕਮੇਟੀ ਬਣਾ ਦਿਤੀ ਗਈ। ਉਸ ਕਿਹਾ ਕਿ ਇਸ ਦਾ ਨਤੀਜਾ ਇਹ ਹੋਇਆ ਕਿ ਸਰਕਾਰ ਲਾਭ ਵਿਚ ਰਹੀ। ਇਸ ਨਾਲ ਕਾਂਗਰਸ ਕਮਜ਼ੋਰ ਪੈ ਗਈ, ਕਿਉਂਕਿ ਉਹ ਠੀਕ ਸਮੇਂ ਅਤੇ ਮੌਕੇ ਦਾ ਲਾਭ ਨਹੀਂ ਉਠਾ ਸਕੀ, ਅਤੇ ਫਲਸਰੂਪ ਕਾਂਗਰਸ ਵਿਚ ਮਤਭੇਦ ਉਭਰ ਆਏ, ਜਿਨ੍ਹਾਂ ਦਾ ਲਾਭ ਮੌਕਾਪ੍ਰਸਤਾਂ ਨੇ ਉਠਾਇਆ। ਕਿਚਲੂ ਨੇ ਸੁਝਾਅ ਦਿਤਾ ਕਿ ਕਾਂਗਰਸ ਨੂੰ ਗਾਂਧੀ ਜੀ ਦੇ ਉਸਾਰੂ ਪ੍ਰੋਗਰਾਮਾਂ ਨੂੰ ਅਪਨਾਣਾ

ਚਾਹੀਦਾ ਹੈ । ਉਸ ਨੇ ਹੋਰ ਕਿਹਾ ਕਿ ਨਾਗਪੁਰ ਅੰਦੋਲਨ* ਇਸਦਾ ਇਕ ਉਦਾਹਰਣ ਹੈ। ਪੰਜਾਬ ਵਿਚ ਹੋਏ ਹਿੰਦੂ-ਮੁਸਲਮ ਫ਼ਸਾਦਾਂ ਨੇ ਕਾਂਗਰਸ ਦੇ ਦੇਸ਼ ਪੁਰ ਪ੍ਰਭਾਵ ਨੂੰ ਘਟਾਇਆ । ਇਸ ਪ੍ਰਭਾਵ ਨੂੰ ਮੁੜ ਕੇ ਸਥਾਪਤ ਕਰਨ ਲਈ, ਉਸਨੇ ਸਿਵਲ ਨਾ-ਫੁਰਮਾਨੀ ਅੰਦੋਲਨ ਨੂੰ ਮੁੜ ਕੇ ਸ਼ੁਰੂ ਕਰਨ ਦੀ ਵਕਾਲਤ ਕੀਤੀ, ਕਿਉਂਕਿ ਉਹ ਮਹਿਸੂਸ ਕਰਦਾ ਸੀ ਕਿ ਇਹੀ ਸਮੱਸਿਆ ਦਾ ਹੱਲ ਹੈ ।

ਪੰਜਾਬੀ ਉਦਾਰਵਾਦੀਆਂ ਦੇ ਵਿਰੋਧ ਦੇ ਬਾਵਜੂਦ ਡਾ. ਕਿਚਲੂ ਨੂੰ ਸਫ਼ਲਤਾ ਪ੍ਰਾਪਤ ਹੋਈ ਜਦੋਂ ਆਲ ਇੰਡੀਆ ਕਾਂਗਰਸ ਨੇ ਸਿਵਲ ਨਾ-ਫ਼ੁਰਮਾਨੀ ਨੂੰ ਅਪਨਾਉਣ ਦਾ ਮਤਾ ਪਾਸ ਕਰ ਦਿਤਾ । ਜਿਵੇਂ ਕਿ ਮੌਲਾਨਾ ਮੁਹੰਮਦ ਅਲੀ ਨੇ ਆਖਿਆ, "ਸਿਵਲ ਨਾ-ਫ਼ੁਰਮਾਨੀ ਦੇ ਆਪਣੇ ਮਤੇ ਨਾਲ ਡਾ. ਕਿਚਲੂ ਨੇ ਪੰਜਾਬ ਦੇ ਗਰਮ ਦਲ ਧੜੇ ਨੂੰ ਆਪਣੇ ਨਾਲ ਜੋੜ ਲਿਆ ।" ਇਕ ਸਿਵਲ ਨਾ-ਫ਼ੁਰਮਾਨੀ ਕਮੇਟੀ ਬਣਾਈ ਗਈ, ਜਿਸ ਦਾ ਕਨਵੀਨਰ ਡਾ. ਕਿਚਲੂ ਨੂੰ ਥਾਪਿਆ ਗਿਆ । ਆਲ ਇੰਡੀਆ ਕਾਂਗਰਸ ਵਲੋਂ ਸਿਵਲ ਨਾ-ਫ਼ੁਰਮਾਨੀ ਸੰਬੰਧੀ ਪਾਸ ਕੀਤੇ ਗਏ ਮਤੇ ਵਿਚ ਕਿਹਾ ਗਿਆ ਸੀ—ਕਾਂਗਰਸ ਹੇਠ ਲਿਖੇ ਮੈਂਬਰਾਂ ਤੇ ਆਧਾਰਤ ਇਕ ਕਮੇਟੀ ਬਣਾਉਣ ਦਾ ਮਤਾ ਪਾਸ ਕਰਦੀ ਹੈ, ਜੋ ਪ੍ਰਭਾਵਸ਼ਾਲੀ ਢੰਗ ਨਾਲ ਅੰਦੋਲਨ ਸੰਗਠਿਤ ਕਰੇਗੀ ਅਤੇ ਸਵਰਾਜ ਦੀ ਜਲਦ ਪ੍ਰਾਪਤੀ ਲਈ ਪ੍ਰਾਂਤਾਂ ਅਤੇ ਸਥਾਨਕ ਤੌਰ ਤੇ ਅਜਿਹਾ ਅੰਦੋਲਨ ਸੰਗਠਤ ਕਰਨ ਲਈ ਨਿਯਮਿਤ ਕਰਨ ਲਈ ਦਿਸ਼ਾ ਨਿਰਦੇਸ਼ ਆਦਿ ਦੇਵੇਗੀ, ਕਿਉਂਕਿ ਮਹਾਤਮਾ ਗਾਂਧੀ ਅਤੇ ਦੂਜੇ ਰਾਜਨੀਤਕ ਕੈਦੀਆਂ ਅਤੇ ਜਜ਼ੀਰਾਤ-ਉਲ-ਅਰਬ ਦੀ ਆਜ਼ਾਦੀ ਤੇ ਪੰਜਾਬ ਦੀਆਂ ਗ਼ਲਤੀਆਂ ਤੇ ਸੰਤੋਸ਼ਜਨਕ ਸਮਝੌਤੇ ਤਕ ਪੁਜਣ ਦੀ ਇਕ ਮਾਤਰ ਇਹੋ ਹੀ ਗਰੰਟੀ ਹੈ। ਕਮੇਟੀ ਦੇ ਮੈਂਬਰਾਂ ਦੇ ਨਾਂ ਇਹ ਸਨ : ਸਰਵ ਸ੍ਰੀ ਸੀ. ਆਰ. ਦਾਸ, ਮੁਹੰਮਦ ਅਲੀ, ਵਲਭ ਭਾਈ ਪਟੇਲ, ਰਾਜੇਂਦਰ ਪ੍ਰਸਾਦ, ਮੰਗਲ ਸਿੰਘ, ਡਾ. ਕਿਚਲੂ (ਕਨਵੀਨਰ), ਪੰਡਤ ਜਵਾਹਰ ਲਾਲ ਨਹਿਰੂ ਅਤੇ ਸ੍ਰੀ ਵਿਠਲ ਭਾਈ ਪਟੇਲ । ਮਤੇ ਦੀ ਤਾਈਦ ਸ੍ਰੀਮਤੀ ਨਾਇਡੋ ਨੇ ਅਤੇ

---

* ਕੌਮੀ ਝੰਡਾ ਅੰਦੋਲਨ—1 ਮਈ 1922 ਨੂੰ ਅਧਿਕਾਰੀਆਂ ਨੇ ਨਾਗਪੁਰ ਵਿਖੇ ਕੌਮੀ ਝੰਡਾ ਲੈ ਕੇ ਜਲੂਸ ਕੱਢਣ ਤੇ ਇਤਰਾਜ਼ ਕੀਤਾ ਅਤੇ ਇਸ ਨੂੰ ਰੋਕਣ ਲਈ ਸ਼ਹਿਰ ਵਿਚ ਧਾਰਾ 144 ਲਾ ਦਿਤੀ । ਵਰਕਰਾਂ ਨੇ ਇਹਨਾਂ ਹੁਕਮਾਂ ਦੀ ਉਲੰਘਣਾ ਕੀਤੀ, ਗ੍ਰਿਫ਼ਤਾਰ ਹੋਏ ਅਤੇ ਉਨ੍ਹਾਂ ਨੂੰ ਸਜ਼ਾ ਹੋਈ । ਅੰਦੋਲਨ ਨੂੰ ਵਰਕਿੰਗ ਕਮੇਟੀ ਅਤੇ ਆਲ ਇੰਡੀਆ ਕਾਂਗਰਸ ਕਮੇਟੀ ਦੋਹਾਂ ਪਾਸੋਂ ਆਸ਼ੀਰਵਾਦ ਪ੍ਰਾਪਤ ਸੀ । ਛੇਤੀ ਹੀ ਇਹ ਅੰਦੋਲਨ ਸਰਬ ਭਾਰਤੀ ਅੰਦੋਲਨ ਦਾ ਰੂਪ ਧਾਰ ਗਿਆ । ਭਾਰਤ ਦੇ ਵੱਖ ਵੱਖ ਹਿੱਸਿਆਂ ਦੇ ਵਰਕਰ ਇਸ ਵਿਚ ਸ਼ਾਮਲ ਹੋ ਗਏ । (ਆਰ. ਸੀ. ਮਜੂਮਦਾਰ—ਹਿਸਟਰੀ ਆਫ਼ ਦੀ ਫ਼ਰੀਡਮ ਮੂਵਮੈਂਟ ਇਨ ਇੰਡੀਆ ਅੰਕ 3, ਪੰਨਾ 169)

ਹਿਮਾਇਤ ਸ੍ਰੀ ਸੀ. ਆਰ. ਦਾਸ ਨੇ ਕੀਤੀ ।[12]

ਉਸੇ ਇਜਲਾਸ ਵਿਚ ਡਾ. ਕਿਚਲੂ ਦਾ ਉਦੇਸ਼ ਸੀ ਕਿ ਹਿੰਦੂ ਮੁਸਲਮਾਨਾਂ ਦੇ ਮਤਭੇਦਾਂ ਨੂੰ ਭਵਿੱਖ ਵਿਚ ਗੱਲਬਾਤ ਰਾਹੀਂ ਹਲ ਕੀਤੇ ਜਾਣ ਦਾ ਪ੍ਰਬੰਧ ਕੀਤਾ ਜਾਏ । ਇਸ ਸਬੰਧ ਵਿਚ ਡਾ. ਅਨਸਾਰੀ ਵਲੋਂ ਪੇਸ਼ ਕੀਤੇ ਮਤੇ ਦੀ ਪ੍ਰਵਾਨਗੀ ਰਾਹੀਂ ਇਸ ਵਿਚਾਰ ਦੀ ਪੁਰਜ਼ੋਰ ਹਿਮਾਇਤ ਕੀਤੀ ਗਈ । ਡਾ. ਕਿਚਲੂ ਨੇ ਅੰਗਰੇਜ਼ੀ ਚੀਜ਼ਾਂ ਦਾ ਬਾਈਕਾਟ ਕਰਨ ਦਾ ਪ੍ਰਚਾਰ ਕਰਨ ਦੀ ਗੱਲ ਵੀ ਕਮੇਟੀ ਵਿਚ ਸ਼ਾਮਲ ਕਰ ਦਿਤੀ ।[13]

ਇਸ ਪਿਛੋਂ ਡਾ. ਕਿਚਲੂ ਨੇ ਸਿੱਖਾਂ ਨੂੰ ਰਾਸ਼ਟਰੀ ਅੰਦੋਲਨ ਵਿਚ ਸ਼ਾਮਲ ਕਰਨ ਲਈ ਪੂਰੀ ਸ਼ਕਤੀ ਲਾ ਦਿਤੀ । ਇਸ ਤਰ੍ਹਾਂ ਉਸ ਨੇ ਭਾਰਤ ਵਿਚ ਅਤੇ ਵਿਸ਼ੇਸ਼ ਕਰਕੇ ਪੰਜਾਬ ਵਿਚ ਅੰਗਰੇਜ਼ੀ ਸਰਕਾਰ ਦੇ ਬਹੁਤ ਵਫ਼ਾਦਾਰ ਅਤੇ ਸ਼ਕਤੀਸ਼ਾਲੀ ਸਾਥੀ ਨੂੰ ਤੋੜਨ ਤੇ ਕੰਮ ਆਰੰਭ ਦਿਤਾ । ਪੰਜਾਬ ਵਿਚ ਸਾਰੇ ਫ਼ਿਰਕਿਆਂ ਨੂੰ ਇਕੱਠਿਆਂ ਕਰਨਾ ਹੀ ਹੁਣ ਉਸਦਾ ਉਦੇਸ਼ ਸੀ । ਉਹ ਚਾਹੁੰਦਾ ਸੀ ਕਿ ਇਸ ਤਰ੍ਹਾਂ ਭਾਰਤੀ ਨੇਤਾਵਾਂ ਅਤੇ ਲੋਕਾਂ ਸਾਹਮਣੇ ਇਕ ਮਿਸਾਲ ਪੇਸ਼ ਕੀਤੀ ਜਾਏ । ਉਸ ਨੇ ਪਹਿਲਾਂ ਐਲਾਨ ਕੀਤਾ ਸੀ, ਕਿ ਉਹ ਜਨਮ ਤੋਂ ਹਿੰਦੂ ਅਤੇ ਵਿਸ਼ਵਾਸ ਕਾਰਨ ਮੁਸਲਮਾਨ ਹੈ, ਹੁਣ ਉਸ ਨੇ ਕਿਹਾ ਕਿ ਸਿੱਖੀ ਵੀ ਉਸਦਾ ਧਰਮ ਹੈ । ਇਹ ਰਾਜਨੀਤਕ ਉਦੇਸ਼ ਦੀ ਪੂਰਤੀ ਲਈ ਸਮਝਿਆ ਜਾ ਸਕਦਾ ਹੈ, ਪਰ ਉਸ ਦੇ ਇਸ ਖੁਲ੍ਹਦਿਲੀ ਵਾਲੇ ਬਿਆਨ ਨੇ ਡਾ. ਕਿਚਲੂ ਨੂੰ ਸਿੱਖਾਂ ਨਾਲ ਜੋੜ ਦਿਤਾ, ਇਹ ਬੰਧਨ ਉਸਦੀ ਮੌਤ ਤਕ ਕਾਇਮ ਰਿਹਾ । ਸਿੱਖ ਉਸ ਨੂੰ ਆਪਣਾ ਦਿਸ਼ਾ ਨਿਰਦੇਸ਼ਕ ਅਤੇ ਨੇਤਾ ਸਮਝਦੇ ਰਹੇ, ਜਿਸਨੂੰ ਬਾਅਦ ਵਿਚ ਮਾਸਟਰ ਤਾਰਾ ਸਿੰਘ ਨੇ ਸਵੀਕਾਰ ਕੀਤਾ ।[14]

ਅਸਲ ਵਿਚ ਕਿਚਲੂ ਨੇ ਪਹਿਲਾਂ ਅਤੇ ਰਿਹਾਈ ਤੋਂ ਬਾਅਦ ਸਿੱਖਾਂ ਵਿਚ ਕੰਮ ਕਰਨਾ ਸ਼ੁਰੂ ਕਰ ਦਿਤਾ ਸੀ, ਕਿਉਂਕਿ ਉਸ ਨੇ ਮਹਿਸੂਸ ਕਰ ਲਿਆ ਸੀ ਕਿ ਸਿੱਖ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਗਵਾਈ ਵਿਚ ਗੁਰਦੁਆਰਾ ਸੁਧਾਰ ਲਈ ਅੰਦੋਲਨ ਕਰ ਰਹੇ ਹਨ, ਜੇ ਉਹ ਉਹਨਾਂ ਨਾਲ 'ਸਿਵਲ ਨਾ-ਫ਼ੁਰਮਾਨੀ' ਅੰਦੋਲਨ ਵਿਚ ਸ਼ਾਮਲ ਹੋ ਜਾਣ ਤਾਂ ਅੰਗਰੇਜ਼ਾਂ ਦੇ ਵਿਰੁੱਧ ਜ਼ਬਰਦਸਤ ਸ਼ਕਤੀ ਬਣ ਸਕਦੇ ਹਨ । ਮਾਰਸ਼ਲ ਸਿੱਖ ਜੋ ਅੰਗਰੇਜ਼ੀ ਸਾਮਰਾਜ ਦੇ ਥੰਮ ਹਨ, ਜੇ ਰਾਸ਼ਟਰਵਾਦੀਆਂ ਨਾਲ ਆ ਜਾਣ ਅਤੇ ਅੰਗਰੇਜ਼ਾਂ ਵਿਰੁੱਧ ਖੜੇ ਹੋ ਜਾਣ ਤਾਂ ਆਜ਼ਾਦੀ ਦੀ ਭਵਿੱਖ ਦੀ ਲੜਾਈ ਵਿਚ ਭਾਰੀ ਸਹਾਇਤਾ ਕਰ ਸਕਦੇ ਹਨ ।

ਡਾ. ਕਿਚਲੂ ਨੇ ਨਾ ਕੇਵਲ ਸਿੱਖਾਂ ਨੂੰ ਅੱਗੇ ਲਿਆਉਣ ਲਈ, ਸਗੋਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਸਿੱਖਾਂ ਵਲੋਂ ਸਥਾਪਤ ਕੀਤੀ ਮਿਸਾਲ ਨੂੰ ਅਪਨਾਣ ਲਈ ਤਿਆਰ ਕਰਨ ਵਾਸਤੇ ਆਪਣੇ ਤਰਕਸ਼ ਦੇ ਸਾਰੇ ਤੀਰ ਵਰਤੇ । ਉਸ ਨੇ ਸਿੱਖਾਂ ਦੀਆਂ ਭਾਵਨਾਵਾਂ ਪ੍ਰਤੀ ਆਪਣੀ ਸ਼ਰਧਾਂਜਲੀ ਭੇਟ ਕੀਤੀ ਅਤੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਆਖਿਆ ਕਿ ਉਹ ਉਹਨਾਂ ਦੇ ਪਾਏ ਪੂਰਨਿਆਂ ਤੇ ਚਲਣ । ਡਾ. ਕਿਚਲੂ ਨੇ

ਅਕਾਲੀਆਂ ਦੀਆਂ ਪਿਛਲੀਆਂ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਉਨ੍ਹਾਂ ਨੂੰ ਕਾਂਗਰਸ ਦੇ ਸਿਵਲ ਨਾ-ਫੁਰਮਾਨੀ ਅੰਦੋਲਨ ਵਿਚ ਸ਼ਾਮਲ ਹੋਣ ਲਈ ਸੱਦਾ ਦਿਤਾ ਅਤੇ ਉਹਨਾਂ ਨੂੰ ਯਾਦ ਕਰਾਇਆ ਕਿ ਕਾਂਗਰਸ ਦਾ ਪ੍ਰੋਗਰਾਮ ਉਹਨਾਂ ਲਈ ਵੀ ਹੈ। ਉਸ ਨੇ ਐਲਾਨ ਕੀਤਾ ਕਿ ਪੰਡਤ ਜਵਾਹਰ ਲਾਲ ਨਹਿਰੂ, ਸੰਤਾਨਮ ਅਤੇ ਆਚਾਰੀਆ ਗਿਡਵਾਨੀ ਦੀ ਗ੍ਰਿਫ਼ਤਾਰੀ ਇਸ ਪ੍ਰੋਗਰਾਮ ਦਾ ਆਰੰਭ ਹੈ। ਉਸ ਨੇ ਅਕਾਲੀਆਂ ਦੇ ਨਾਭਾ ਜਾਣ ਵਾਲੇ ਪਹਿਲੇ ਜੱਥੇ ਵਿਚ ਸ਼ਾਮਲ ਹੋਣ ਦੀ ਪੇਸ਼ਕਸ਼ ਕੀਤੀ ਪਰ ਉਸਨੂੰ ਇਸ ਦੀ ਆਗਿਆ ਨਹੀਂ ਦਿਤੀ ਗਈ।[16]

ਡਾ. ਕਿਚਲੂ ਚਾਹੁੰਦਾ ਸੀ ਕਿ ਸਿਵਲ ਨਾ-ਫੁਰਮਾਨੀ ਅੰਦੋਲਨ ਪੰਜਾਬ ਵਿਚ ਸਫ਼ਲ ਹੋਵੇ, ਜਿਸ ਨਾਲ ਇਹ ਬਾਕੀ ਭਾਰਤ ਨੂੰ ਸੇਧ ਦੇ ਸਕੇ। ਕਾਂਗਰਸ ਉਸ ਨਾਲ ਸਹਿਮਤ ਹੋ ਗਈ ਕਿ ਪੰਜਾਬ ਵਿਚ ਅੰਮ੍ਰਿਤਸਰ ਨੂੰ ਸਿਵਲ ਨਾ-ਫੁਰਮਾਨੀ ਦਾ ਕੇਂਦਰ ਬਣਾਇਆ ਜਾਏ।

ਡਾ. ਕਿਚਲੂ ਨੇ ਹਿੰਦੂ ਮੁਸਲਮਾਨ ਏਕਤਾ ਤੇ ਬਾਰ ਬਾਰ ਜ਼ੋਰ ਦਿਤਾ ਅਤੇ ਸਿੱਖਾਂ ਨੂੰ ਅਪੀਲ ਕੀਤੀ ਕਿ ਉਹ ਕਾਂਗਰਸ ਦੇ ਅੰਦੋਲਨ ਵਿਚ ਸ਼ਾਮਲ ਹੋ ਜਾਣ। ਇਸ ਤਰ੍ਹਾਂ ਉਹ ਹਿੰਦੂ ਮੁਸਲਮਾਨਾਂ ਨੂੰ ਜੋ ਆਪਸੀ ਝਗੜਿਆਂ ਵਿਚ ਫਸੇ ਹੋਏ ਹਨ, ਨੂੰ ਇਕ ਹੋਣ ਲਈ ਉਤਸਾਹਿਤ ਕਰਨ। ਉਸ ਨੇ ਆਪਣੇ ਉਦੇਸ਼ ਵਿਚ ਉਸ ਸਮੇਂ ਸਫਲਤਾ ਪ੍ਰਾਪਤ ਹੋਈ, ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਪ੍ਰਧਾਨ ਸਰਦਾਰ ਤੇਜਾ ਸਿੰਘ ਸਮੁੰਦਰੀ ਨੇ ਉਸ ਨੂੰ ਵਿਸ਼ਵਾਸ ਦੁਆਇਆ ਕਿ ਸਿੱਖ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਹਨ ਹਰ ਸੰਭਵ ਤਰੀਕੇ ਨਾਲ ਉਹ ਕਾਂਗਰਸ ਦੇ ਸਿਵਲ ਨਾ-ਫੁਰਮਾਨੀ ਪ੍ਰੋਗਰਾਮ ਵਿਚ ਸ਼ਾਮਲ ਹੋਣਗੇ।

ਡਾ. ਕਿਚਲੂ ਨੇ ਅੰਮ੍ਰਿਤਸਰ ਵਿਖੇ ਐਲਾਨ ਕੀਤਾ ਕਿ ਅੰਮ੍ਰਿਤਸਰ ਸਿੱਖ ਅੰਦੋਲਨ ਦਾ ਕੇਂਦਰ ਹੋਣਾ ਇਕ ਚੰਗੀ ਯੋਜਨਾ ਸੀ। ਉਸ ਨੇ ਹੋਰ ਕਿਹਾ ਕਿ ਲੋਕਾਂ ਦੀ ਏਕਤਾ ਬਹੁਤ ਪ੍ਰਭਾਵਸ਼ਾਲੀ ਸੀ। ਇਸ ਏਕਤਾ ਨੂੰ ਤੋੜ ਕੇ ਹੀ ਸਰਕਾਰ ਲਾਭ ਪ੍ਰਾਪਤ ਕਰ ਸਕਦੀ ਸੀ। ਉਸਦੇ ਵਿਸ਼ਵਾਸ ਅਨੁਸਾਰ ਸਾਰੀਆਂ ਬੁਰਿਆਈਆਂ ਦਾ ਤੋੜ ਸਵਰਾਜ ਹੈ ਅਤੇ ਇਸਦੇ ਲਈ ਆਰਥਕ ਲੜਾਈ ਜ਼ਰੂਰੀ ਹੈ। ਇਸ ਲਈ ਉਸ ਨੇ ਬਰਤਾਨਵੀ ਚੀਜ਼ਾਂ ਦੇ ਬਾਈਕਾਟ ਦਾ ਸੱਦਾ ਦਿਤਾ। ਉਸ ਨੇ ਮੁਸਲਮਾਨਾਂ ਨੂੰ ਆਖਿਆ ਕਿ ਪੰਡਤ ਮਾਲਵੀਆ ਅਨੁਸਾਰ ਸ਼ੁਧੀ, ਸੰਗਠਨ ਅੰਦੋਲਨ* ਇਸਲਾਮ ਦੇ ਵਿਰੁੱਧ ਨਹੀਂ, ਇਸ ਲਈ ਇਸ ਤੋਂ ਕਿਸੇ ਨੂੰ ਡਰਨਾ ਨਹੀਂ ਚਾਹੀਦਾ। ਉਸਨੇ

---

* ਸ਼ੁਧੀ- ਹਿੰਦੂ ਨੇਤਾਵਾਂ ਦੁਆਰਾ ਦੂਜੇ ਵਰਗਾਂ ਦੇ ਲੋਕਾਂ ਨੂੰ ਹਿੰਦੂ ਬਨਣ ਲਈ ਚਲਾਇਆ ਗਿਆ ਅੰਦੋਲਨ।

ਸੰਗਠਨ—ਹਿੰਦੂ ਨੇਤਾਵਾਂ ਦੁਆਰਾ ਹਿੰਦੂ ਸਮੁੰਦਾਇ ਨੂੰ ਇਕੱਠਿਆਂ ਰੱਖਣ ਅਤੇ ਮਜ਼ਬੂਤੀ ਪ੍ਰਦਾਨ ਕਰਨ ਲਈ ਬਣਾਈ ਗਈ ਸੰਸਥਾ।

ਕਿਹਾ ਕਿ ਹਿੰਦੂ ਆਪਣੇ ਫ਼ਿਰਕੇ ਦਾ ਸੁਧਾਰ ਕਰਨ ਵਿਚ ਠੀਕ ਹਨ ।

ਉਸ ਦਾ ਵਿਸ਼ਵਾਸ ਸੀ ਕਿ ਸੰਗਠਨ ਰਾਹੀਂ ਹੀ ਸਵਰਾਜ ਪ੍ਰਾਪਤ ਨਹੀਂ ਕੀਤਾ ਜਾ ਸਕਦਾ ਹੈ, ਇਸ ਦਾ ਅਸਲੀ ਜਵਾਬ ਹਿੰਦੂ-ਮੁਸਲਮ ਏਕਤਾ ਹੈ । ਉਹਨੇ ਸਪੱਸ਼ਟ ਕੀਤਾ ਕਿ ਨਾਭਾ ਘਟਨਾ ਕਾਂਗਰਸ ਵਲੋਂ ਸਿਵਲ ਨਾ-ਫੁਰਮਾਨੀ ਸ਼ੁਰੂ ਕਰਨ ਦਾ ਕਾਰਨ ਬਣ ਗਈ, ਇਹ ਬਹੁਤੇ ਸਮੇਂ ਤਕ ਅਕਾਲੀ ਮੋਰਚਾ ਨਾ ਰਿਹਾ । ਉਸ ਨੇ ਅਕਾਲੀਆਂ ਨੂੰ ਵਿਸ਼ਵਾਸ ਦੁਆਇਆ ਕਿ ਇਹ ਉਹਨਾਂ ਦਾ ਅੰਤਮ ਸੰਘਰਸ਼ ਹੋਵੇਗਾ । ਉਸ ਨੇ ਮੁਸਲਮਾਨਾਂ ਨੂੰ ਪ੍ਰੇਰਿਆ ਕਿ ਇਸ ਅੰਦੋਲਨ ਵਿਚ ਹਿੱਸਾ ਲੈ ਕੇ ਅਤੇ ਸਿੱਖਾਂ ਨਾਲ ਮਿਲ ਕੇ ਇਸ ਨੂੰ ਸਾਂਝਾ ਮਨੋਰਥ ਬਣਾਓ, ਜੋ ਸਰਕਾਰ ਹੱਥੋਂ ਜ਼ੁਲਮ ਦਾ ਸ਼ਿਕਾਰ ਹੋ ਰਹੇ ਹਨ ।

ਸਿਵਲ ਨਾ-ਫੁਰਮਾਨੀ ਅੰਦੋਲਨ ਨੂੰ ਵਿਰੋਧੀ ਵਿਚਾਰਾਂ ਦੇ ਲੋਕਾਂ ਦਾ ਜ਼ਬਰਦਸਤ ਸਾਹਮਣਾ ਕਰਨਾ ਪਿਆ । ਇਹ ਲੋਕ ਬਰਤਾਨਵੀ ਬਿਊਰੋਕ੍ਰੇਸੀ ਦੇ, ਅੰਗਰੇਜ਼ਾਂ ਦੇ ਹਿਮਾਇਤੀ ਸਨ । ਉਹਨਾਂ ਨੂੰ ਡਰ ਸੀ ਕਿ ਇਹ ਰਾਜ ਦੀ ਸ਼ਾਂਤੀ ਨੂੰ ਭੰਗ ਅਤੇ ਮਾਝੇ ਦੇ ਜੱਟਾਂ ਨੂੰ ਭੜਕਾ ਦੇਵੇਗਾ । ਇਕ ਹੋਰ ਤਬਦੀਲੀ ਇਹ ਆਈ ਕਿ ਗੁਰਦੁਆਰਾ ਕਮੇਟੀ ਰਾਜਨੀਤਕ ਪਾਰਟੀ ਵਿਚ ਬਦਲ ਗਈ ।

ਡਾ. ਕਿਚਲੂ ਕਾਂਗਰਸ ਵਰਕਿੰਗ ਕਮੇਟੀ ਨੂੰ ਅਕਾਲੀਆਂ ਨਾਲ ਸਾਂਝਾ ਮੁਹਾਜ ਬਣਾਉਣ ਅਤੇ ਸਿੱਖਾਂ ਦੇ ਵਰਤਮਾਨ ਸੰਘਰਸ਼ ਵਿਚ ਸਾਥ ਦੇਣ ਲਈ ਤਿਆਰ ਕਰਨ ਵਿਚ ਸਫਲ ਹੋ ਗਿਆ । ਇਸ ਤਰ੍ਹਾਂ 10 ਨਵੰਬਰ 1923 ਨੂੰ ਕਾਂਗਰਸੀ ਨੇਤਾਵਾਂ ਦੀ ਇਕ ਮੀਟਿੰਗ ਅੰਮ੍ਰਿਤਸਰ ਵਿਚ (ਅਕਾਲੀ) ਸਥਿਤੀ ਤੇ ਵਿਚਾਰ ਕਰਨ ਲਈ ਹੋਈ, ਜਿਸ ਵਿਚ ਕਾਂਗਰਸ ਦੀ ਵਰਕਿੰਗ ਕਮੇਟੀ ਨੂੰ ਦੋ ਸੁਝਾਅ ਦਿਤੇ ਗਏ, ਜੋ ਵਰਕਿੰਗ ਕਮੇਟੀ ਵਲੋਂ ਪ੍ਰਵਾਨ ਕਰ ਲਏ ਗਏ । ਇਕ ਅਕਾਲੀ ਸਹਾਇਕ ਕਮੇਟੀ ਬਣਾਈ ਗਈ ਅਤੇ ਇਸ ਦੇ ਮੈਂਬਰਾਂ ਵਿਚੋਂ ਦੋ ਪੰਡਤ ਨਹਿਰੂ ਅਤੇ ਡਾ. ਕਿਚਲੂ ਨੂੰ ਕਾਂਗਰਸ ਦੇ ਪ੍ਰਤੀਨਿਧੀ ਵਜੋਂ ਅੰਮ੍ਰਿਤਸਰ ਭੇਜਿਆ ਗਿਆ ਤਾਂ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਗੱਲਬਾਤ ਕਰਕੇ ਉਸ ਨੂੰ ਹਰ ਤਰ੍ਹਾਂ ਦੀ ਸਹਾਇਤਾ ਦੇਣ ਦਾ ਭਰੋਸਾ ਦੁਆਉਣ । ਪ੍ਰਿੰਸੀਪਲ ਗਿਡਵਾਨੀ ਪ੍ਰਚਾਰ ਦੇ ਇੰਚਰਾਜ ਬਣਾਏ ਗਏ ।[16]

ਡਾ. ਕਿਚਲੂ ਨੇ ਸਰੋਜਨੀ ਨਾਇਡੂ ਦੇ ਉਸ ਮਤੇ ਦੀ ਵੀ ਹਿਮਾਇਤ ਕੀਤੀ, ਜਿਸ ਵਿਚ ਕਿਹਾ ਗਿਆ ਸੀ ਕਿ ਇਹ ਕਾਨਫਰੰਸ ਮਹਿਸੂਸ ਕਰਦੀ ਹੈ ਕਿ ਵਾਲੰਟੀਅਰਾਂ ਨੂੰ ਡਿਸੀਪਲਿਨ ਦਾ ਪਾਬੰਦ ਬਣਾਉਣ ਅਤੇ ਟਰੇਨਿੰਗ ਦੇਣ ਦੀ ਬਹੁਤ ਜ਼ਿਆਦਾ ਲੋੜ ਹੈ ਤਾਂ ਜੋ ਉਹਨਾਂ ਨੂੰ ਕਿਸੇ ਵੀ ਸਮੇਂ ਲੋੜ ਪੈਣ ਤੇ ਸਿਵਲ ਨਾ-ਫੁਰਮਾਨੀ ਲਈ ਆਪਣੇ ਆਪ ਨੂੰ ਪੇਸ਼ ਕਰਨ ਦੇ ਯੋਗ ਬਣਾਇਆ ਜਾ ਸਕੇ । ਸਿਵਲ ਨਾ-ਫੁਰਮਾਨੀ ਦੇ ਆਰਕੀਟੈਕਟ ਡਾ. ਕਿਚਲੂ 1923, 1924 ਵਿਚ ਪੰਡਤ ਜਵਾਹਰ ਲਾਲ ਨਹਿਰੂ ਦੇ ਨਾਲ ਕਾਂਗਰਸ ਦੇ ਜਨਰਲ ਸਕੱਤਰ ਚੁਣੇ ਗਏ । ਉਸਨੇ 'ਅਕਾਲੀ ਸੰਘਰਸ਼' ਨਾਲ ਸੰਬੰਧਿਤ ਸਰੋਜਨੀ ਨਾਇਡੂ ਦੇ ਮਤੇ ਦੀ ਤਾਈਦ ਕੀਤੀ । ਕਾਕੀਨਾਡਾ ਕਾਂਗਰਸ ਤੋਂ

ਬਾਅਦ ਡਾ. ਕਿਚਲੂ ਨੇ ਮੌਲਾਨਾ ਸ਼ੌਕਤ ਅਲੀ ਅਤੇ ਡਾ. ਸਈਅਦ ਮੁਹੰਮਦ ਦੇ ਨਾਲ ਖ਼ਿਲਾਫ਼ਤ ਲਈ ਫ਼ੰਡ ਇਕੱਠਾ ਕਰਨ ਵਾਸਤੇ ਦੱਖਣੀ ਭਾਰਤ ਅਤੇ ਲੰਕਾ ਦਾ ਦੌਰਾ ਕੀਤਾ ।

'ਜ਼ਮੀਨਦਾਰ' ਰੋਜ਼ਾਨਾ ਦੇ ਮੌਲਾਨਾ ਜ਼ਫ਼ਰਅਲੀ ਦੇ ਪੁੱਤਰ ਅਖ਼ਤਰ ਅਲੀ, ਜੋ ਲੰਕਾ ਦੌਰੇ ਦੀਆਂ ਖ਼ਬਰਾਂ ਭੇਜ ਰਿਹਾ ਸੀ, ਦੇ ਅਨੁਸਾਰ ਕਿ ਲੰਕਾ ਵਿਚ ਡਾ. ਕਿਚਲੂ ਦਾ ਭਾਸ਼ਨ ਸੁਣਨ ਲਈ ਸਰੋਤੇ ਵੱਡੀ ਗਿਣਤੀ ਵਿਚ ਪੁੱਜੇ ਹੋਏ ਸਨ । ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ 8 ਜੁਲਾਈ 1923 ਨੂੰ ਨਾਭਾ ਦੇ ਮਹਾਰਾਜਾ ਨੂੰ ਅਹੁਦਾ ਛੱਡਣ ਤੇ ਮਜਬੂਰ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੜੀ ਗੰਭੀਰਤਾ ਨਾਲ ਲਿਆ । ਉਸ ਨੂੰ ਮੁੜ ਕੇ ਗੱਦੀ ਤੇ ਬਿਠਾਉਣ ਲਈ ਨਾਭਾ ਸਟੇਟ ਵਿਚ ਜੈਤੋ ਅਤੇ ਹੋਰ ਥਾਵਾਂ ਤੇ ਮੀਟਿੰਗਾਂ ਕਰਕੇ ਉਸ ਨੇ ਅੰਦੋਲਨ ਨੂੰ ਛੇੜ ਦਿਤਾ । ਪਰ ਅਸਲੀ ਮੁਸ਼ਕਲ ਉਸ ਸਮੇਂ ਅਰੰਭ ਹੋਈ ਜਦੋਂ ਜੈਤੋ ਵਿਖੇ ਖੰਡਤ ਹੋਏ ਅਖੰਡ ਪਾਠ ਨੂੰ ਆਰੰਭ ਕਰਨ ਲਈ 25-25 ਵਿਅਕਤੀਆਂ ਦਾ ਜੱਥਾ ਭੇਜਣਾ ਆਰੰਭ ਕੀਤਾ ਗਿਆ । ਜਿਉਂ ਜਿਉਂ ਜੱਥਿਆਂ ਤੇ ਜ਼ੁਲਮ ਵੱਧਦਾ ਗਿਆ ਅੰਦੋਲਨ ਮਜ਼ਬੂਤ ਹੁੰਦਾ ਗਿਆ । ਫਲਸਰੂਪ 24 ਜਨਵਰੀ 1924 ਨੂੰ ਕੌਮੀ ਨੇਤਾ ਉਥੇ ਪੁੱਜੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 500 ਵਿਅਕਤੀਆਂ ਦਾ ਸ਼ਹੀਦੀ ਜੱਥਾ ਜੈਤੋ ਭੇਜਣ ਦਾ ਫ਼ੈਸਲਾ ਕੀਤਾ ।[17]

ਡਾ ਕਿਚਲੂ ਭਾਰਤੀ ਰਾਸ਼ਟਰੀ ਕਾਂਗਰਸ ਅਤੇ ਖ਼ਿਲਾਫ਼ਤ ਕਮੇਟੀ ਵਲੋਂ ਅਕਾਲੀ ਮੁਹਾਜ਼ ਤੇ ਬਹੁਤ ਸਰਗਰਮ ਸੀ ਅਤੇ ਅਕਾਲੀਆਂ ਦੇ ਉਸ ਸ਼ਹੀਦੀ ਜੱਥੇ ਦਾ ਮੁੱਖ ਸੰਗਠਨ ਕਰਤਾ ਸੀ, ਜਿਸ ਨੇ 9 ਫਰਵਰੀ ਨੂੰ ਜੈਤੋ ਵੱਲ ਮਾਰਚ ਕੀਤਾ ।[18] ਉਨ੍ਹਾਂ ਦਾ ਉਦੇਸ਼ ਜੈਤੋ ਦੇ ਗੰਗਾਸਰ ਗੁਰਦੁਆਰੇ ਵਿਖੇ ਅਖੰਡਪਾਠ ਆਰੰਭ ਕਰਨਾ ਸੀ । ਜੱਥੇ ਵਿਚ ਚੋਣਵੇਂ ਸਮਰਪਤ ਕਿਸਾਨਾਂ ਨੂੰ ਸ਼ਾਮਲ ਕੀਤਾ ਗਿਆ ਸੀ । ਡਾ. ਕਿਚਲੂ ਅਤੇ ਪੰਡਤ ਦੀਨਾ ਨਾਥ ਨੇ ਜੱਥੇ ਨੂੰ ਸੰਬੋਧਿਤ ਕੀਤਾ । ਅਕਾਲੀਆ ਨੇ ਆਪਣੇ ਸ਼ਾਂਤੀ-ਪੂਰਨ ਅੰਦੋਲਨ ਦੇ ਸੰਬੰਧ ਵਿਚ ਵਿਸਥਾਰ ਨਾਲ ਦੱਸਿਆ ।

ਜਦੋਂ ਜੱਥਾ ਸ਼ਹਿਰ ਵਿਚੋਂ ਲੰਘਿਆ, ਉਸਦੇ ਨਾਲ ਡਾ. ਕਿਚਲੂ ਅਤੇ ਅੰਮ੍ਰਿਤਸਰ ਸ਼ਹਿਰ ਦੀ ਕਾਂਗਰਸ ਪਾਰਟੀ ਦੇ ਨੇਤਾ ਸ਼ਾਮਲ ਹੋ ਗਏ । ਰਸਤੇ ਵਿਚ ਹੋਰ ਵੀ ਬਹੁਤ ਸਾਰੇ ਖ਼ਿਲਾਫ਼ਤੀਏ ਅਤੇ ਕਾਂਗਰਸੀ ਵੀ ਸ਼ਾਮਲ ਹੋਏ । ਹਿੱਤੂਆਂ ਦੇ ਭਾਰੀ ਇਕੱਠ ਨੇ ਜੋਸ਼ ਭਰ ਦਿਤਾ । ਸ਼ਹਿਰ ਦੇ ਬਾਹਰ ਜੱਥੇ ਦੇ ਨਾਲ ਡਾ. ਕਿਚਲੂ ਅਤੇ ਅਚਾਰੀਆ ਏ. ਟੀ. ਗਿਡਵਾਨੀ ਆਬਜ਼ਰਵਰ ਵਜੋਂ ਚਲੇ । ਜੱਥਾ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਦੀ ਸਾਲਾਨਾ ਯਾਦ ਦੇ ਨਿਸ਼ਚਿਤ ਦਿਨ 21 ਫ਼ਰਵਰੀ ਨੂੰ ਜੈਤੋ ਦੀ ਸੀਮਾ ਤੇ ਪੁੱਜਾ । ਨਾਭਾ ਦੇ ਅਧਿਕਾਰੀਆਂ ਵਲੋਂ ਡਾ. ਕਿਚਲੂ, ਪ੍ਰਿੰਸੀਪਲ ਗਿਡਵਾਨੀ ਅਤੇ ਸ੍ਰੀ ਜੈਮੰਡ* ਨੂੰ ਹੁਕਮ ਦਿਤਾ ਕਿ ਉਹ ਰਾਜ ਵਿਚ ਦਾਖ਼ਲ ਨਾ ਹੋਣ । 4 ਵਜੇ ਸ਼ਾਮ

---

* ਅਮਰੀਕੀ ਪੱਤਰਕਾਰ

ਗੁਰਦੁਆਰਾ ਗੰਗਾਸਰ ਪੁੱਜਣ ਤੇ ਸ਼ਾਂਤੀ ਪੂਰਨ ਜੱਥੇ ਤੇ ਗੋਲੀ ਚਲਾ ਦਿਤੀ ਗਈ। ਸਰਕਾਰੀ ਸੂਤਰਾਂ ਅਨੁਸਾਰ 14 ਆਦਮੀ ਇਸ ਨਾਲ ਮਰੇ ਅਤੇ 34 ਜ਼ਖ਼ਮੀ ਹੋਏ।[19] ਪਰ ਭਾਰਤੀ ਸੂਤਰਾਂ ਅਨੁਸਾਰ "300 ਆਦਮੀਆਂ ਨੂੰ ਗੋਲੀਆਂ ਲੱਗੀਆਂ, ਜਿਨ੍ਹਾਂ ਵਿਚੋਂ 90 ਦੀ ਮੌਤ ਹੋਈ।"[20]

ਡਾ. ਕਿਚਲੂ ਅਤੇ ਗਿਡਵਾਨੀ ਨਾਭਾ ਅਧਿਕਾਰੀਆਂ ਦੇ ਹੁਕਮਾਂ ਦਾ ਪਾਲਣ ਕਰਦਿਆਂ ਹੋਇਆਂ ਨਾਭਾ ਖੇਤਰ ਅਤੇ ਫ਼ਰੀਦਕੋਟ ਦੀ ਸੀਮਾ ਤੇ ਇੰਤਜ਼ਾਰ ਕਰ ਰਹੇ ਸਨ। ਪਰ ਫ਼ਾਇਰਿੰਗ ਦੀ ਖ਼ਬਰ ਨੇ ਉਨ੍ਹਾਂ ਨੂੰ ਮਜਬੂਰ ਕੀਤਾ ਕਿ ਉਹ ਹੁਕਮ ਦੀ ਉਲੰਘਣਾ ਕਰਕੇ ਮੌਕੇ ਤੇ ਪੁੱਜਣ, ਜਿਥੇ ਉਹਨਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਹੱਥ ਬੰਨ੍ਹ ਕੇ ਜੇਲ੍ਹ ਲਿਜਾਇਆ ਗਿਆ। ਡਾ. ਕਿਚਲੂ ਨੂੰ ਮਾੜੇ ਵਰਤਾਓ ਤੋਂ ਬਾਅਦ 21 ਮਾਰਚ 1924 ਨੂੰ ਰਿਹਾਅ ਕਰ ਦਿਤਾ ਗਿਆ। ਦਸੰਸਰ 1924 ਵਿਚ ਸਰਦਾਰ ਮੰਗਲ ਸਿੰਘ ਨੇ ਅੰਮ੍ਰਿਤਸਰ ਵਿਚ ਮਹਾਤਮਾ ਗਾਂਧੀ ਨੂੰ ਕਿਹਾ ਕਿ ਅਕਾਲੀ ਦਮਨ ਜਾਂਚ ਕਮੇਟੀ ਦੀਆਂ ਮੁੱਢਲੀਆਂ ਗੱਲਾਂ ਦਾ ਫ਼ੈਸਲਾ ਕੀਤਾ ਜਾਏ। ਇਸ ਤੇ ਮਹਾਤਮਾ ਗਾਂਧੀ ਨੇ ਡਾ. ਕਿਚਲੂ ਨੂੰ ਆਖਿਆ ਕਿ ਉਹ ਇਸ ਕਮੇਟੀ ਦੇ ਚੇਅਰਮੈਨ ਵਜੋਂ ਕੰਮ ਕਰਨ।

## II

ਜਿਥੋਂ ਤਕ ਤਨਜ਼ੀਮ ਪ੍ਰੋਗਰਾਮ ਦਾ ਸੰਬੰਧ ਸੀ ਬਿਨਾਂ ਸ਼ੱਕ ਡਾ. ਕਿਚਲੂ ਸਿੱਖ ਸੰਸਥਾਵਾਂ ਦਾ ਰਿਣੀ ਸੀ। ਅਕਾਲੀ ਸੰਸਥਾਵਾਂ ਨੇ ਆਪਣੇ ਦ੍ਰਿੜ ਜ਼ਬਤ ਧਾਰਮਕ ਸੁਧਾਰਾਂ ਪ੍ਰਤੀ ਸਮਰਪਣ ਅਤੇ ਬਿਊਰੋਕ੍ਰੇਟਾਂ ਦੇ ਅੱਤਿਆਚਾਰਾਂ ਅਤੇ ਖ਼ਤਰੇ ਨਾਲ ਟਕਰਾਉਣ ਦੀ ਹਿੰਮਤ ਨਾਲ ਉਸ ਦੇ ਦਿਲ ਦਿਮਾਗ਼ ਤੇ ਬਹੁਤ ਅਸਰ ਪਾਇਆ ਸੀ। ਡਾ. ਕਿਚਲੂ ਨੇ ਇਸ ਤੋਂ ਪ੍ਰਭਾਵਿਤ ਹੋ ਕੇ ਵਿਸਫੋਟਕ ਅੰਦੋਲਨ ਤਨਜ਼ੀਮ (ਸੰਗਠਨ) ਦੀ ਨੀਂਹ ਰੱਖੀ ਅਤੇ ਫ਼ਿਰਕੇ ਦੇ ਪ੍ਰੋਗਰਾਮ ਨਾਲ ਸੰਬੰਧਿਤ ਆਪਣੇ ਵਿਚਾਰਾਂ ਦਾ ਖਰੜਾ ਮੁਸਲਮ ਬੁਧੀਜੀਵੀਆਂ ਅਤੇ ਲੀਡਰਾਂ ਵਿਚ ਵੰਡ ਕੇ ਪ੍ਰਸਿੱਧਤਾ ਪ੍ਰਾਪਤ ਕੀਤੀ। ਉਸ ਨੇ ਆਪਣੇ ਇਹਨਾਂ ਵਿਚਾਰਾਂ ਦੀ ਖ਼ਿਲਾਫ਼ਤ ਦੇ ਬੇਲਗਾਮ ਵਿਖੇ ਦਸੰਬਰ 1924[21] ਵਿਚ ਹੋਏ ਇਜਲਾਸ ਵਿਚ ਵਿਸਥਾਰ ਸਹਿਤ ਵਿਆਖਿਆ ਕੀਤੀ ਅਤੇ ਸਰਬ ਭਾਰਤੀ ਮੁਸਲਮ ਪਾਰਟੀਆਂ ਨੂੰ ਜੁਲਾਈ 1925 ਵਿਚ ਅੰਮ੍ਰਿਤਸਰ ਵਿਚ ਸੱਦਿਆ। ਉਸ ਨੇ ਆਪਣੀ ਯੋਜਨਾ ਦਿੱਲੀ ਵਿਚ ਸੈਂਟਰਲ ਖ਼ਿਲਾਫ਼ਤ ਕਮੇਟੀ ਨੂੰ ਪੇਸ਼ ਕੀਤੀ, ਜਿਸ ਨੂੰ ਕੁਝ ਸੋਧਾਂ ਨਾਲ ਸਵੀਕਾਰ ਕੀਤਾ ਗਿਆ।

ਪ੍ਰੋਗਰਾਮ ਦਾ ਨਿਚੋੜ ਇਹ ਸੀ :[22]

1. ਸਰਬ ਭਾਰਤੀ ਸੰਗਠਨਾਂ ਨੂੰ ਗਤੀਸ਼ੀਲਤਾ ਦੇਣ ਲਈ ਖ਼ਿਲਾਫ਼ਤ ਕਮੇਟੀ ਅਤੇ ਜਮਾਇਤ-ਉਲ-ਉਲੇਮਾ ਨੂੰ ਇਕ ਵਿਸ਼ੇਸ਼ ਇਜਲਾਸ ਵਿਚ ਮਿਲਣਾ ਚਾਹੀਦਾ ਹੈ, ਜਿਸ ਵਿਚ ਵਰਤਮਾਨ ਅਤੇ ਰਾਜਨੀਤਕ ਸਥਿਤੀ ਤੇ ਵਿਚਾਰ ਕਰਨਾ ਚਾਹੀਦਾ ਹੈ।

2. ਦੇਸ਼ ਦੇ ਮਾਮਲਿਆਂ ਵਿਚ ਅਤੇ ਸਵਰਾਜ ਦੇ ਸੰਘਰਸ਼ ਵਿਚ ਆਪਣੇ ਯੋਗ ਅਸਥਾਨ ਪ੍ਰਾਪਤ ਕਰਨ ਦੇ ਉਦੇਸ਼ ਲਈ ਆਪਣੇ ਫ਼ਿਰਕੇ ਨੂੰ ਸੰਗਠਤ ਕਰਨ ਲਈ ਵੀ ਵਿਚਾਰ ਕੀਤਾ ਜਾਣਾ ਚਾਹੀਦਾ ਹੈ। ਜਮਾਇਤੇ-ਉਲ-ਉਲੇਮਾ ਅਤੇ ਖ਼ਿਲਾਫਤ ਕਮੇਟੀ ਵਲੋਂ ਪ੍ਰਵਾਨ ਕਰ ਲਏ ਜਾਣ ਤੋਂ ਬਾਅਦ ਹਰ ਮੁਸਲਮਾਨ ਦਾ ਇਹ ਧਾਰਮਕ ਫ਼ਰਜ਼ ਬਣ ਜਾਂਦਾ ਹੈ ਕਿ ਉਹ ਭਾਰਤ ਵਿਚ ਸਵਰਾਜ ਦੀ ਸਥਾਪਨਾ ਦੇ ਸੰਘਰਸ਼ ਵਿਚ ਆਪਣਾ ਹਿੱਸਾ ਪਾਏ। ਜੋ ਪ੍ਰੋਗਰਾਮ ਇਸ ਆਧਾਰ ਤੇ ਨਹੀਂ ਹੈ ਉਹ ਨਾ ਅਪਨਾਇਆ ਜਾਏ। ਇਸ ਵਿਸ਼ੇ ਤੇ ਗੰਭੀਰਤਾ ਨਾਲ ਵਿਚਾਰਿਆ ਜਾਣਾ ਚਾਹੀਦਾ ਹੈ। ਦਿਮਾਗ ਵਿਚ ਇਹ ਉਦੇਸ਼ ਰੱਖ ਕੇ ਉਹ ਸੋਚੇ ਕਿ ਹਰ ਮੁਸਲਮਾਨ ਦਾ ਦੇਸ਼ ਪ੍ਰਤੀ ਇਹ ਫ਼ਰਜ਼ ਹੈ ਕਿ ਉਹ ਕਾਂਗਰਸ ਵਿਚ ਸ਼ਾਮਲ ਹੋਵੇ ਅਤੇ ਸਵਰਾਜ ਦੇ ਲਈ ਦੂਜਿਆਂ ਫ਼ਿਰਕਿਆਂ ਨਾਲ ਮਿਲ ਕੇ ਸਾਂਝੇ ਉਦੇਸ਼ ਲਈ ਪ੍ਰਤੱਖ ਰੂਪ ਵਿਚ ਕੰਮ ਕਰੇ।
3. ਸਿੱਖਾਂ ਵਾਂਗ ਉਹ ਹਰ ਇਕ ਪਿੰਡ ਵਿਚ ਮੁਸਲਮ ਜੱਥਿਆਂ ਦੀ ਸਥਾਪਨਾ ਲਈ ਕੰਮ ਕਰੇ।
4. ਉਹ ਚਾਹੁੰਦਾ ਸੀ ਕਿ ਸਾਰੀਆਂ ਮਸਜਿਦਾਂ ਵਿਚ ਨਵੇਂ 'ਮਕਤਬ' ਸਥਾਪਤ ਕੀਤੇ ਜਾਣ ਅਤੇ ਉਹਨੇ ਜ਼ੋਰ ਦਿਤਾ ਕਿ 'ਵਕਫ਼' ਜਾਇਦਾਦ ਫ਼ਿਰਕੂ ਆਧਾਰ ਤੇ ਕੰਟਰੋਲ ਕੀਤੀ ਜਾਏ। ਅਤੇ
5. ਜਾਤੀ ਵਿਚ ਆਰਥਕ ਖ਼ੁਸ਼ਹਾਲੀ ਲਿਆਉਣ ਲਈ ਮੁਸਲਿਮ ਬੈਂਕ ਅਤੇ ਕੋ-ਆਪਰੇਟਿਵ ਸੋਸਾਇਟੀਆਂ ਸਥਾਪਤ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਅਤੇ ਉਸ ਨੇ ਦਬਾਓ ਪਾਇਆ ਕਿ ਤਕਨੀਕ ਸੰਸਥਾਵਾਂ ਅਤੇ ਸਾਇੰਸ ਵਿਸ਼ੇ ਪੜ੍ਹਾਉਣ ਲਈ ਕਾਲਜ ਖੋਲ੍ਹੇ ਜਾਣ। ਇਸਦੇ ਪਿੱਛੇ ਉਸਦਾ ਉਦੇਸ਼ ਇਹ ਸੀ ਕਿ ਮੁਸਲਮਾਨਾਂ ਨੂੰ ਵਪਾਰ, ਉਦਯੋਗ ਅਤੇ ਖੇਤੀ ਬਾੜੀ ਵਿਚ ਵੱਧ ਚੜ੍ਹ ਕੇ ਹਿੱਸਾ ਲੈਣ ਲਈ ਉਤਸਾਹਿਤ ਕੀਤਾ ਜਾ ਸਕੇ।
6 ਡਾ. ਕਿਚਲੂ ਨੇ ਜਨਤਕ ਸਟੇਜ ਅਤੇ ਪ੍ਰੈਸ ਰਾਹੀਂ, ਖ਼ਿਲਾਫ਼ਤ ਕਮੇਟੀ ਦੇ ਸਹਾਰੇ ਤਨਜ਼ੀਮ ਦੇ ਆਪਣੇ ਕੰਮ ਨੂੰ ਵੀ ਅੱਗੇ ਵਧਾਇਆ। ਡਾ. ਕਿਚਲੂ ਦੀ ਦਲੀਲ ਇਹ ਸੀ ਕਿ 1924 ਵਿਚ ਤੁਰਕੀ ਕ੍ਰਾਂਤੀਕਾਰੀਆਂ ਵਲੋਂ ਖ਼ਿਲਾਫ਼ਤ ਖ਼ਤਮ ਕਰ ਦਿਤੇ ਜਾਣ ਕਾਰਨ ਖ਼ਿਲਾਫ਼ਤ ਦਾ ਆਧਾਰ ਬਦਲ ਗਿਆ ਹੈ ਅਤੇ ਇਸ ਲਈ ਸੰਸਾਰ ਮੁਸਲਿਮ ਕਾਂਗਰਸ ਵਲੋਂ ਖ਼ਿਲਾਫ਼ਤ ਦੀ ਚੋਣ ਬਹੁਤ ਜ਼ਰੂਰੀ ਹੋ ਗਈ ਹੈ। ਉਸ ਨੇ ਇਹੀ ਆਖਿਆ ਕਿ ਤਨਜ਼ੀਮ ਅੰਦੋਲਨ ਦੀ ਸਫ਼ਲਤਾ ਇਸੇ ਵਿਚ ਹੈ ਕਿ ਇਸ ਨੂੰ ਖ਼ਿਲਾਫ਼ਤ ਕਮੇਟੀ ਦਾ ਇਕ ਜ਼ਰੂਰੀ ਅੰਗ ਬਣਾਇਆ ਜਾਏ, ਨਹੀਂ ਤਾਂ ਇਹਨਾਂ ਕਮੇਟੀਆਂ ਨੂੰ ਤੋੜ ਦਿਤਾ ਜਾਏ ਜਾਂ ਹੋਰ ਸੰਗਠਤ ਕੀਤੀਆਂ ਜਾਣ। ਇਸ ਲਈ ਡਾ. ਕਿਚਲੂ ਨੇ ਮਹਿਸੂਸ ਕੀਤਾ ਕਿ ਖ਼ਿਲਾਫ਼ਤ ਦੇ ਕੰਮ ਨਾਲੋਂ ਹੁਣ ਤਨਜ਼ੀਮ ਦਾ ਕੰਮ ਬਹੁਤ ਜ਼ਰੂਰੀ ਹੈ।[26] ਅਤੇ ਉਸ ਨੇ ਇਹਨਾਂ

ਮਹੀਨਿਆਂ ਵਿਚ ਹੀ ਖ਼ਿਲਾਫ਼ਤ ਕਮੇਟੀ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿਤਾ।

ਡਾ. ਕਿਚਲੂ ਨੇ 'ਤਨਜ਼ੀਮ' ਸੰਬੰਧੀ ਸਾਰੇ ਭਾਰਤ ਦਾ ਦੌਰਾ ਕਰਦਿਆਂ ਐਲਾਨ ਕੀਤਾ ਕਿ 'ਤਨਜ਼ੀਮ' ਪੂਰਨ ਰੂਪ ਵਿਚ ਗ਼ੈਰ ਰਾਜਨੀਤਕ ਹੈ। ਇਹ ਇਕ ਸਵੈ-ਕੇਂਦ੍ਰਿਤ ਪ੍ਰੋਗਰਾਮ ਹੈ, ਇਸ ਦਾ ਉਦੇਸ਼ ਮੁਸਲਮਾਨਾਂ ਦੀ ਸਥਿਤੀ ਵਿਚ ਸੁਧਾਰ ਲਿਆਉਣਾ ਹੈ, ਕਿਉਂਕਿ ਮੁਸਲਮਾਨ, ਵਿਦਿਅਕ, ਨੈਤਿਕ ਅਤੇ ਉਦਯੋਗਿਕ ਤੌਰ ਤੇ ਬਹੁਤ ਪਛੜੇ ਹੋਏ ਹਨ, ਉਸਦੀ ਤਨਜ਼ੀਮ ਦਾ ਉਦੇਸ਼ ਇਸ ਪਛੜੇਪਨ ਨੂੰ ਦੂਰ ਕਰਨਾ ਹੈ। ਉਸ ਨੇ ਇਹ ਵੀ ਆਖਿਆ ਕਿ ਉਨ੍ਹਾਂ ਦਾ ਹਿੰਦੂ-ਮੁਸਲਮ ਏਕਤਾ ਵਿਚ ਵਿਸ਼ਵਾਸ ਹੈ। ਉਸ ਨੇ ਅਪੀਲ ਕੀਤੀ ਕਿ ਹਿੰਦੂ ਉਸਦੇ ਇਸ ਅੰਦੋਲਨ ਵਿਚ ਸਹਾਇਤਾ ਦੇਣ। ਉਸ ਨੇ ਦਾਅਵਾ ਕੀਤਾ ਕਿ ਤਨਜ਼ੀਮ ਅੰਦੋਲਨ ਦਾ ਕੌਂਸਲ ਵਿਚ ਦਾਖ਼ਲੇ ਦੇ ਸੁਆਲ ਨਾਲ ਕੁਝ ਵੀ ਲੈਣਾ ਦੇਣਾ ਨਹੀਂ ਹੈ ਅਤੇ ਨਾ ਹੀ ਉਸਦਾ ਸਥਾਨਕ ਸੰਸਥਾਵਾਂ ਜਾਂ ਮਿਊਂਸੀਪਲ ਸੇਵਾਵਾਂ ਵਿਚਲਾ ਪ੍ਰਤੀਨਿਧਤਾ ਦੇ ਤਨਾਸਬ ਨਾਲ ਕੋਈ ਸੰਬੰਧ ਹੈ। ਉਸ ਨੇ ਐਲਾਨ ਕੀਤਾ ਕਿ ਇਹ ਇਕ ਨਿਰੋਲ ਉਸਾਰੂ ਅਤੇ ਰਾਸ਼ਟਰ ਨਿਰਮਾਣ ਦਾ ਪ੍ਰੋਗਰਾਮ ਹੈ ਅਤੇ ਉਹ ਵੇਖੇਗਾ ਕਿ ਇਸ ਵਿਚ ਕਿਸੇ ਸਿੱਖ, ਹਿੰਦੂ, ਜੈਨ, ਇਸਾਈ ਜਾਂ ਸਰਕਾਰ ਦੇ ਇਤਰਾਜ਼ਯੋਗ ਕੁਝ ਨਾ ਹੋਵੇ।

ਡਾ. ਕਿਚਲੂ ਦੇ ਤਨਜ਼ੀਮ ਪ੍ਰੋਗਰਾਮ ਵਿਚ ਬਰਤਾਨਵੀ ਬਿਉਰੋਕ੍ਰੇਸੀ ਨੇ ਆਪਣੇ ਹਿੱਤਾਂ ਲਈ ਭਵਿੱਖ ਦੀ ਚੁਨੌਤੀ ਨੂੰ ਮਹਿਸੂਸ ਕੀਤਾ ਅਤੇ ਇਸੇ ਕਾਰਨ ਉਸਦੇ ਦਿਮਾਗ ਵਿਚ ਡਰ ਪੈਦਾ ਹੋ ਗਿਆ। ਉਹਨਾਂ ਨੂੰ ਇਹ ਵਿਸ਼ਵਾਸ ਸੀ ਕਿ ਡਾ. ਕਿਚਲੂ ਜਿਸ ਅੰਦੋਲਨ ਦੀ ਸਹਾਇਤਾ ਕਰੇਗਾ, ਸ਼ਾਮਲ ਹੋਵੇਗਾ ਜਾਂ ਅਗਵਾਈ ਦੇਵੇਗਾ ਉਹ ਭਾਰਤ ਵਿਚ ਬਰਤਾਨਵੀ ਸਰਕਾਰ ਦੇ ਵਿਰੁੱਧ ਹੋਵੇਗਾ। ਇਸ ਲਈ, ਉਹਨਾਂ ਨੂੰ ਉਸ ਸਮੇਂ ਸੰਤੋਖ ਹੋਇਆ ਜਦੋਂ ਉਨ੍ਹਾਂ ਮਹਿਸੂਸ ਕੀਤਾ ਕਿ ਡਾ. ਕਿਚਲੂ ਮੁਸਲਮਾਨ ਨੇਤਾਵਾਂ ਦਾ ਵਿਸ਼ਵਾਸ ਗੁਆ ਰਿਹਾ ਹੈ।

ਉਲੇਮਾਵਾਂ ਅਤੇ ਮੌਲਵੀਆਂ, ਜੋ ਆਪਣੇ ਆਪ ਨੂੰ ਭਾਰਤ ਵਿਚ ਮੁਸਲਮਾਨਾਂ ਦੇ ਪ੍ਰਤੀਨਿਧੀ ਸਮਝਦੇ ਸਨ ਤੇ ਇਕ ਵੱਡੇ ਹਿਸੇ ਨੇ ਤਨਜ਼ੀਮ ਦੇ ਮੁਸਲਮਾਨਾਂ ਪੁਰ ਰਾਜਨੀਤਕ, ਧਾਰਮਕ ਅਤੇ ਸਮਾਜਕ ਪ੍ਰਭਾਵ ਦੀ ਭਵਿੱਖ ਦੀ ਸਫਲਤਾ ਨੂੰ ਵੇਖਿਆ। ਇਸ ਦੇ ਨਾਲ ਹੀ ਹਿੰਦੂਆਂ ਦੇ ਇਕ ਹਿਸੇ ਨੇ ਮਹਿਸੂਸ ਕੀਤਾ ਕਿ ਤਨਜ਼ੀਮ ਭਵਿੱਖ ਵਿਚ ਉਹਨਾਂ ਲਈ ਆਰਥਕ ਰਾਜਨੀਤਕ ਚੁਨੌਤੀ ਅਤੇ ਹਿੰਦੂ ਲੀਡਰਸ਼ਿਪ ਦੇ ਹਿੱਤਾਂ ਲਈ ਖ਼ਤਰਾ ਬਣ ਜਾਏਗੀ।

ਡਾ. ਕਿਚਲੂ ਦੇ ਜੋ ਰਾਜਨੀਤਕ ਵਿਚਾਰ ਸਤਿਆਗ੍ਰਹਿ, ਖ਼ਿਲਾਫ਼ਤ ਅਤੇ ਨਾ-ਮਿਲਵਰਤਨ ਅੰਦੋਲਨ ਦੇ ਦੌਰਾਨ ਬਣੇ ਉਹ ਤਿੰਨ ਮੁੱਖ ਗੱਲਾਂ ਤੇ ਆਧਾਰਿਤ ਸਨ। ਪਹਿਲਾਂ ਭਾਰਤ ਦੇ ਰਾਜਨੀਤਕ, ਆਰਥਕ ਅਤੇ ਸਮਾਜਕ ਪ੍ਰਣਾਲੀ ਵਿਚ

ਜੋ ਬੁਰਾਈਆਂ ਹਨ, ਉਹ ਭਾਰਤ ਤੇ ਬਰਤਾਨਵੀ ਰਾਜ ਕਾਰਨ ਹਨ। ਦੂਜਾ, ਇਹਨਾਂ ਬੁਰਾਈਆਂ ਨੂੰ ਦੂਰ ਕਰਨ ਲਈ ਸਵਰਾਜ ਜਾਂ ਸੁਤੰਤਰ ਪ੍ਰਸ਼ਾਸਨ ਲਈ ਅਹਿੰਸਕ ਅੰਦੋਲਨ ਕਰਨਾ ਜ਼ਰੂਰੀ ਹੈ। ਤੀਜਾ, ਹਿੰਦੂ ਮੁਸਲਿਮ ਏਕਤਾ ਤੋਂ ਬਿਨਾਂ ਸਵਰਾਜ ਦੀ ਪ੍ਰਾਪਤੀ ਸੰਭਵ ਨਹੀਂ ਹੈ। ਇਸ ਸਮੇਂ ਵਿਚ ਡਾ. ਕਿਚਲੂ ਨੇ ਬਹੁਤ ਤੀਬਰਤਾ ਨਾਲ ਮਹਿਸੂਸ ਕੀਤਾ ਕਿ ਜੇ ਮੁਸਲਮਾਨ ਫਿਰਕਾ ਆਰਥਕ ਅਤੇ ਸਮਾਜਕ ਰੂਪ ਵਿਚ ਉਪਰ ਉਠ ਸਕੇ ਤਾਂ ਉਹ ਰਾਸ਼ਟਰੀ ਨਿਸ਼ਾਨਾ ਪ੍ਰਾਪਤ ਕਰਨ ਵਿਚ ਮਹੱਤਵਪੂਰਨ ਹਿੱਸਾ ਪਾ ਸਕਦਾ ਹੈ।

22-24 ਨਵੰਬਰ, 1924 ਨੂੰ ਹਿੰਦੂ-ਮੁਸਲਮ ਝਗੜਾ ਹਲ ਕਰਨ ਲਈ ਸਾਰੇ ਫਿਰਕਿਆਂ ਦੇ ਨੇਤਾਵਾਂ ਦੀ ਇਕ ਮੀਟਿੰਗ ਬੰਬਈ ਵਿਚ ਹੋਈ। ਆਲ ਪਾਰਟੀਜ਼ ਕਾਨਫ਼ਰੰਸ ਵਲੋਂ ਮਹਾਤਮਾ ਗਾਂਧੀ ਨੂੰ ਕਮੇਟੀ ਦਾ ਪ੍ਰਧਾਨ ਚੁਣਿਆ ਗਿਆ। ਬੰਬਈ ਵਿਚ ਹੋਈ ਮੀਟਿੰਗ ਦੇ ਆਧਾਰ ਤੇ ਆਲ ਪਾਰਟੀਜ਼ ਕਾਨਫ਼ਰੰਸ ਦੀ ਇਕ ਹੋਰ ਮੀਟਿੰਗ 23 ਜਨਵਰੀ ਨੂੰ ਮਹਾਤਮਾ ਗਾਂਧੀ ਦੀ ਪ੍ਰਧਾਨਗੀ ਹੇਠ ਦਿੱਲੀ ਵਿਚ ਹੋਈ। ਇਸ ਕਮੇਟੀ ਦੇ ਡਾ. ਕਿਚਲੂ ਸਮੇਤ 107 ਮੈਂਬਰ ਸਨ। ਸਿੱਖ ਲੀਗ, ਆਲ ਪਾਰਟੀ, ਯੂਨਾਇਟਿਡ ਨੇਸ਼ਨਲਿਸਟ, ਨਾਨ-ਬ੍ਰਾਹਮਣ ਪਾਰਟੀ, ਸਵਰਾਜਿਸਟ, ਆਜ਼ਾਦ, ਹਿੰਦੂ ਮਹਾਂ ਸਭਾ, ਮੁਸਲਿਮ ਲੀਗ, ਹੋਮ ਰੂਲ ਲੀਗ, ਖ਼ਿਲਾਫ਼ਤ, ਇੰਡੀਅਨ ਕ੍ਰਿਸਚੀਅਨ ਐਸੋਸੀਏਸ਼ਨ ਲਿਬਰਲਜ਼, ਚੀਫ਼ ਖ਼ਾਲਸਾ ਲੀਗ, ਅਹਿਮਦੀਆਂ ਮੂਵਮੈਂਟ, ਸ਼ੀਆ ਲੀਗ ਲਖਨਊ ਆਦਿ ਇਸ ਕਮੇਟੀ ਦੇ ਮੈਂਬਰ ਸਨ। ਡਾ. ਕਿਚਲੂ ਨੂੰ ਕਿਸੇ ਵੀ ਪਾਰਟੀ ਦੇ ਮੈਂਬਰ ਵਜੋਂ ਨਹੀਂ ਸ਼ਾਮਲ ਕੀਤਾ ਗਿਆ।

ਗਾਂਧੀ ਜੀ ਦੇ ਸੁਝਾਅ ਨੇ ਹਿੰਦੂਆਂ, ਮੁਸਲਮਾਨਾਂ ਅਤੇ ਸਾਰੀਆਂ ਰਾਜਨੀਤਕ ਪਾਰਟੀਆਂ ਵਿਚਕਾਰ ਸਮਝੌਤੇ ਦੀਆਂ ਸ਼ਰਤਾਂ ਤਹਿ ਕਰਨ ਲਈ ਇਕ ਸਬ ਕਮੇਟੀ ਨਿਯੁੱਕਤ ਕੀਤੀ ਗਈ। ਸਬ ਕਮੇਟੀ ਨੇ 15 ਫ਼ਰਵਰੀ 1925 ਨੂੰ ਆਪਣੀ ਰੀਪੋਰਟ ਦਿਤੀ :

1. ਇਹ ਸਿਫ਼ਾਰਸ਼ਾਂ ਪਾਰਟੀਆਂ ਨੂੰ ਕਾਂਗਰਸ ਦਾ ਮੈਂਬਰ ਬਣਨ ਦੇ ਸਮਰਥ ਬਣਾਉਣਗੀਆਂ।
2. ਯੋਗਤਾ ਨੂੰ ਮੁਨਾਸਬ ਸਨਮਾਨ ਦੇਣ ਲਈ ਸਾਰੇ ਫਿਰਕਿਆਂ ਨੂੰ ਨਾਗਰਿਕ, ਸੈਨਿਕ ਅਤੇ ਹੋਰ ਜਨਤਕ ਸੇਵਾਵਾਂ ਵਿਚ ਪ੍ਰਤੀਨਿਧਤਾ ਦੇਣ ਲਈ ਯੋਜਨਾ ਬਣਾਈ ਜਾਏ।
3. ਦੇਸ਼ ਦੀਆਂ ਵਰਤਮਾਨ ਲੋੜਾਂ ਨੂੰ ਪੂਰਿਆਂ ਕਰਨ ਲਈ ਸਵਰਾਜ ਯੋਜਨਾ ਘੜੀ ਜਾਏ।

ਡਾ. ਕਿਚਲੂ ਦਾ ਵਿਚਾਰ ਸੀ ਕਿ ਵੱਖ ਵੱਖ ਫਿਰਕਿਆਂ ਵਿਚ ਗ਼ਲਤਫ਼ਹਿਮੀਆਂ ਅਤੇ ਅਵਿਸ਼ਵਾਸ ਦੂਰ ਕਰਨ ਲਈ ਤੇਜ਼ੀ ਨਾਲ ਰਾਸ਼ਟਰੀ ਏਕਤਾ ਦਾ ਨਿਸ਼ਾਨਾ ਪ੍ਰਾਪਤ ਕਰਨ ਲਈ ਕੰਮ ਕੀਤਾ ਜਾਏ। ਕੋਈ ਸ਼ੱਕ ਨਹੀਂ ਕਿ ਭਾਰਤੀ



ਕਰਾਚੀ ਜਾਂਚ ਦੌਰਾਨ ਸ਼ਾਰਦਾਪੀਠ ਦੇ ਸ਼ੰਕਰਾਚਾਰੀਆ, ਮੌਲਾਨਾ ਮੁਹੰਮਦ ਅਲੀ
ਅਤੇ ਸ਼ੌਕਤ ਅਲੀ ਦੇ ਨਾਲ



ਨਹਿਰੂ ਅਤੇ ਡਾ. ਕਿਚਲੂ ਇੰਡੀਅਨ ਨੈਸ਼ਨਲ ਆਰਮੀ ਦੇ ਕੈਡਟਾਂ ਨਾਲ—
ਲਾਹੌਰ, 24 ਜੁਲਾਈ 1946



ਪੀਕਿੰਗ ਵਿਖੇ ਏਸ਼ੀਅਨ ਐਂਡ ਪੈਸੀਫਿਕ ਪੀਸ ਕਾਨਫਰੰਸ—1952 ਦੌਰਾਨ
ਚੇਅਰਮੈਨ ਮਾਓ ਅੰਤੇ ਕੋ ਮੋ-ਜੋ ਨਾਲ



ਅਕਤੂਬਰ 1952 ਨੂੰ ਏਸ਼ੀਅਨ ਅਤੇ ਪੈਸੀਫਿਕ ਪੀਸ ਕਾਨਫਰੰਸ ਦੌਰਾਨ ਭਾਰਤੀ
ਪ੍ਰਤੀਨਿਧ ਮੰਡਲ ਚੇਅਰਮੈਨ ਮਾਓ-ਜ਼ੇ-ਤੁੰਗ ਨੂੰ ਤੋਹਫੇ ਦਿੰਦੇ ਹੋਏ। ਤਸਵੀਰ ਵਿਚ
ਸੱਜਿਉਂ ਖੱਬੇ ਹਨ : ਚੇਅਰਮੈਨ ਮਾਓ-ਜ਼ੇ-ਤੁੰਗ, ਡਾ. ਕੋ ਮੋ-ਜੋ ਅਤੇ
ਡਾ. ਸੈਫ਼ੂਦੀਨ ਕਿਚਲੂ



ਮਾਸਕੋ ਵਿਖੇ ਸਕੂਲ ਦੇ ਬੱਚਿਆਂ ਨਾਲ



ਲੈਨਿਨ ਸ਼ਾਂਤੀ ਪੁਰਸਕਾਰ ਪ੍ਰਾਪਤ ਕਰਦੇ ਹੋਏ—1953

The **People** of the land of **Martyrs**
**Bow** their heads & Pay
**Homage**
To Dr. **Safud-Din-Kitchlu**
The **Hero** of **Jallianwala Bagh**
& Brave other martyers who fought for the
**Independence** of the Country
**under** the sane & wise stewardship of
**Neta Ji Subhash Chander Bose**

Delivered his massage to the nation as President Fifty First Session of the Indian National Congress in 1938.



Dr. Kichlu with Neta Ji Subhash Chander & Kiran Dass B/o Shaheed Azim Jatinder Dass & with Master Purma Nand Ji with others of Asr.

Massage of Neta Ji :-

India wants youth and wisdom, courage and prudence, Idealism distruction and construction, firm determination and tender feeling It is this synthisis that we find in the lives of greatmen.

Subash Chander Bose
Vithalnagar, 14-2-38

**Shahee-de Wattan**



Chief Editor : VIMLA MAHINDRU
Urdu Weekly
2947/8; Qilla Bhangian, AMRITSAR.

Publicity Centers :-
Outside Lohgarh Gate, Amritsar.
R-258, Greater Kailash, New Delhi.
Ramesh Glass Works, Gandhi Chowk, Morinda.

D. L. Mahindra, President
History of the War of Independence Research Committee, Amritsar.

Orris Ptg. Press, 180 Mewa Mandi, Asr. Printer : Sh. N. S. Thakur, Publisher : Vimla Mohinderu

ਰਾਸ਼ਟਰਵਾਦੀਆਂ ਦੇ ਸਾਹਮਣੇ ਅਨੇਕਾਂ ਸਮੱਸਿਆਵਾਂ ਸਨ, ਪ੍ਰੰਤੂ ਵੱਡੀ ਸਮੱਸਿਆ, ਦੋ ਮੁਖ ਫਿਰਕਿਆਂ—ਹਿੰਦੂਆਂ ਅਤੇ ਮੁਸਲਮਾਨਾਂ ਵਿਚ ਅਵਿਸ਼ਵਾਸ ਦੇ ਜੜ੍ਹਾਂ ਪਕੜ ਜਾਣ ਦੀ ਸੀ। ਹਿੰਦੂਆਂ ਵਿਚ ਆਮ ਪ੍ਰਭਾਵ ਇਹ ਸੀ ਕਿ ਮੁਸਲਮਾਨ ਇਕ ਬਦੇਸ਼ੀ ਨੂੰ ਭਾਰਤ ਤੇ ਹਮਲਾ ਕਰਨ ਲਈ ਸੱਦਾ ਦੇ ਰਹੇ ਹਨ। 'ਅਫਗਾਨ ਬੋਗੀ' ਨੇ ਕੁਝ ਹਿੰਦੂ ਨੇਤਾਵਾਂ, ਜਿਵੇਂ ਕਿ ਸਵਾਮੀ ਸ਼ਰਧਾਨੰਦ ਦੇ ਦਿਮਾਗ਼ ਵਿਚ ਡਰ ਪੈਦਾ ਕਰ ਦਿਤਾ। ਅਰਥਾਤ ਮੁਸਲਮਾਨ ਬਰਤਾਨਵੀ ਰਾਜਨੀਤਕ ਪ੍ਰਭਾਵ ਦੇ ਵਿਰੁੱਧ ਅਫਗਾਨਿਸਤਾਨ ਪਾਸੋਂ ਸਹਾਇਤਾ ਮੰਗ ਰਹੇ ਹਨ। ਪਰ ਸਚਾਈ ਇਹ ਹੈ ਕਿ ਰਾਸ਼ਟਰੀ ਮੁਸਲਮ ਨੇਤਾਵਾਂ ਨੇ ਅਫਗਾਨਿਸਤਾਨ ਦੇ ਭਾਰਤ ਦੇ ਰਾਸ਼ਟਰੀ ਮਾਮਲਿਆਂ ਵਿਚ ਦਖ਼ਲ ਦੇਣ ਦੇ ਵਿਚਾਰ ਦੀ ਨਿੰਦਿਆ ਕੀਤੀ ਸੀ।"

ਇਕ ਸਬ-ਕਮੇਟੀ ਦੀ ਮੀਟਿੰਗ ਵਿਚ ਉਸ ਨੇ ਐਲਾਨ ਕੀਤਾ ਕਿ ਭਾਰਤੀ ਮੁਸਲਮਾਨਾਂ ਦਾ ਇਕ ਵੱਡਾ ਹਿੱਸਾ ਭਾਰਤੀ ਮਿੱਟੀ ਅਤੇ ਭਾਰਤੀ ਖ਼ੂਨ ਦੇ ਹਨ। ਜੇ ਅਫਗਾਨ ਨੇ ਭਾਰਤ ਤੇ ਹਮਲਾ ਕੀਤਾ ਤਾਂ ਉਹ ਆਪਣੇ ਖ਼ੂਨ ਦੇ ਆਖ਼ਰੀ ਕਤਰੇ ਤੱਕ ਉਸ ਦਾ ਵਿਰੋਧ ਕਰਨਗੇ। ਉਸ ਨੇ ਆਖਿਆ ਕਿ ਇਸ ਅਵਿਸ਼ਵਾਸ ਦੇ ਵਾਤਾਵਰਣ ਨੂੰ ਛੇਤੀ ਤੋਂ ਛੇਤੀ ਖ਼ਤਮ ਕੀਤਾ ਜਾਣਾ ਚਾਹੀਦਾ ਹੈ ਨਹੀਂ ਤਾ ਕੋਈ ਉਨਤੀ ਨਹੀਂ ਹੋ ਸਕੇਗੀ।

ਏਕਤਾ ਕਾਨਫ਼ਰੰਸ ਨੂੰ ਭੇਜੇ ਇਕ ਸੰਦੇਸ਼ ਵਿਚ ਡਾ. ਕਿਚਲੂ ਨੇ ਕਿਹਾ ਕਿ "ਹਿੰਦੂ ਮੁਸਲਮ ਏਕਤਾ ਤੋਂ ਬਿਨਾਂ 'ਸੱਚਾ ਸਵਰਾਜ' ਨਹੀਂ ਹੋ ਸਕਦਾ। ਇਸ ਲਈ ਹਰ ਭਾਰਤੀ ਦਾ ਇਹ ਫਰਜ਼ ਬਣਦਾ ਹੈ ਕਿ ਉਹ ਇਸ ਰਾਸ਼ਟਰੀ ਏਕਤਾ ਦੀ ਪ੍ਰਾਪਤੀ ਲਈ ਆਪਣੀ ਪੂਰੀ ਸ਼ਕਤੀ ਲਾ ਦੇਣ।" ਇਸ ਤੋਂ ਸਪੱਸ਼ਟ ਹੈ ਕਿ ਉਸਦਾ ਵਿਸ਼ਵਾਸ ਸੀ ਕਿ ਸਾਰੇ ਭਾਰਤੀਆਂ ਦੇ ਸਾਂਝੇ ਯਤਨਾਂ ਬਿਨਾਂ ਆਜ਼ਾਦੀ ਪ੍ਰਾਪਤ ਕਰਨ ਦਾ ਕੋਈ ਲਾਭ ਨਹੀਂ ਹੋਵੇਗਾ।

## ਹਵਾਲੇ


1. ਅੰਮ੍ਰਿਤ ਬਾਜ਼ਾਰ ਪੱਤ੍ਰਿਕਾ, 19 ਜੂਨ 1926 ਵਿਚ ਛਪੀ ਮੈਮਨ ਸਿੰਘ ਦੀ ਤਕਰੀਰ, ਜੂਨ 16, 1926
2. ਮਿੱਤਰਾ, 'ਇੰਡੀਅਨ ਕੁਆਰਟਰਲੀ ਰਜਿਸਟਰ' ਭਾਗ I, ਜਨਵਰੀ-ਜੂਨ 1924
3. 4 ਸਤੰਬਰ 1923, ਮੰਗਲਵਾਰ ਦੀ ਟ੍ਰਿਬਿਊਨ
4. ਉਹੀ
5. ਉਹੀ
6. ਭੁਪਿੰਦਰ ਕੁਮਾਰ ਦੱਤਾ ਦੇ ਤੌਫ਼ੀਕ ਕਿਚਲੂ ਨੂੰ ਪੱਤਰ, ਸਤੰਬਰ 23, 1978 ਡਾ. ਕਿਚਲੂਸ ਪੇਪਰਜ਼, ਡਾਕੂਮੈਂਟਸ (ਐਨ.ਐਮ.ਐਮ.ਐਲ.)

7. 'ਲਿਬਰਲ' ਦੀ ਖ਼ਬਰ, 5 ਜਨਵਰੀ, 1920 (ਐਨ.ਐਮ.ਐਮ.ਐਲ.)
8. ਸਰਦਾਰ ਰਘਬੀਰ ਸਿੰਘ, ਡਾ. ਕਿਚਲੂਸ ਪੇਪਰਸ (ਐਨ.ਐਮ.ਐਮ.ਐਲ.)
9. ਸਰਦਾਰ ਰਘਬੀਰ ਸਿੰਘ ਐਡਵੋਕੇਟ-ਇੰਟਰਵਿਊ, ਡਾ. ਕਿਚਲੂ ਪੇਪਰਜ਼ (ਐਨ.ਐਮ.ਐਮ.ਐਲ.)
10. ਟ੍ਰਿਬਿਊਨ, 4 ਅਪਰੈਲ 1923 ਦੀ ਖ਼ਬਰ
11. ਏ.ਆਈ.ਸੀ.ਸੀ. ਪੇਪਰਜ਼ ਫ਼ਾਈਲ ਨੰਬਰ 9/1923 ਦਿੱਲੀ ਕਾਂਗਰਸ ਸਪੈਸ਼ਲ ਸੈਸ਼ਨ (ਐਨ.ਐਮ.ਐਮ.ਐਲ.)
12. ਐਚ.ਐਨ. ਮਿਤਰਾ, ਦੀ ਅਨੂਅਲ ਰਜਿਸਟਰ ਭਾਗ ਦੂਜਾ, 1923, ਸਪੈਸ਼ਲ ਸੈਸ਼ਨ ਆਫ਼ ਆਲ ਇੰਡੀਆ ਕਾਂਗਰਸ, ਦਿੱਲੀ 15 ਤੋਂ 17 ਸਤੰਬਰ 1923 (ਐਨ.ਐਮ.ਐਮ.ਐਲ.) ਤੇ ਟ੍ਰਿਬਿਊਨ 19 ਸਤੰਬਰ 1923 ਦੀ ਖ਼ਬਰ
13. ਏ.ਆਈ.ਸੀ.ਸੀ. ਪੇਪਰਜ਼ ਫ਼ਾਈਲ ਨੰਬਰ 9/1923, ਆਲ ਇੰਡੀਆ ਕਾਂਗਰਸ ਸੈਸ਼ਨ, ਦਿੱਲੀ (ਐਨ.ਐਮ.ਐਮ.ਐਲ.)
14. ਮਾਸਟਰ ਤਾਰਾ ਸਿੰਘ ਤੋਂ ਡਾ. ਕਿਚਲੂ, ਤਾਰੀਖ਼ 1960, ਅੰਮ੍ਰਿਤਸਰ ਡਾ. ਕਿਚਲੂਸ ਪੇਪਰਜ਼ (ਐਨ.ਐਮ.ਐਮ.ਐਲ.)
15. ਮਿਤਰਾ, ਰੀਪੋਰਟ ਆਫ਼ ਦੀ ਸਤਿਆਗ੍ਰਹਿ ਕਮੇਟੀ, ਦੀ ਇੰਡੀਅਨ ਐਨੁਅਲ ਰਜਿਸਟਰ 1923, ਪੰਨੇ 101-104
16. ਡਾ. ਪੱਟਾਭੀ ਸੀਤਾਰਮਾਇਆ, ਦੀ ਹਿਸਟਰੀ ਆਫ਼ ਇੰਡੀਅਨ ਨੇਸ਼ਨਲ ਕਾਂਗਰਸ ਭਾਗ ਪਹਿਲਾ, ਪੰਨਾ 266 (ਐਨ.ਐਮ.ਐਮ.ਐਲ.)
17. ਮਿਤਲ, ਫਰੀਡਮ ਮੂਵਮੈਂਟ ਇਨ ਦੀ ਪੰਜਾਬ, ਪੰਨਾ 172 (ਐਨ.ਐਮ.ਐਮ.ਐਲ.)
18. ਹੋਮ ਡਿਪਾਰਟਮੈਂਟ ਪੋਲ, 15 ਰੋਜ਼ਾ ਰਿਪੋਰਟ, ਫ਼ਰਵਰੀ 1924, ਪੰਜਾਬ ਐਫ਼. 25 (ਐਨ.ਏ.ਆਈ.)
19. ਹੋਮ ਡਿਪਾਰਟਮੈਂਟ ਪੋਲ. ਐਫ਼ ਨੰਬਰ 24.1/II, 1924 (ਐਨ.ਏ.ਆਈ.)
20. ਮਿਤਲ, ਫ਼ਰੀਡਮ ਮੂਵਮੈਂਟ ਇਨ ਦੀ ਪੰਜਾਬ, ਪੰਨੇ 173-74 (ਐਨ.ਐਮ.ਐਮ.ਐਲ.)
21. ਟ੍ਰਿਬਿਊਨ 7 ਦਸੰਬਰ 1924 ਦੀ ਖ਼ਬਰ
22. ਐਮ.ਸੀ. ਘੰਗਲਾ ਪੇਪਰਸ, ਡਾ. ਕਿਚਲੂ ਤੋਂ ਐਮ.ਸੀ. ਛਾਗਲਾ, ਪੱਤਰ ਵਿਹਾਰ (ਐਨ.ਐਮ.ਐਮ.ਐਲ.)
23. ਬੇਲਗਾਮ ਖ਼ਿਲਾਫ਼ਤ ਕਾਨਫ਼ਰੰਸ ਤੇ ਡਾ. ਕਿਚਲੂ ਦਾ ਪ੍ਰਧਾਨਗੀ ਭਾਸ਼ਨ, ਜੁਲਾਈ-ਦਸੰਬਰ 1924, ਭਾਗ II (ਐਨ.ਐਮ.ਐਮ.ਐਲ.)

# 5. ਵੱਖੋ ਵੱਖ ਰਾਹ—1927-1934

ਹਿੰਦੂ, ਮੁਸਲਮਾਨਾਂ ਅਤੇ ਅੰਗਰੇਜ਼ਾਂ ਦੀਆਂ ਪ੍ਰਭਾਵਸ਼ਾਲੀ ਸ਼ਕਤੀਆਂ ਦੇ ਸਾਂਝ ਤੇ ਜ਼ੋਰਦਾਰ ਹਮਲੇ ਕਾਰਨ ਡਾਕਟਰ ਕਿਚਲੂ ਦਾ ਤਨਜ਼ੀਮ ਅੰਦੋਲਨ 1927 ਤਕ ਪੁਜਦਿਆਂ ਡਗਮਗਾ ਗਿਆ। ਪਰ ਆਜ਼ਾਦੀ ਦਾ ਇਹ ਕ੍ਰਾਂਤੀਕਾਰੀ ਸਿਪਾਹੀ ਨਵੀਂ ਸ਼ਕਤੀ ਅਤੇ ਹਿੰਮਤ ਨਾਲ ਮੈਦਾਨ ਵਿਚ ਕੁਦ ਪਿਆ ਅਤੇ ਉਸ ਨੇ ਉਪਲਬਧ ਸਾਧਨਾਂ ਰਾਹੀਂ ਬਰਤਾਨਵੀ ਹਕੂਮਤ ਤੇ ਹਮਲਾ ਕਰ ਦਿਤਾ। ਕੌਂਸਲ ਆਫ਼ ਆਲ ਇੰਡੀਆ ਮੁਸਲਿਮ ਲੀਗ ਦੇ ਆਨਰੇਰੀ ਸਕੱਤਰ ਵਜੋਂ ਉਹ ਚਾਹੁੰਦਾ ਸੀ ਕਿ ਆਮ ਮੁਸਲਮਾਨਾਂ ਨੂੰ ਉਪਰ ਉਠਾਇਆ ਜਾਏ ਤੇ ਉਹਨਾਂ ਵਿਚ ਕੌਮੀ ਭਾਵਨਾ ਭਰੀ ਜਾਏ। ਅਤੇ ਇਕ ਕਾਂਗਰਸ ਰਾਸ਼ਟਰੀ ਨੇਤਾ ਵਜੋਂ ਉਸ ਨੇ ਪੂਰਣ ਆਜ਼ਾਦੀ ਦੀ ਮੰਗ ਦੇ ਨਾਲ ਇਕ ਨਵੇਂ ਮੌਲਕ ਪ੍ਰੋਗਰਾਮ ਦੀ ਵਕਾਲਤ ਕੀਤੀ। ਇਸ ਸਮੇਂ ਦੌਰਾਨ ਡਾ. ਕਿਚਲੂ ਨੌਜਵਾਨਾਂ ਨੂੰ ਅਗਵਾਈ ਦੇਣ ਲਈ ਉਹਨਾਂ ਦੇ ਨੇਤਾ ਵਜੋਂ ਉਭਰਿਆ ਅਤੇ ਉਸ ਨੇ ਉਹਨਾਂ ਦੀ ਨੌਜਵਾਨ ਭਾਰਤ ਸਭਾ ਦੀ ਬੜੀ ਗਰਮਜੋਸ਼ੀ ਨਾਲ ਹਿਮਾਇਤ ਕੀਤੀ, ਕਿਉਂਕਿ ਉਸ ਦਾ ਸਦਾ ਹੀ ਇਹ ਵਿਚਾਰ ਰਿਹਾ ਹੈ ਕਿ ਭਾਰਤ ਦੇ ਨੌਜਵਾਨ ਸੱਚਾ ਰਾਜਨੀਤਕ ਨਿਸ਼ਾਨਾ ਪ੍ਰਾਪਤ ਕਰਨ ਵਿਚ ਕ੍ਰਾਂਤੀਕਾਰੀ ਹਿੱਸਾ ਪਾ ਸਕਦੇ ਹਨ।

ਡਾ. ਕਿਚਲੂ 1924 ਵਿਚ ਫਿਰ ਆਲ ਇੰਡੀਆ ਮੁਸਲਮ ਲੀਗ ਵਿਚ, ਸ਼ਾਮਲ ਹੋ ਕੇ ਪਹਿਲੀ ਦਸੰਬਰ 1926 ਨੂੰ ਜਿਨਾਹ ਦੇ ਪ੍ਰਧਾਨ ਚੁਣੇ ਜਾਣ ਦੇ ਨਾਲ ਹੀ ਉਸਦਾ ਆਨਰੇਰੀ ਜਨਰਲ ਸਕੱਤਰ ਚੁਣਿਆ ਗਿਆ। 1930 ਵਿਚ ਉਸ ਨੇ ਇਸ ਅਹੁਦੇ ਤੋਂ ਅਸਤੀਫ਼ਾ ਦੇ ਦਿਤਾ। ਇਸ ਸਮੇਂ ਦੌਰਾਨ ਭਾਵੇਂ ਉਹ ਮੁਸਲਮ ਲੀਗ

ਦਾ ਸਰਗਰਮ ਵਰਕਰ ਰਿਹਾ, ਪਰ ਇਸ ਦੇ ਨਾਲ ਹੀ ਉਹ ਕਾਂਗਰਸ ਫ਼ਰੰਟ ਤੇ ਵੀ ਸਰਗਰਮ ਰਿਹਾ। ਉਸ ਦਾ ਦੂਜੇ ਮੁਸਲਮਾਨ ਕੌਮੀ ਨੇਤਾਵਾਂ ਜਿਵੇਂ ਕਿ ਮੌਲਾਨਾ ਆਜ਼ਾਦ, ਸ਼ੌਕਤ ਅਲੀ ਅਤੇ ਡਾ. ਅਨਸਾਰੀ ਵਾਂਗ ਮੁੱਖ ਉਦੇਸ਼ ਮੁਸਲਮ ਲੀਗ ਦੇ ਪਲੇਟਫ਼ਾਰਮ ਤੋਂ ਮੁਸਲਮਾਨਾਂ ਨੂੰ ਸੰਬੋਧਿਤ ਕਰਕੇ ਉਹਨਾਂ ਵਿਚ ਕੌਮੀ ਭਾਵਨਾ ਭਰਨਾ ਅਤੇ ਮੁਸਲਮ ਲੀਗ ਅਤੇ ਉਸ ਰਾਹੀਂ ਭਾਰਤੀ ਮੁਸਲਮਾਨਾਂ ਨੂੰ ਆਲ ਇੰਡੀਆ ਨੈਸ਼ਨਲ ਕਾਂਗਰਸ ਦੇ ਘੇਰੇ ਵਿਚ ਲਿਆਉਣਾ ਸੀ।

ਡਾ. ਕਿਚਲੂ ਨੇ ਬਰਤਾਨਵੀ ਸਾਮਰਾਜ ਦੇ ਵਿਰੁੱਧ ਦ੍ਰਿੜ੍ਹਤਾ ਨਾਲ ਘੋਲ ਕੀਤਾ ਅਤੇ ਮੁਸਲਮਾਨਾਂ ਨੂੰ ਰਾਜਨੀਤਕ ਨੀਂਦਰ ਤੋਂ ਜਗਾਉਣ ਅਤੇ ਮੁਸਲਮ ਲੀਗ 'ਤੇ ਇਹ ਪ੍ਰਭਾਵ ਪਾਣ ਦਾ ਯਤਨ ਕੀਤਾ ਕਿ ਉਹ ਸਾਮਰਾਜ ਵਿਰੋਧੀ ਨੀਤੀ ਅਪਨਾ ਲਏ। ਦਸੰਬਰ 1924 ਵਿਚ ਬੰਬਈ ਵਿਖੇ ਹੋਏ ਮੁਸਲਮ ਲੀਗ ਦੇ ਇਜਲਾਸ ਵਿਚ ਉਸ ਨੇ ਮਿਸਰ ਦੀ ਆਜ਼ਾਦੀ ਨੂੰ ਕੁਚਲਣ ਲਈ ਬਰਤਾਨਵੀ ਸਰਕਾਰ ਦੇ ਚੁਕੇ ਗਏ ਕਦਮ ਦੀ ਨਿਖੇਧੀ ਕਰਨ ਲਈ ਮੁਹੰਮਦ ਯਾਕੂਬ ਵਲੋਂ ਪੇਸ਼ ਕੀਤੇ ਗਏ ਮਤੇ ਦੀ ਤਾਈਦ ਕੀਤੀ।[1]

ਮੁਸਲਮ ਲੀਗ ਨੇ ਦਸੰਬਰ 1926 ਵਿਚ ਦਿੱਲੀ ਵਿਖੇ ਹੋਏ ਆਪਣੇ ਇਜਲਾਸ ਵਿਚ ਡਾ. ਕਿਚਲੂ ਨੂੰ ਦੂਜੀਆਂ ਪ੍ਰਾਂਤਕ ਕਮੇਟੀਆਂ ਦੇ ਨਾਲ ਹੀ ਪੰਜਾਬ ਕਮੇਟੀ ਦਾ ਮੈਂਬਰ ਨਾਮਜ਼ਦ ਕੀਤਾ। ਇਸ ਕਮੇਟੀ ਨੇ ਭਵਿੱਖ ਵਿਚ ਕੀਤੇ ਜਾਣ ਵਾਲੇ ਸੁਧਾਰਾਂ ਸੰਬੰਧੀ ਇਕ ਯੋਜਨਾ ਤਿਆਰ ਕਰਕੇ ਜਨਰਲ ਕਮੇਟੀ ਨੂੰ ਉਸਦੇ ਵਿਚਾਰ ਲਈ ਪੇਸ਼ ਕਰਨੀ ਸੀ। ਅਤੇ ਉਸੇ ਹੀ ਇਜਲਾਸ ਵਿਚ ਡਾ. ਕਿਚਲੂ ਨੇ "ਭਵਿੱਖ ਦਾ ਸੰਵਿਧਾਨ" ਤੇ ਜਿਨਾਹ ਦੇ ਮਤੇ ਬਾਰੇ ਪ੍ਰੋੜ੍ਹਤਾ ਕੀਤੀ ਅਤੇ ਬੇਨਤੀ ਕੀਤੀ ਕਿ "ਇਕ ਵਾਰ ਜੇਕਰ ਮਤੇ ਦਾ ਅਸੂਲ ਹਿੰਦੂਆਂ ਵਲੋਂ ਪ੍ਰਵਾਨ ਕਰ ਲਿਆ ਗਿਆ ਤਾਂ ਦੋਹਾਂ ਕੌਮਾਂ ਦੇ ਅਵਿਸ਼ਵਾਸ ਦੂਰ ਹੋ ਜਾਣਗੇ।" ਉਹ ਮਹਿਸੂਸ ਕਰਦੇ ਸਨ ਕਿ ਹਿੰਦੂਆਂ ਦੀ ਸੰਖਿਆ ਸ਼ਕਤੀ ਵੱਧ ਹੈ, ਇਸ ਲਈ ਹਿੰਦੂਆਂ ਲਈ ਉਚਿਤ ਹੈ ਕਿ ਉਹ ਮੁਸਲਮਾਨਾਂ ਦਾ ਦਿਲ ਜਿੱਤਣ।

ਮੌਲਾਨਾ ਸ਼ੌਕਤ ਅਲੀ ਦੀ ਪਹਿਲਕਦਮੀ ਸਦਕਾ ਜਿਹੜੀ ਖ਼ਿਲਾਫ਼ਤ ਕਮੇਟੀ ਵਲੋਂ ਸੀ ਅਤੇ ਡਾ. ਮੂੰਜੇ ਰਾਹੀਂ ਹਿੰਦੂ ਮਹਾਂ ਸਭਾ ਵਲੋਂ ਸ਼ਿਮਲਾ ਵਿਖੇ ਕਾਨਫ਼ਰੰਸ ਸ੍ਰੀ ਜਿਨਾਹ ਦੀ ਪ੍ਰਧਾਨਗੀ ਹੇਠ ਅਗਸਤ 20, 1927 ਨੂੰ ਬੁਲਾਈ ਗਈ।[2] ਡਾ. ਕਿਚਲੂ ਜਿਸ ਮੁਸਲਮ ਲੀਗ ਦੇ ਪ੍ਰਤੀਨਿਧੀ ਦੇ ਤੌਰ ਤੇ ਹਾਜ਼ਰੀ ਭਰੀ, ਨੂੰ ਹੋਰਾਂ ਨਾਲ ਇਕ ਸਬ-ਕਮੇਟੀ ਕਾਇਮ ਕਰਨ ਲਈ ਚੁਣਿਆ ਗਿਆ ਜਿਸ ਨੇ 'ਗਾਵਾਂ ਦੇ ਵਧ ਕਰਨ' ਦੇ ਮਾਮਲੇ ਅਤੇ ਮਸੀਤਾਂ ਅੱਗੇ ਵਾਜਾ ਵਜਾਉਣ ਦੇ ਮਸਲੇ ਬਾਰੇ ਵਿਚਾਰ ਕਰਕੇ ਆਪਣੀ ਰਿਪੋਰਟ ਪੇਸ਼ ਕਰਨੀ ਸੀ—ਇਹ ਰਿਪੋਰਟ ਸਤੰਬਰ 22, 1927 ਨੂੰ ਪੇਸ਼ ਕੀਤੀ ਗਈ।[3]

ਡਾ. ਕਿਚਲੂ ਆਖ਼ਿਰ ਇਸ ਸਿੱਟੇ 'ਤੇ ਪੁੱਜੇ ਕਿ ਸੰਪਰਦਾਇਕ ਪਾਰਟੀਆਂ

ਰਾਸ਼ਟਰੀ ਮਾਮਲੇ ਨਹੀਂ ਸੁਲਝਾ ਸਕਦੀਆਂ। ਇਸ ਕਾਰਨ ਕਾਨਫਰੰਸ ਵਿਚ ਇਕ ਬਿਆਨ ਰਾਹੀਂ ਉਹਨਾਂ ਐਲਾਨ ਕੀਤਾ ਕਿ ਸਾਰੀਆਂ ਹੀ ਸੰਪਰਦਾਇਕ ਪਾਰਟੀਆਂ, ਮਿਸਾਲ ਵਜੋਂ ਹਿੰਦੂ ਮਹਾਂ ਸਭਾ, ਮੁਸਲਮ ਲੀਗ ਅਤੇ ਸਿੱਖ ਨੈਸ਼ਨਲਿਸਟਸ ਭੰਗ ਕਰ ਦਿਤੀਆਂ ਜਾਣ ਅਤੇ ਕੇਵਲ ਕਾਂਗਰਸ ਹੀ ਸਾਰੇ ਮਾਮਲਿਆਂ ਬਾਰੇ ਅੰਗਰੇਜ਼ ਸਰਕਾਰ ਨਾਲ ਟੱਕਰ ਲਵੇ।[4]

ਮੁਸਲਿਮ ਲੀਗ ਦੇ ਆਨਰੇਰੀ ਸਕੱਤਰ ਹੋਣ ਦੇ ਨਾਤੇ ਡਾ. ਕਿਚਲੂ ਨੇ ਸਿਰਤੋੜ ਯਤਨ ਕੀਤੇ ਕਿ ਮੁਸਲਿਮ ਲੀਗ ਉਪਰੋਂ ਸੰਪਰਦਾਇਕ ਅਤੇ ਵਰਤਮਾਨ ਲੀਡਰਸ਼ਿਪ ਦਾ ਦਬਦਬਾ ਹਟ ਜਾਵੇ।

ਮੁਸਲਿਮ ਲੀਗ ਦੇ ਰੂੜ੍ਹਵਾਦੀ ਲੀਡਰਾਂ ਦੇ ਗੁੱਟ ਨੇ ਜਿਸ ਵਿਚ ਸਰ ਫ਼ਿਰੋਜ਼ ਖ਼ਾਂ ਨੂਨ, ਸਰ ਮੁਹੰਮਦ ਇਕਬਾਲ, ਮੌਲਾਨਾ ਹਸਰਤ ਮੋਹਾਨੀ ਤੇ ਜਿਸ ਦੀ ਅਗਵਾਈ ਕਰ ਰਹੇ ਸਨ ਸਰ ਮੁਹੰਮਦ ਸ਼ਫ਼ੀ ਇਸ ਗੱਲੋਂ ਡਰ ਗਏ ਕਿ ਨੈਸ਼ਨਲਿਸਟ ਮੁਸਲਮਾਂ ਦੀ ਪਕੜ ਵੱਧ ਨਾ ਜਾਵੇ, ਮੁਕੰਮਲ ਤੌਰ ਤੇ ਆਲ ਇੰਡੀਆ ਮੁਸਲਿਮ ਲੀਗ ਤੋਂ ਵੱਖਰੇ ਹੋ ਗਏ। ਮੁੱਖ ਮਸਲਾ ਜਿਸ ਨੇ ਮੁਸਲਿਮ ਲੀਗ ਵਿਚ ਵੰਡੀ ਪਾਈ ਉਹ ਜਿਨਾਹ ਕਿਚਲੂ ਗਰੁਪ ਵਲੋਂ ਨੈਸ਼ਨਲ ਨੀਤੀ ਸੀ ਜਿਸਦਾ ਕੱਟੜ ਵਿਰੋਧ ਪਿਛਾਂਹ ਖਿੱਚੂ ਗਰੁਪ ਨੇ ਸਰ ਸ਼ਫ਼ੀ ਦੇ ਅਧੀਨ ਕੀਤਾ, ਨਾਲ ਇਹ ਵੀ ਸੀ ਕਿ ਨੈਸ਼ਨਲਿਸਟ ਮੁਸਲਮਾਨ ਇਸ ਹੱਕ ਵਿਚ ਸਨ ਕਿ ਮਤਦਾਤਾ ਸਾਂਝੇ ਹੋਣੇ ਚਾਹੀਦੇ ਹਨ ਪਰ ਸੰਪਰਦਾਇਕ ਵਰਗ ਉੱਕਾ ਹੀ ਇਸਦੇ ਵਿਰੁੱਧ ਸੀ ਅਤੇ ਉਹਨਾਂ ਪੱਕੀ ਤਰ੍ਹਾਂ ਵੱਖਰੇ ਮਤਦਾਤਾ ਦੇ ਸਿਸਟਮ ਲਈ ਜ਼ਿਦ ਕੀਤੀ।

ਸ਼ਫੀ ਗਰੁਪ ਨੇ ਮੰਗ ਕੀਤੀ ਕਿ ਲੀਗ ਦਾ ਪ੍ਰਧਾਨ ਆਗ਼ਾ ਖ਼ਾਂ ਨੂੰ ਬਣਾਇਆ ਜਾਵੇ ਅਤੇ ਇਕੱਤਰਤਾ ਲਾਹੌਰ ਵਿਖੇ ਬੁਲਾਈ ਜਾਵੇ। ਜਿਨਾਹ-ਕਿਚਲੂ ਗਰੁਪ ਚਾਹੁੰਦਾ ਸੀ ਕਿ ਕਲਕੱਤਾ ਵਿਚ ਹੋਵੇ। ਇਸ ਪ੍ਰਕਾਰ ਸ਼ਫੀ ਵਰਗ ਜਿਹੜਾ ਜ਼ਿਮੀਦਾਰੀ ਹਿੱਤਾਂ ਦੀ ਪ੍ਰਤੀਨਿਧਤਾ ਕਰਦਾ ਸੀ ਉਸ ਰਾਜਸੀ ਪਾਰਟੀ ਵਿਚ ਸੁਰੱਖਿਅਤ ਮਹਿਸੂਸ ਨਹੀਂ ਕਰਦਾ ਸੀ ਜਿਹੜੀ ਹੌਲੀ ਹੌਲੀ ਨੈਸ਼ਨਲਿਸਟਾਂ ਦੇ ਤਾਬੇ ਹੁੰਦੀ ਜਾ ਰਹੀ ਸੀ। ਵੱਡੀ ਵੰਡ ਉਸ ਸਮੇਂ ਆਈ ਜਦੋਂ ਸਾਈਮਨ ਕਮਿਸ਼ਨ ਨੂੰ ਸਹਿਯੋਗ ਦੇਣ ਦਾ ਸਵਾਲ ਉਠਿਆ। ਦੀ ਹਾਕਸ ਜਿਹਨਾਂ ਦੀ ਪ੍ਰਤੀਨਿਧਤਾ ਡਾ. ਕਿਚਲੂ ਕਰਦੇ ਸਨ ਉਹ ਨਹੀਂ ਚਾਹੁੰਦੇ ਸਨ ਕਿ ਇੰਗਲਸਤਾਨ ਤੋਂ ਆਏ ਪਾਰਲੀਮਾਨੀ ਕਮਿਸ਼ਨ ਨਾਲ ਜੁੜਿਆ ਜਾਵੇ, ਸਹਾਇਤਾ ਕੀਤੀ ਜਾਵੇ ਜਾਂ ਕੋਈ ਮਦਦ ਜੁਟਾਈ ਜਾਵੇ ਕਿਉਂਕਿ ਉਹਨਾਂ ਦੀਆਂ ਨਜ਼ਰਾਂ ਵਿਚ ਇਹ ਕਮਿਸ਼ਨ ਭਾਰਤ ਵਿਰੋਧੀ ਸੀ ਅਤੇ ਇਸਦਾ ਇਕ ਵੀ ਮੈਂਬਰ ਭਾਰਤੀ ਨਹੀਂ ਸੀ। ਦੂਜੇ ਪਾਸੇ ਸ਼ਫ਼ੀ ਵਰਗ ਨੇ ਇਹ ਐਲਾਨ ਕੀਤਾ ਕਿ ਇਹ ਮੁਸਲਮਾਨਾਂ ਦੇ ਬਹੁਤ ਅੱਛੇ ਹਿੱਤਾਂ ਵਿਚ ਹੈ ਕਿ ਕਮਿਸ਼ਨ ਨਾਲ ਸਹਿਯੋਗ ਕੀਤਾ ਜਾਵੇ। ਆਖ਼ਿਰ ਇਹਨਾਂ ਵਿਤਕਰਿਆਂ ਕਾਰਨ ਵੱਡੀ ਫੁੱਟ ਪੈ ਗਈ ਅਤੇ ਲਾਹੌਰ ਵਿਖੇ ਸ਼ਫੀ ਵਰਗ ਨੇ ਮੁਕਾਬਲੇ ਤੇ ਮੁਸਲਿਮ ਲੀਗ ਖੜੀ ਕਰ ਲਈ।

ਲਾਹੌਰ ਸ਼ਫੀ ਵਰਗ ਦੇ ਸਾਧਨ ਅਸੀਮ ਸਨ ਅਤੇ ਉਹ ਇਕ ਤਕੜੀ ਪਾਰਟੀ ਉਨਤ ਕਰ ਗਏ ਅਤੇ ਡਾ. ਕਿਚਲੂ ਇਸ ਤੋਂ ਕੋਈ ਲਾਭ ਨਾ ਉਠਾ ਸਕੇ, ਸਗੋਂ 1930 ਵਿਚ ਜਿਨਾਹ ਨੇ ਕਾਂਗਰਸ ਦੇ ਹਿੰਦੂ ਫ਼ਿਰਕੇਦਾਰਾਂ ਦੀ ਭੰਡੀ ਪਾ ਕੇ ਅਖ਼ੀਰ ਲਾਹੌਰ ਵਰਗ ਦੀ ਸਰਦਾਰੀ ਇਸ ਬਿਨਾ ਤੇ ਮੰਨ ਲਈ ਕਿ ਮੁਸਲਮਾਨਾਂ ਦੀ ਏਕਤਾ ਲਈ ਇਹੋ ਹ੍ਹੀ ਵਾਜਬ ਹੈ। ਸਿੱਟੇ ਵਜੋਂ ਡਾ. ਕਿਚਲੂ ਨੂੰ ਆਲ ਇੰਡੀਆ ਮੁਸਲਿਮ ਲੀਗ ਦੀ ਆਨਰੇਰੀ ਸਕੱਤਰ ਦੀ ਥਾਂ ਤੋਂ ਹਟਾ ਦਿਤਾ ਗਿਆ।

ਡਾ. ਕਿਚਲੂ ਨੇ ਹੁਣ ਹੋਰ ਦ੍ਰਿੜ੍ਹਤਾ ਨਾਲ ਇਹ ਸਮਝ ਲਿਆ ਕਿ ਭਾਰਤੀ ਲੋਕਾਂ ਦਾ ਕਿਸੇ ਵੀ ਸੰਪਰਦਾਇਕ ਇਕ ਮੰਚ ਤੋਂ ਆਜ਼ਾਦੀ ਲਈ ਜੱਦੋਜਹਿਦ ਕਰਨਾ ਅਕਾਰਥ ਹੈ। ਇਸ ਤੋਂ ਅੱਗੇ ਉਹਨਾਂ ਦਾ ਨਾ ਡੋਲਣ ਵਾਲਾ ਵਿਸ਼ਵਾਸ ਬਣ ਗਿਆ ਕਿ ਭਾਰਤੀ ਲੋਕਾਂ ਦੇ ਮਸਲੇ ਮੁਖ ਰੂਪ ਵਿਚ ਆਰਥਿਕ ਅਤੇ ਰਾਜਸੀ ਸਨ ਅਤੇ ਇਹ ਤਾਂ ਹੀ ਹੱਲ ਹੋ ਸਕਦੇ ਹਨ ਜੇਕਰ ਕਾਂਗਰਸ ਦੇ ਮੰਚ ਤੋਂ ਅੰਗਰੇਜ਼ਾਂ ਵਿਰੁੱਧ ਰਲਵਾਂ ਹਮਲਾ ਕੀਤਾ ਜਾਵੇ ਅਤੇ ਭਾਰਤੀ ਸੁਆਰਥੀ ਹਿੱਤਾਂ ਨਾਲ ਵੀ ਦੋ ਹੱਥ ਕੀਤੇ ਜਾਣ।

1927-34 ਦਾ ਸਮਾਂ ਦਰਸਾਉਂਦਾ ਹੈ ਕਿ ਡਾ. ਕਿਚਲੂ ਦੀ ਸੋਚ ਅੰਦਰ ਹੋਰ ਰੈਡੀਕਲ ਉਨਤੀ ਹੋਈ। ਇਹ ਦਰਸਾਉਂਦਾ ਹੈ ਕਿ ਇਕ ਪੱਕੀ ਬੁਨਿਆਦ ਬੱਝ ਗਈ ਜਿਸ ਤੋਂ ਉਹਨਾਂ ਦਾ ਥਿੜਕਣਾ ਅਸੰਭਵ ਸੀ। ਦੂਜੇ ਪਾਸੇ ਕਾਂਗਰਸ ਅਤੇ ਆਮ ਨੈਸ਼ਨਲਿਸਟ ਲਹਿਰ ਵਿਚ ਖੱਬੇ ਪੱਖੀ ਅਨੁਸਾਰ ਉਭਰ ਰਿਹਾ ਸੀ ਅਤੇ ਇਹ ਹੀ ਮੁਖ ਪੱਖ ਸੀ ਜਿਸ ਕਾਰਨ ਕਾਂਗਰਸ ਅੰਦਰੂਨੀ ਅਤੇ ਕੌਮਾਂਤਰੀ ਸਵਾਲਾਂ ਬਾਰੇ ਪ੍ਰਗਤੀਵਾਦੀ ਮਤੇ ਅਪਣਾ ਰਹੀ ਸੀ। ਇਸ ਖੱਬੇ ਪੱਖ ਦੀ ਪ੍ਰਤੀਨਿਧਤਾ ਡਾ. ਕਿਚਲੂ ਅਤੇ ਉਹਨਾਂ ਨਾਲ ਸੁਭਾਸ਼ਚੰਦਰ ਬੋਸ ਅਤੇ ਜਵਾਹਰਲਾਲ ਨਹਿਰੂ ਕਰ ਰਹੇ ਸਨ।

ਨਵੰਬਰ 1927 ਵਿਚ ਰਾਇਲ ਕਮਿਸ਼ਨ ਜਾਂ ਸਾਈਮਨ ਕਮਿਸ਼ਨ ਬਾਰੇ ਡਾ. ਕਿਚਲੂ ਦੀ ਇਹ ਰਾਏ ਸੀ ਕਿ "ਕੋਈ ਵਿਦੇਸ਼ੀ ਸਰਕਾਰ ਆਪਣੀ ਮਰਜ਼ੀ ਨਾਲ ਆਪਣੇ ਅਧੀਨ ਨਸਲ ਨੂੰ ਖ਼ੁਦਮੁਖ਼ਤਾਰ ਨਹੀਂ ਕਰਦੀ। ਅੰਗਰੇਜ਼ ਸਰਕਾਰ ਨੇ ਭਾਰਤ ਵਿਚ ਵਾਪਰਦੇ ਹਾਲਾਤ ਦਾ ਫ਼ਾਇਦਾ ਉਠਾਇਆ ਹੈ। ਉਹਨਾਂ ਐਲਾਨ ਕੀਤਾ ਕਿ ਖ਼ੁਦਮੁਖਤਾਰ ਸਰਕਾਰ ਤਾਂ ਹੀ ਬਣ ਸਕਦੀ ਹੈ ਜੇਕਰ ਸਾਂਝੇ ਅਮਲ ਨਾਲ ਦੇਸ਼ ਭਗਤੀ ਦੀ ਭਾਵਨਾ ਤੇਜ਼ ਹੋਵੇ ਅਤੇ ਨਾਲ ਹੀ ਆਤਮ-ਬਲੀਦਾਨ ਦਾ ਵੀ ਅਹਿਸਾਸ ਜਾਗੇ।" ਡਾ. ਕਿਚਲੂ ਨੇ ਸਾਈਮਨ ਕਮਿਸ਼ਨ ਵਿਰੁੱਧ ਆਪਣਾ ਅੰਦੋਲਨ ਜਾਰੀ ਰੱਖਿਆ ਅਤੇ ਅੰਮ੍ਰਿਤਸਰ ਵਿਚ ਹੋਏ ਜਲਸੇ ਵਿਚ, ਜਿਸਦੀ ਪ੍ਰਧਾਨਗੀ ਗੁਰੂ ਸ਼ੰਕਰਾਚਾਰੀਆ ਨੇ ਕੀਤੀ, ਇਕ ਮਤਾ ਪੇਸ਼ ਕੀਤਾ ਕਿ ਸਾਈਮਨ ਕਮਿਸ਼ਨ ਦਾ ਬਾਈਕਾਟ ਕੀਤਾ ਜਾਵੇ। ਇਸ ਮਤੇ ਦੀ ਹਮਾਇਤ ਸਰਦਾਰ ਮੰਗਲ ਸਿੰਘ ਨੇ ਕੀਤੀ। ਮਤੇ ਵਿਚ ਸਾਈਮਨ ਕਮਿਸ਼ਨ ਨੂੰ ਤ੍ਰਿਸਕਾਰਿਆ ਗਿਆ ਕਿ ਇਹ ਦੇਸ਼ ਲਈ

ਇਕ ਬੇਇਜ਼ਤੀ ਦਾ ਕਾਰਨ ਹੈ। ਉਹਨਾਂ ਰਾਸ਼ਟਰੀ ਸਿਆਸੀ ਪਾਰਟੀਆਂ ਨਾਲ ਸਹਿਮਤੀ ਪ੍ਰਗਟ ਕੀਤੀ ਜਿਹਨਾਂ ਕਮਿਸ਼ਨ ਨੂੰ ਗ਼ੈਰ ਤਸੱਲੀਬਖ਼ਸ਼ ਕਰਾਰ ਦਿਤਾ। ਇਸ ਕਮਿਸ਼ਨ ਦੇ ਮੁਕੰਮਲ ਬਾਈਕਾਟ ਕਰਨ ਦਾ ਫ਼ੈਸਲਾ ਕਰਦੇ ਹੋਏ ਫ਼ਰਵਰੀ 23, 1928 ਨੂੰ ਮੁਕੰਮਲ ਹੜਤਾਲ ਦਾ ਐਲਾਨ ਕੀਤਾ।[5]

ਭਾਰਤ ਪਹੁੰਚਣ ਸਮੇਂ ਸਾਈਮਨ ਕਮਿਸ਼ਨ ਨੂੰ ਵਿਰੋਧੀ ਪ੍ਰਦਰਸ਼ਨਾਂ ਦਾ ਸਾਹਮਣਾ ਕਰਨਾ ਪਿਆ। ਸਰਕਾਰੀ ਕਹਿਰ ਅਤੇ ਬਰਬਰਤਾ ਦਾ ਸ਼ਿਕਾਰ ਲਾਲਾ ਲਾਜਪਤ ਰਾਏ ਹੋਏ ਜਿਹੜੇ ਇਕ ਅੰਗਰੇਜ਼ ਇਨਸਪੈਕਟਰ ਦੀਆਂ ਲਾਠੀਆਂ ਲੱਗਣ ਕਾਰਨ ਸਵਰਗਵਾਸ ਹੋ ਗਏ। ਭਾਰਤੀ ਨੈਸ਼ਨਲਿਸਟ ਲਹਿਰ ਹੁਣ ਅੰਸ਼ ਰੂਪ ਵਿਚ ਲੋਕ ਲਹਿਰ ਦਾ ਰੂਪ ਧਾਰਨ ਕਰ ਚੁੱਕੀ ਸੀ, ਕਾਂਗਰਸ ਲੀਡਰਾਂ ਦਾ ਇਕ ਵਰਗ ਇਸ ਨਵੇਂ ਝੁਕਾਓ ਤੋਂ ਘਬਰਾਉਂਦਾ ਸੀ ਤੇ ਉਹਨਾਂ ਸਾਮਰਾਜੀਆਂ ਨਾਲ ਸਮਝੌਤੇ ਵਜੋਂ ਨਹਿਰੂ ਰਿਪੋਰਟ ਵਿਚ ਡੋਮੀਨਅਨ ਦਰਜੇ ਦੀ ਮੰਗ ਸ਼ਾਮਿਲ ਕਰ ਦਿੱਤੀ। ਗਾਂਧੀ ਜੀ ਦੇ ਕਾਰਨ ਇਹ ਜੱਦੋਜਹਿਦ ਕਲਕੱਤਾ ਕਾਂਗਰਸ ਵਿਖੇ 1928 ਤੋਂ ਅੱਗੇ ਪਾ ਕੇ 1929 ਲਈ ਕਰ ਦਿਤੀ ਗਈ।[6]

ਕਲਕੱਤੇ ਦਾ ਇਜਲਾਸ ਦਾ ਅਲਟੀਮੇਟਮ ਦਸੰਬਰ 31, 1929 ਨੂੰ ਖ਼ਤਮ ਹੋ ਜਾਣਾ ਸੀ ਜੇਕਰ ਅੰਗਰੇਜ਼ ਸਰਕਾਰ ਨੇ ਉਸ ਮਿੱਤੀ ਤਕ ਡੋਮੀਨੀਅਲ ਸਟੇਟਸ ਦੀ ਪ੍ਰਵਾਨਗੀ ਨਾ ਦਿਤੀ। ਸਾਰਾ ਭਾਰਤ ਤਾਂ ਆਸਾਂ ਲਾਈ ਬੈਠਾ ਸੀ ਪਰ ਵਾਇਸਰਾਏ ਨੇ ਅਕਤੂਬਰ 31, 1929 ਦੇ ਐਲਾਨ ਨਾਲ ਲੋਕਾਂ ਨੂੰ ਹੈਰਾਨ ਕਰ ਦਿਤਾ ਕਿ "ਡੋਮੀਨੀਅਨ ਸਟੇਟਸ ਦਾ ਨਿਸ਼ਾਨਾ ਕਿਸੇ ਅਣਮਿਥੇ ਭਵਿੱਖ ਦੇ ਦਿਨ ਪ੍ਰਾਪਤ ਹੋਵੇਗਾ।" ਹੁੰਗਾਰੇ ਵਜੋਂ ਮਹਾਤਮਾ ਗਾਂਧੀ, ਸ੍ਰੀਮਤੀ ਐਨੀ ਬਸੰਤ, ਮੋਤੀ ਲਾਲ ਨਹਿਰੂ, ਸਰ ਤੇਜ ਬਹਾਦਰ ਸਪਰੂ ਅਤੇ ਹੋਰਾਂ ਨੇ ਦਿੱਲੀ ਮੈਨੀਫ਼ੈਸਟੋ (ਲੀਡਰਾਂ ਦਾ ਮੈਨੀਫ਼ੈਸਟੋ) ਤੇ ਦਸਖ਼ਤ ਕੀਤੇ ਜਿਸ ਵਿਚ ਸਹਿਯੋਗ ਤੇ ਹਿਮਾਇਤ ਲਈ ਵਚਨ ਦਿਤਾ ਗਿਆ ਕਿ 'ਭਾਰਤ ਦੀਆਂ ਲੋੜਾਂ ਅਨੁਸਾਰ ਉਚਿਤ ਡੋਮੀਨੀਅਨ ਸੰਵਿਧਾਨ ਦੀ ਸਕੀਮ ਤਿਆਰ ਕੀਤੀ ਜਾਵੇ।' ਇਸ ਦਿੱਲੀ ਮੈਨੀਫ਼ੈਸਟੋ ਨੂੰ ਡਾ. ਕਿਚਲੂ, ਸੁਭਾਸ਼ ਚੰਦਰ ਬੋਸ ਅਤੇ ਅਬਦੁਲ ਬਾਰੀ ਨੇ ਨਿੰਦਿਆ। 'ਇਹਨਾਂ ਵਿਚੋਂ ਕੋਈ ਵੀ ਗਾਂਧੀ ਅਤੇ ਖੱਬੇ ਪੱਖੀ ਵਫ਼ਾਦਾਰੀ ਦੇ ਵਿਰੋਧੀ ਭਾਵਾਂ ਕਾਰਨ ਟੁੱਟਿਆ ਹੋਇਆ ਨਹੀਂ ਸੀ।'[7]

ਨਵੰਬਰ 1929 ਵਿਚ ਹੋਈ ਦਿੱਲੀ ਕਾਨਫ਼ਰੰਸ ਜਿਸ ਵਿਚ ਸਾਰੀਆਂ ਪਾਰਟੀਆਂ ਦੇ ਨੇਤਾ ਸ਼ਾਮਿਲ ਹੋਏ, ਬਾਰੇ ਸੁਭਾਸ਼ ਚੰਦਰ ਬੋਸ ਲਿਖਦੇ ਹਨ : "ਕਾਨਫ਼ਰੰਸ ਨੇ ਭਾਰੀ ਬਹੁਮਤ ਨਾਲ ਇਹ ਫ਼ੈਸਲਾ ਕੀਤਾ ਕਿ ਇਕ ਮੈਨੀਫ਼ੈਸਟੋ ਜਾਰੀ ਕੀਤਾ ਜਾਵੇ ਜਿਸ ਵਿਚ ਵਾਇਸਰਾਏ ਦੇ ਐਲਾਨ ਅੰਦਰ ਦਰਸਾਈ ਸਦਭਾਵਨਾ ਦੀ ਸ਼ਲਾਘਾ ਕੀਤੀ ਜਾਵੇ ਅਤੇ ਉਸ ਵਿਚ ਬਰਤਾਨਵੀ ਸਰਕਾਰ ਨੂੰ ਸਹਿਯੋਗ ਦੇਣ ਬਾਰੇ ਕਿਹਾ ਜਾਵੇ ਜਿਹੜੀ ਭਾਰਤ ਵਾਸਤੇ ਡੋਮੀਨੀਅਨ ਸੰਵਿਧਾਨ ਨਾਲ ਯਤਨਸ਼ੀਲ ਹੈ। ਪਹਿਲਾਂ

ਪੰਡਤ ਨਹਿਰੂ ਇਸ ਨਾਲ ਸਹਿਮਤ ਨਹੀਂ ਸਨ। ਮੋਹਨਚੰਦ ਕਰਮਚੰਦ ਗਾਂਧੀ ਨੇ ਉਹਨਾਂ ਨੂੰ ਆਖ਼ਿਰ ਕਾਇਲ ਕਰ ਲਿਆ ਤੇ ਇਹ ਦਲੀਲ ਦਿਤੀ ਕਿ ਚੂੰਕਿ ਉਹ ਲਾਹੌਰ ਕਾਂਗਰਸ ਦੀ ਪ੍ਰਧਾਨਗੀ ਕਰਨਗੇ ਇਸ ਲਈ ਉਹਨਾਂ ਦਸਤਖ਼ਤਾਂ ਤੋਂ ਬਿਨਾਂ ਇਸ ਮੈਨੀਫ਼ੈਸਟੋ ਦਾ ਕੋਈ ਮੁੱਲ ਨਹੀਂ ਰਹਿ ਜਾਵੇਗਾ। ਇਸ ਉਪਰੰਤ ਡਾ. ਐਸ ਕਿਚਲੂ (ਲਾਹੌਰ), ਸ੍ਰੀ ਅਬਦੁਲ ਬਾਰੀ (ਪਟਨਾ) ਅਤੇ ਇਹਨਾਂ ਸਤਰਾਂ ਦੇ ਲਿਖਾਰੀ ਨੇ ਮਿਲ ਕੇ ਇਕ ਵੱਖਰਾ ਮੈਨੀਫ਼ੈਸਟੋ ਜਾਰੀ ਕੀਤਾ ਜਿਸ ਵਿਚ ਡੋਮੀਨੀਅਨ ਪੱਧਰ ਦਾ ਕਰੜਾ ਵਿਰੋਧ ਕੀਤਾ ਗਿਆ ਤੇ ਉਸ ਖ਼ਿਆਲ ਦਾ ਅਤੇ ਤਜਵੀਜ਼ ਹੋਈ ਗੋਲਮੇਜ਼ ਕਾਨਫ਼ਰੰਸ ਵਿਚ ਸ਼ਾਮਲ ਹੋਣ ਦਾ ਵੀ ਵਿਰੋਧ ਕੀਤਾ ਗਿਆ। ਮੈਨੀਫ਼ੈਸਟੋ ਵਿਚ ਇਹ ਕਿਹਾ ਗਿਆ ਸੀ ਕਿ ਅਸਲੀ ਗੋਲਮੇਜ਼ ਕਾਨਫ਼ਰੰਸ ਵਿਚ ਕੇਵਲ ਖਾੜਕੂ ਪਾਰਟੀਆਂ ਦੀ ਹੀ ਪ੍ਰਤੀਨਿਧਤਾ ਹੋਣੀ ਚਾਹੀਦੀ ਹੈ ਅਤੇ ਭਾਰਤੀ ਪ੍ਰਤੀਨਿਧੀਆਂ ਦੀ ਚੋਣ ਵੀ ਬਰਤਾਨਵੀ ਸਰਕਾਰ ਵਲੋਂ ਨਹੀਂ ਹੋਣੀ ਚਾਹੀਦੀ ਜਿਹਾ ਕਿ ਇਰਾਦਾ ਹੈ। ਇਸ ਵਿਚ ਭਾਰਤੀ ਲੋਕਾਂ ਨੂੰ ਵੀ ਚੌਕੰਨਾ ਕੀਤਾ ਗਿਆ ਕਿ ਵਾਇਸਰਾਏ ਦਾ ਐਲਾਨ ਇਕ ਪ੍ਰਕਾਰ ਦਾ ਜਾਲ ਵਿਛਾਇਆ ਹੋਇਆ ਹੈ। ਲੀਡਰਾਂ ਦੇ ਮੈਨੀਫ਼ੈਸਟੋ ਨੇ ਲੋਕਾਂ ਦਾ ਧਿਆਨ ਖਿੱਚਿਆ ਅਤੇ ਲੋਕਾਂ ਦੀ ਭਾਰੀ ਹਮਾਇਤ ਵੀ ਪ੍ਰਾਪਤ ਹੋਈ। ਉਲਟੇ ਮੈਨੀਫ਼ੈਸਟੋ ਦਾ ਖੱਬੇ ਪੱਖੀ ਕਾਂਗਰਸੀਆਂ ਅਤੇ ਨੌਜਵਾਨਾਂ ਨੇ ਸੁਆਗਤ ਕੀਤਾ।"[8]

ਜਲਦੀ ਹੀ ਸਰਕਾਰ ਨੇ ਨਰਮ ਦਲੀਆਂ ਦੇ ਇਸ ਵਤੀਰੇ ਨੂੰ ਕਮਜ਼ੋਰੀ ਸਮਝਿਆ। ਕਾਂਗਰਸ ਦੇ ਨੇਤਾਵਾਂ ਵਿਚ ਵੀ ਉਲਝਣ ਸੀ ਜਿਹੜੀ ਲਾਹੌਰ ਕਾਂਗਰਸ ਵਿਚ ਉਦੋਂ ਦੂਰ ਹੋਈ ਜਦੋਂ ਐਲਾਨ ਕੀਤਾ ਗਿਆ ਕਿ ਨਹਿਰੂ ਰੀਪੋਰਟ ਡੋਮੀਨੀਅਨ ਸਟੇਟੱਸ ਦੀ ਪ੍ਰਵਾਨਗੀ ਸਹਿਤ ਨਾਕਾਰਾ ਹੋ ਗਈ ਹੈ, ਅਤੇ "ਪੂਰਨ ਸਵਰਾਜ" ਦਾ ਮਤਾ ਪ੍ਰਵਾਨ ਕੀਤਾ ਗਿਆ। ਕਾਂਗਰਸ ਨੇ ਆਲ ਇੰਡੀਆ ਕਾਂਗਰਸ ਕਮੇਟੀ ਨੂੰ ਇਹ ਅਖ਼ਤਿਆਰ ਦਿਤੇ ਕਿ ਜਦੋਂ ਇਹ ਉਚਿਤ ਸਮਝੇ ਸਿਵਲ ਨਾ-ਫ਼ਰਮਾਨੀ ਦਾ ਪ੍ਰੋਗਰਾਮ ਲਾਗੂ ਕਰ ਸਕਦੀ ਹੈ ਜਿਸ ਵਿਚ ਟੈਕਸਾਂ ਦੀ ਅਦਾਇਗੀ ਨਾ ਕਰਨਾ ਵੀ ਸ਼ਾਮਿਲ ਹੈ। ਪੂਰਨ ਸਵਰਾਜ ਦਾ ਇਤਿਹਾਸਕ ਮਤਾ ਮਹਾਤਮਾ ਗਾਂਧੀ ਵਲੋਂ ਪੇਸ਼ ਕੀਤਾ ਗਿਆ ਸੀ ਅਤੇ ਇਸਦੀ ਹਮਾਇਤ ਮੋਤੀ ਲਾਲ ਨਹਿਰੂ ਨੇ ਕੀਤੀ ਸੀ। ਪੰਡਤ ਜਵਾਹਰਲਾਲ ਨਹਿਰੂ ਨੇ 44ਵੀਂ ਕਾਂਗਰਸ ਦੀ ਪ੍ਰਧਾਨਗੀ ਕੀਤੀ ਅਤੇ ਉਹਨਾਂ ਦੇ ਨਾਲ ਡਾ. ਕਿਚਲੂ ਸੁਆਗਤੀ ਕਮੇਟੀ ਦੇ ਚੇਅਰਮੈਨ ਸਨ। ਡਾ. ਕਿਚਲੂ ਜਿਹੇ ਲੀਡਰਾਂ ਦੀਆਂ ਲਗਾਤਾਰ ਕੋਸ਼ਿਸ਼ਾਂ ਦਾ ਇਹ ਸਿੱਟਾ ਸੀ ਕਿ ਕਾਂਗਰਸ ਦਾ ਈਮਾਨ ਬਦਲਿਆ ਗਿਆ ਅਤੇ ਦਸੰਬਰ 31, 1929 ਦੀ ਅੱਧੀ ਰਾਤ ਨੂੰ ਆਜ਼ਾਦੀ ਦਾ ਝੰਡਾ ਝੁਲਾਇਆ ਗਿਆ ਅਤੇ ਨਵੇਂ ਸਾਲ ਨੇ ਵੇਖਿਆ ਕਿ ਬਰਤਾਨਵੀ ਸਾਮਰਾਜ ਦੇ ਵਿਰੁੱਧ ਭਾਰਤੀ ਰਾਸ਼ਟਰੀ ਲਹਿਰ ਇਕ ਨਵੇਂ ਚਰਣ ਵਿਚ ਦਾਖ਼ਲ ਹੁੰਦੀ ਹੈ। ਜਨਵਰੀ 26, 1930 ਨੂੰ ਆਜ਼ਾਦੀ ਦਿਵਸ ਘੋਸ਼ਿਤ ਕੀਤਾ ਗਿਆ ਅਤੇ

ਆਜ਼ਾਦੀ ਦੀ ਸਹੁੰ ਚੁੱਕੀ ਗਈ।

ਜਿਥੋਂ ਤੱਕ ਭਵਿੱਖ ਦੀ ਲਹਿਰ ਦਾ ਸਵਾਲ ਸੀ ਅਜੇ ਸਮਾਂ ਤੇ ਜੁਗਤ ਸਪੱਸ਼ਟ ਨਹੀਂ ਸੀ। ਸੁਭਾਸ਼ ਚੰਦਰ ਬੋਸ ਦੇ ਅਧੀਨ ਖੱਬੇ ਪੱਖੀ ਇਕ ਬਰਾਬਰ ਦੀ ਹਕੂਮਤ ਕਾਇਮ ਕਰਨਾ ਚਾਹੁੰਦੇ ਸਨ ਅਤੇ ਇਸੇ ਉਦੇਸ਼ ਨੂੰ ਮੁੱਖ ਰੱਖ ਕੇ ਉਹ ਕਾਮਿਆਂ, ਕਿਸਾਨਾਂ ਅਤੇ ਨੌਜਵਾਨਾਂ ਨੂੰ ਸੰਗਠਿਤ ਕਰਨਾ ਚਾਹੁੰਦੇ ਸਨ। ਡਾ. ਕਿਚਲੂ ਇਸ ਖ਼ਿਆਲ ਦੇ ਹਾਮੀ ਸਨ। ਪਰ ਆਤੰਕਵਾਦੀਆਂ ਦੀ ਲਹਿਰ ਨੂੰ ਦਬਾਉਣ ਲਈ, ਗਾਂਧੀ ਨੇ ਬਰਤਾਨਵੀ ਸਰਕਾਰ ਦੇ ਭਾਰਤ ਵਿਚ ਲੂਣ ਸੰਬੰਧੀ ਏਕਾਧਿਕਾਰ ਵਿਰੁੱਧ ਸਿਵਲ ਨਾ-ਫ਼ਰਮਾਨੀ ਦੀ ਲਹਿਰ ਛੇੜ ਦਿਤੀ। ਇਸ ਦਾ ਅੰਤ ਉਹਨਾਂ ਦੀ ਇਤਿਹਾਸਕ ਡੰਡੀ ਮਾਰਚ ਨਾਲ ਨਿਮਕ ਦੇ ਕਾਨੂੰਨ ਦੀ ਉਲੰਘਣਾ ਨਾਲ 6 ਅਪ੍ਰੈਲ 1930 ਵਿਚ ਹੋਇਆ। ਇਸ ਲਹਿਰ ਦੇ ਦੌਰਾਨ 90 ਹਜ਼ਾਰ ਦੇ ਨੇੜੇ ਲੋਕ ਗ੍ਰਿਫ਼ਤਾਰ ਕੀਤੇ ਗਏ। ਉਹਨਾਂ ਵਿਚ ਡਾ. ਕਿਚਲੂ ਵੀ ਸ਼ਾਮਿਲ ਸਨ।

ਆਖ਼ਰ ਬਰਤਾਨਵੀ ਸਰਕਾਰ ਨੇ ਅਜਿਹੇ ਦਬਾਓ ਦੇ ਸਾਧਨਾਂ ਦੇ ਖੋਖਲੇਪਨ ਨੂੰ ਸਮਝ ਲਿਆ ਅਤੇ ਬਰਤਾਨੀਆਂ ਦੇ ਪ੍ਰਧਾਨ ਮੰਤਰੀ ਸ੍ਰੀ ਰਮਸੇ ਮੈਕਡੋਨਾਲਡ ਨੇ ਜਨਵਰੀ 20, 1931 ਨੂੰ ਗੋਲਮੇਜ਼ ਕਾਨਫ਼ਰੰਸ ਵਿਖੇ ਸਾਰੀਆਂ ਪਾਰਟੀਆਂ ਦੀ ਸਾਂਝੀ ਕਾਨਫ਼ਰੰਸ ਬੁਲਾਉਣ ਦਾ ਐਲਾਨ ਕੀਤਾ। ਮਹਾਤਮਾ ਗਾਂਧੀ ਅਤੇ ਕਾਂਗਰਸ ਕਮੇਟੀ ਦੇ ਮੈਂਬਰਾਂ ਨੂੰ ਰਿਹਾਅ ਕਰ ਦਿਤਾ ਗਿਆ। ਇਰਵਿਨ-ਗਾਂਧੀ ਸਮਝੌਤੇ ਤੇ ਮਾਰਚ 4 ਨੂੰ ਦਸਖ਼ਤ ਹੋਏ ਅਤੇ ਜੱਦੋਜਹਿਦ ਆਰਜ਼ੀ ਤੌਰ ਤੇ ਬੰਦ ਕਰ ਦਿਤੀ ਗਈ।

1931 ਵਿਚ ਹੋਈ ਕਰਾਚੀ ਕਾਂਗਰਸ ਨੇ ਇਕਮਤ ਹੋ ਕੇ ਇਸ ਸਮਝੌਤੇ ਨੂੰ ਪ੍ਰਵਾਨਗੀ ਦਿਤੀ। ਪਰ ਕਿਚਲੂ ਅਤੇ ਸੁਭਾਸ਼ ਚੰਦਰ ਬੋਸ ਜਿਹੇ ਲੀਡਰ ਇਸ ਸਮਝੌਤੇ ਦੇ ਆਲੋਚਕ ਸਨ। ਉਹਨਾਂ ਨੂੰ ਚੁਣੇ ਹੋਏ ਡੈਲੀਗੇਟਾਂ ਵਲੋਂ ਕੋਈ ਹਮਾਇਤ ਹਾਸਲ ਨਹੀਂ ਹੋਈ, "ਭਾਵੇਂ ਆਮ ਲੋਕਾਂ ਨੇ, ਵਿਸ਼ੇਸ਼ ਕਰਕੇ ਨੌਜਵਾਨਾਂ ਅੰਦਰ ਉਹਨਾਂ ਨੂੰ ਕਾਫ਼ੀ ਹਮਾਇਤ ਹਾਸਲ ਸੀ। ਜਲਦੀ ਹੀ ਗਾਂਧੀ 1931 ਦੀ ਗੋਲਮੇਜ਼ ਕਾਨਫ਼ਰੰਸ ਵਿਚ ਭਾਗ ਲੈਣ ਲਈ ਲੰਦਨ ਰਵਾਨਾ ਹੋ ਗਏ। ਗੋਲਮੇਜ਼ ਕਾਨਫ਼ਰੰਸ ਅਸਫ਼ਲ ਰਹੀ। ਸਾਮਰਾਜੀ ਇਕ ਵਾਰ ਝਪੱਟਾ ਮਾਰਨ ਲਈ ਤਿਆਰ ਸਨ। ਉਹਨਾਂ ਜਨਵਰੀ 4, 1932 ਨੂੰ ਹਮਲਾ ਕੀਤਾ ਜਿਹੜਾ ਵਾਇਸਰਾਏ ਦੇ ਮੈਨੀਫੈਸਟੋ ਦਾ ਦਿਨ ਸੀ। ਮਹਾਤਮਾ ਗਾਂਧੀ ਨੂੰ ਹੋਰ ਕਾਂਗਰਸੀ ਲੀਡਰਾਂ ਸਹਿਤ ਕੈਦ ਕਰ ਲਿਆ ਗਿਆ। ਉਪਰੰਤ ਡਾ. ਕਿਚਲੂ ਨੂੰ ਵੀ ਪਕੜ ਲਿਆ ਗਿਆ ਕਿਉਂਕਿ ਉਹ ਆਲ ਇੰਡੀਆ ਕਾਂਗਰਸ ਕਮੇਟੀ ਦੇ ਐਕਟਿੰਗ ਪ੍ਰਧਾਨ ਸਨ। ਮਈ 1934 ਵਿਚ ਇਹ ਲਹਿਰ ਠੰਡੀ ਹੋ ਗਈ। ਜਦੋਂ ਆਲ ਇੰਡੀਆ ਕਾਂਗਰਸ ਕਮੇਟੀ ਦੀ ਇਕੱਤਰਤਾ ਪਟਨਾ ਵਿਖੇ ਹੋਈ ਤਾਂ ਬਿਨਾਂ ਕਿਸੇ ਸ਼ਰਤ ਦੇ ਸਿਵਲ ਨਾ-ਫ਼ਰਮਾਨੀ ਦਾ ਅੰਤ ਹੋ ਗਿਆ। ਜੂਨ ਵਿਚ ਕਾਂਗਰਸ ਤੋਂ ਪਾਬੰਦੀ ਹਟਾ ਲਈ ਗਈ।

1928 ਤੋਂ 1930 ਦੌਰਾਨ ਡਾ. ਕਿਚਲੂ ਦੀਆਂ ਸਰਗਰਮੀਆਂ ਨੇ ਆਤੰਕਵਾਦ ਸੰਬੰਧੀ ਸਪੱਸ਼ਟ ਰੌਸ਼ਨੀ ਪਾਈ। ਅੰਮ੍ਰਿਤਸਰ ਵਿਖੇ ਅਪਰੈਲ 1928 ਨੂੰ ਹੋਈ ਪੰਜਾਬ ਸਿਆਸੀ ਕਾਨਫਰੰਸ ਦੀ ਸੁਆਗਤੀ ਕਮੇਟੀ ਦੇ ਚੇਅਰਮੈਨ ਵਜੋਂ ਅਤੇ ਜਿਸ ਦੀ ਪ੍ਰਧਾਨਗੀ ਪੰਡਤ ਜਵਾਹਰ ਲਾਲ ਨਹਿਰੂ ਨੇ ਕੀਤੀ ਸੀ, ਉਹਨਾਂ ਆਪਣੇ ਐਡਰੈਸ ਵਿਚ ਇਹ ਐਲਾਨ ਕੀਤਾ ਕਿ ਆਪਣੀ ਆਜ਼ਾਦੀ ਲਈ ਜੰਗ ਵਿਚ ਭਾਰਤੀ ਇਕ ਨਵੇਂ ਸੰਕਟਮਈ ਚਰਨ ਵਿਚੋਂ ਲੰਘ ਰਹੇ ਹਨ।

ਇੰਗਲਸਤਾਨ ਵਿਚ ਬਰਤਾਨਵੀ ਹਕੂਮਤ ਤੇ ਵਾਰ ਕਰਦਿਆਂ ਉਹਨਾਂ ਕਿਹਾ, "ਕਿ ਸਾਈਮਨ ਕਮਿਸ਼ਨ ਤਾਂ ਲਾਰਡ ਬਰਕਿਨਹੈਡ ਦੇ ਦਿਮਾਗ਼ ਦੀ ਉਪਜ ਹੈ (ਦੀ ਸੈਕਰੇਟਰੀ ਆਫ਼ ਸਟੇਟ—ਦੀ ਅਰਲ ਆਫ਼ ਬਰਕਿਨਹੈਡ) ਭਾਰੀ ਵਿਦਵਾਨਾਂ ਦੀ ਜਿਊਰੀ ਜਿਸ ਵਿਚ ਕੋਈ ਭਾਰਤੀ ਸ਼ਾਮਿਲ ਨਹੀਂ ਕੀਤਾ ਗਿਆ ਉਹ ਭਾਰਤ ਅੰਦਰ ਪਸਰੀ ਹੋਈ ਫੁਟ ਨੂੰ ਹੋਰ ਵਧਾਏਗੀ। ਲਾਰਡ ਬਰਕਨ ਹੈਡ ਸ਼ਾਇਦ ਇਹ ਸਮਝਦਾ ਸੀ ਕਿ ਨਾ-ਫ਼ਰਮਾਨੀ ਮਰ ਚੁੱਕੀ ਹੈ ਅਤੇ ਦਫ਼ਨਾਈ ਗਈ ਹੈ। ਪਰ ਜਿਹੜੇ ਬੀਜ ਮਹਾਤਮਾ ਗਾਂਧੀ ਨੇ ਬੀਜੇ ਸਨ, ਉਹ ਨਾ ਤਾਂ ਘੁਣ ਖਾਧੇ ਸਨ ਅਤੇ ਨਾ ਹੀ ਬੰਜਰ ਧਰਤੀ ਵਿਚ ਉਗਾਏ ਗਏ ਸਨ—ਸਾਰੇ ਹੀ ਆਤਮ ਸਨਮਾਨ ਵਾਲੇ ਭਾਰਤੀ ਸਨ, ਹਿੰਦੂ, ਮੁਸਲਮਾਨ, ਸਿੱਖ ਅਤੇ ਪਾਰਸੀ। ਆਜ਼ਾਦ ਖ਼ਿਆਲੀਏ, ਸਵਰਾਜੀ ਅਤੇ ਨਾ-ਮਿਲਵਰਤਨ ਵਾਲੇ ਸਭ ਇਕਮਤ ਹੋ ਕੇ ਇਸ ਕਮਿਸ਼ਨ ਨੂੰ ਨਾਂਹ ਕਹਿੰਦੇ ਹਨ"; ਉਹ ਗਰਜੇ ! ਉਹਨਾਂ ਨੇ ਇਹ ਸਿੱਟਾ ਕੱਢਿਆ ਕਿ ਭਾਰਤੀ ਕਦੇ ਵੀ ਸਵਰਾਜ ਪ੍ਰਾਪਤ ਨਹੀਂ ਕਰ ਸਕਦੇ ਜੇਕਰ ਉਹ ਹਕੂਮਤ ਦੇ ਅੰਦਰ ਰਹੇ।

ਡਾ. ਕਿਚਲੂ ਨੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਕਿ ਭਾਰਤੀਆਂ ਦਾ ਉਦੇਸ਼ 'ਪੂਰਨ ਸਵਰਾਜ' ਸੀ। ਉਹ ਆਸ਼ਾਵਾਦੀ ਸਨ ਅਤੇ ਮੁਸਲਮਾਨਾਂ ਅਤੇ ਹਿੰਦੂਆਂ ਦੀ ਆਮ ਸਮਝ ਬੂਝ ਵਿਚ ਵਿਸ਼ਵਾਸ ਰੱਖਦੇ ਸਨ। ਉਹਨਾਂ ਨੂੰ ਆਸ ਸੀ ਕਿ ਸਾਡੀਆਂ ਔਖਿਆਈਆਂ ਵਿਚੋਂ ਸਰਬਦਲੀ ਸਮਾਰੋਹ ਕੋਈ ਨਾ ਕੋਈ ਹੱਲ ਛੇਤੀ ਹੀ ਢੂੰਡ ਲਵੇਗਾ।

ਚੋਣ ਹਲਕਿਆਂ ਜਾਂ ਵੋਟਰਾਂ ਬਾਰੇ ਉਹਨਾਂ ਦਾ ਇਹ ਯਕੀਨ ਸੀ ਕਿ 'ਸਾਂਝੇ ਵੋਟਰ' ਹੀ ਕਿਸੇ ਵੀ ਸੰਵਿਧਾਨ ਵਿਚ ਉਚਿਤ ਰਹਿਣਗੇ ਜਿਸ ਦਾ ਭਾਰਤੀ ਲੋਕ ਨਿਰਮਾਣ ਕਰਨਗੇ। ਡਾ. ਕਿਚਲੂ ਇਸ ਗੱਲ ਦੇ ਵੀ ਵਿਰੋਧੀ ਸਨ ਕਿ ਸਿਆਸੀ ਪਾਰਟੀਆਂ ਧਾਰਮਿਕ ਆਧਾਰ ਤੇ ਬਣਾਈਆਂ ਜਾਣ। ਇਸ ਲਈ ਉਹਨਾਂ ਦੀ ਇੱਛਾ ਸੀ ਕਿ ਸਾਰੇ ਸੰਗਠਨ ਜਿਹਾ ਕਿ ਮੁਸਲਮ ਲੀਗ ਹਿੰਦ ਮਹਾਂ ਸਭਾ ਅਤੇ ਸਿੱਖ ਲੀਗ ਸਭ ਖ਼ਤਮ ਕਰ ਦਿਤੀਆਂ ਜਾਣ ਅਤੇ ਮੁੜ ਕੇ ਸਾਰੇ ਹੀ ਕਾਂਗਰਸ ਵਿਚ ਦਾਖ਼ਲ ਹੋ ਜਾਣ। ਉਹਨਾਂ ਮਹਿਸੂਸ ਕੀਤਾ ਕਿ ਜੇਕਰ ਸਰਬ ਦਲੀ ਕਾਨਫ਼ਰੰਸ ਕੋਈ ਰਾਹ ਨਾ ਕੱਢ ਸਕੀ ਤਾਂ ਇਹ ਮਸਲਾ ਕਾਂਗਰਸ ਨੂੰ ਹੱਥ ਲੈਣਾ ਚਾਹੀਦਾ ਹੈ ਅਤੇ ਇਸਦਾ ਉਚਿਤ ਹੱਲ ਢੂੰਡਣਾ ਚਾਹੀਦਾ ਹੈ ਤਾਂ ਜੋ ਲੜਾਕੂ ਸੰਪਰਦਾਇਕ ਤਾਕਤਾਂ ਨੂੰ ਕਮਜ਼ੋਰ

ਕੀਤਾ ਜਾਵੇ । ਵੱਖਰੇ ਵੱਖਰੇ ਚੋਣ ਹਲਕਿਆਂ ਬਾਰੇ ਡਾ. ਕਿਚਲੂ ਨੇ ਕਿਹਾ, "ਕਿ ਜਦੋਂ ਤਕ ਸਥਾਨਕ ਬਾਡੀਆਂ ਇਸ ਦੀਆਂ ਚੋਣਾਂ ਵਿਚ ਹਿੰਦੂ ਹਿੰਦੂ ਚੁਣਦੇ ਹਨ, ਮੁਸਲਮਾਨ ਮੁਸਲਮਾਨ ਚੁਣਦੇ ਹਨ ਅਤੇ ਸਿੱਖ ਸਿੱਖਾਂ ਨੂੰ ਚੁਣਦੇ ਹਨ, ਓਨੀ ਦੇਰ ਤਕ ਕੌਮਾਂ ਨੂੰ ਸਿਆਸੀ ਤੌਰ ਤੇ ਇਕਮੁਠ ਕਰਨਾ ਅਸੰਭਵ ਸੀ । ਜੇਕਰ ਵੋਟਰ ਸਾਂਝੇ ਹੋਣਗੇ ਤਾਂ ਧਾਰਮਿਕ ਆਧਾਰ ਤੇ ਚੋਣ ਪ੍ਰਤੀਨਿਧੀਆਂ ਦੀ ਸਿਫ਼ਾਰਸ਼ ਨਹੀਂ ਹੋ ਸਕੇਗੀ ।"

ਉਹਨਾਂ ਮਹਿਸੂਸ ਕੀਤਾ ਕਿ "ਸਾਡੇ ਪਾਸ ਅੱਛੇ ਪੜ੍ਹੇ ਲਿਖੇ ਅਤੇ ਜ਼ਾਬਤੇ ਵਾਲੇ ਪੂਰਾ ਸਮਾਂ ਦੇਣ ਵਾਲੇ ਵਰਕਰ ਹੋਣੇ ਚਾਹੀਦੇ ਹਨ, ਜਿਹੜੇ ਲੋਕਾਂ ਨੂੰ ਸੰਗਠਿਤ ਕਰ ਸਕਣ ।" ਉਹਨਾਂ ਹੋਰ ਬਲ ਦਿਤਾ ਕਿ "ਸਾਨੂੰ ਕਾਮਿਆਂ ਤੇ ਕਿਸਾਨਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ ਜਿਹੜੇ ਦੇਸ਼ ਦੀ ਅਸਲੀ ਪੂੰਜੀ ਹਨ । ਇਹਨਾਂ ਨੂੰ ਗਰੁਪਾਂ ਅਤੇ ਗਿਲਡਾ ਵਿਚ ਸੰਗਠਿਤ ਕਰਨਾ ਚਾਹੀਦਾ ਹੈ, ਇਹਨਾਂ ਦੇ ਉਚਿਤ ਹੱਕ ਤੇ ਸਨਮਾਨ ਦਿਲਾਓ" ਅਤੇ ਇਹਨਾਂ ਦੀ ਆਰਥਿਕ ਉਨਤੀ ਲਈ ਕਾਰਜ ਕਰੋ, ਡਾ. ਕਿਚਲੂ ਨੇ ਇਹ ਸੁਝਾਅ ਵੀ ਦਿਤਾ ਕਿ ਸਾਰੇ ਦੇਸ਼ ਭਰ ਵਿਚ ਕੋ-ਆਪਰੇਟਿਵ ਸੋਸਾਇਟੀਆਂ ਦਾ ਜਾਲ ਵਿਛਾ ਦੇਣਾ ਚਾਹੀਦਾ ਹੈ, ਅਤੇ ਵੱਖ ਵੱਖ ਕੌਮਾਂ ਵਿਚ ਅਮਨ ਸ਼ਾਂਤੀ ਕਾਇਮ ਕਰਨ ਲਈ ਅਤੇ ਦੁੱਖ ਵੇਲੇ ਲੋਕਾਂ ਦੀ ਸਹਾਇਤਾ ਲਈ ਹਰ ਜ਼ਿਲੇ ਵਿਚ ਇਕ ਵਾਲੰਟੀਅਰ ਕੋਰ ਖੜੀ ਕਰਨੀ ਚਾਹੀਦੀ ਹੈ ਅਤੇ ਹੋਰ ਸਭਿਆਚਾਰਕ ਸਾਂਝ ਲਈ ਤੇ ਵਿਦਿਆ ਲਈ ਪੁਸਤਕਾਂ, ਪੈਮਫਲੇਟਸ, ਇਸ਼ਤਿਹਾਰਾਂ, ਡਰਾਮੇ, ਸੰਗੀਤ, ਜਾਦੂ ਲਾਲਟੈਨ ਲੈਕਚਰ, ਸਿਨਮਾ ਅਤੇ ਪਰਦਰਸ਼ਨੀਆਂ ਦਾ ਸੰਗਠਨ ਕਰਨਾ ਚਾਹੀਦਾ ਹੈ । ਉਹਨਾਂ ਮਹਿਸੂਸ ਕੀਤਾ ਕਿ ਲੋਕਾਂ ਅੰਦਰ ਜਾਗ੍ਰਤੀ ਲਿਆਉਣ ਲਈ ਇਹ ਜ਼ਰੂਰੀ ਸੀ ।

ਜਨਵਰੀ 1, 1929 ਨੂੰ ਕਲਕੱਤਾ ਵਿਖੇ ਕਾਂਗਰਸ ਦੇ ਇਜਲਾਸ ਵਿਚ ਡਾ. ਕਿਚਲੂ ਨੇ ਆਲ ਇੰਡੀਆ ਮੁਸਲਿਮ ਲੀਗ ਦੀ ਕੌਂਸਲ ਦੇ ਆਨਰੇਰੀ ਸੈਕਰੇਟਰੀ ਹੋਣ ਨਾਤੇ ਚੋਣ ਪ੍ਰਣਾਲੀ ਸੰਬੰਧੀ ਆਪਣੇ ਵਿਚਾਰ ਪ੍ਰਗਟ ਕੀਤੇ : ਅਸਲ ਵਿਚ ਉਹ ਸੀਟਾਂ ਰਾਖਵੀਆਂ ਕਰਨ ਦੇ ਹੱਕ ਵਿਚ ਨਹੀਂ ਕਿਉਂਕਿ ਇਸ ਨਾਲ ਸੰਪਰਦਾਇਕਤਾ ਵੱਧਦੀ ਹੈ,[9] ਉਹਨਾਂ ਅੱਗੋਂ ਕਿਹਾ ਕਿ ਇਸ ਵਿਚ ਆਪਣੇ ਹੱਕ ਵਜੋਂ ਨਹੀਂ, ਸਗੋਂ ਰਿਆਇਤ ਵਜੋਂ, ਜਿਹੜੀ ਬਹੁਗਿਣਤੀ ਆਪਣੇ ਵਿਸ਼ਾਲ ਹਿਰਦੇ ਨਾਲ ਦੇਵੇ, ਪ੍ਰਵਾਨ ਹੋਏ ਸਮਝੌਤੇ ਅਨੁਸਾਰ । ਉਹਨਾਂ ਅੱਗੋਂ ਬਲ ਦਿੱਤਾ ਕਿ ਉਹ ਆਪਣੇ ਸਹਿਧਰਮੀਆਂ ਨੂੰ ਯਾਦ ਦਿਲਾਉਣਾ ਚਾਹੁੰਦੇ ਸਨ ਕਿ ਭਾਰਤ ਦੀ ਸਮੱਸਿਆ ਘੱਟ ਗਿਣਤੀ ਦੀ ਸਮੱਸਿਆ ਨਹੀਂ ਸਗੋਂ ਆਜ਼ਾਦੀ ਦੀ ਸੀ । ਇਸ ਲਈ ਉਹਨਾਂ ਦੀ ਡਿਊਟੀ ਸੀ ਕਿ ਦੋ ਕੌਮਾਂ ਦੇ ਸਾਂਝੇ ਅਮਲ ਨੂੰ ਆਪਣੇ ਦੇਸ਼ਵਾਸੀਆਂ ਦੇ ਅਵਿਸ਼ਵਾਸ ਨਾਲ ਤਬਾਹ ਨਾ ਕਰਨ । ਨਾਲ ਹੀ ਹਿੰਦੂ ਭਰਾਵਾਂ ਨੂੰ ਅਪੀਲ ਕੀਤੀ ਕਿ ਕਾਨੂੰਨੀ ਮੁਹਾਵਰੇ ਨੂੰ ਨਾ ਭੁੱਲਣ ਕਿ ਨਿਆਂ ਹੋਣਾ ਚਾਹੀਦਾ ਹੈ ।

ਸਗੋਂ ਇਹ ਵੀ ਜ਼ਰੂਰੀ ਸੀ ਕਿ ਲੋਕਾਂ ਦੀ ਤਸੱਲੀ ਕਿ ਨਿਆਂ ਹੋਇਆ ਹੈ ।

ਸਤੰਬਰ 9, 1928 ਨੂੰ ਲਾਹੌਰ ਵਿਖੇ ਡਾ. ਕਿਚਲੂ ਨੇ ਉਹਨਾਂ ਮੁਸਲਮਾਨਾਂ ਨੂੰ ਬੁਰਾ ਭਲਾ ਕਿਹਾ ਜਿਹੜੇ ਹਿੰਦੂਆਂ ਵਲ ਦੋਸਤੀ ਦਾ ਹੱਥ ਨਹੀਂ ਵਧਾਉਣਗੇ । ਉਹਨਾਂ ਮੁਸਲਮਾਨਾਂ ਨੂੰ ਯਾਦ ਦਿਲਾਇਆ ਕਿ ਭਾਰਤ ਦੀ ਸੁਤੰਤਰਤਾ ਦਾ ਅਰਥ ਇਹ ਹੋਵੇਗਾ ਕਿ ਅਨੇਕਾਂ ਹੀ ਇਸਲਾਮੀ ਦੇਸ਼ ਵੀ ਆਜ਼ਾਦ ਹੋ ਜਾਣਗੇ । ਉਹਨਾਂ ਕਿਹਾ ਕਿ ਮੁਸਲਮਾਨਾਂ ਦੀਆਂ ਮੰਗਾਂ ਪੂਰੀਆਂ ਹੋ ਚੁੱਕੀਆਂ ਹਨ । ਨਾਲ ਹੀ ਐਲਾਨ ਕੀਤਾ ਕਿ ਜੇਕਰ ਭਾਰਤ ਨੂੰ ਆਜ਼ਾਦੀ ਮਿਲ ਜਾਵੇ ਤਾਂ ਉਹ ਸੱਤ ਕਰੋੜ ਮੁਸਲਮਾਨਾਂ ਦੀ ਕੁਰਬਾਨੀ ਵੀ ਬਰਦਾਸ਼ਤ ਕਰ ਸਕਦੇ ਹਨ ।[10]

ਕਲਕੱਤਾ ਕਾਂਗਰਸ ਦੇ ਅਵਸਰ ਤੇ ਡਾ. ਕਿਚਲੂ ਨੇ ਬੁਰੀ ਤਰ੍ਹਾਂ ਹਮਲਾ ਕੀਤਾ ਕਿ ਅੰਗਰੇਜ਼ ਸੋਵੀਅਤ ਸੰਘ ਵਿਰੁੱਧ ਸਾਮਰਾਜੀ ਪਾਸਾਰ ਦਾ ਸੁਆਰਥ ਛਿਪਾ ਰਹੇ ਹਨ । ਪਿਆਰੇ ਅਫਗਾਨਾਂ ਦੀ ਆਜ਼ਾਦੀ ਲਈ ਯਤਨਾਂ ਨੂੰ ਵੀ ਇਸ ਬਹਾਨੇ ਆਪਣੇ ਤਾਬੇ ਕਰ ਰਹੇ ਹਨ ਕਿ ਸੋਵੀਅਤ ਸੰਘ ਵਲੋਂ 'ਲਾਲ ਖ਼ਤਰਾ' ਹੈ । ਡਾ. ਅਨਸਾਰੀ ਵੱਲੋਂ 'ਜੰਗ ਨਹੀਂ' ਦੇ ਮਤੇ ਦੀ ਪ੍ਰੋੜ੍ਹਤਾ ਕਰਦੇ ਹੋਏ ਡਾ. ਕਿਚਲੂ ਨੇ ਐਲਾਨ ਕੀਤਾ ਕਿ ਮਤੇ ਦਾ ਅਰਥ ਹੈ, "ਨੀਤੀ ਦਾ ਐਲਾਨ" ਜਿਹੜਾ ਨੈਸ਼ਨਲ ਕਾਂਗਰਸ ਵਲੋਂ ਹੈ ਕਿ ਹੁਣ ਤੋਂ ਭਾਰਤ ਦਾ ਅਤੇ ਭਾਰਤ ਦੇ ਲੋਕਾਂ ਦਾ ਕਿਸੇ ਵਿਦੇਸ਼ੀ ਤਾਕਤ ਨਾਲ ਝਗੜਾ ਕਰਨ ਦਾ ਕੋਈ ਇਰਾਦਾ ਨਹੀਂ ।[11] ਉਹਨਾਂ ਜ਼ੋਰ ਦਿਤਾ ਕਿ ਆਉਣ ਵਾਲੀ ਲੜਾਈ ਲਈ ਭਾਰਤਵਾਸੀਆਂ ਨੂੰ ਆਪਣੇ ਆਪ ਨੂੰ ਸੰਗਠਿਤ ਕਰਨਾ ਹੋਵੇਗਾ । ਇਸ ਲਈ ਉਹਨਾਂ ਪਾਸ ਸਮਾਂ ਹੀ ਨਹੀਂ ਕਿ ਰੂਸ ਜਾਂ ਅਫਗਾਨਿਸਤਾਨ ਜਾਂ ਕਿਸੇ ਹੋਰ ਵਿਦੇਸ਼ੀ ਤਾਕਤ ਨਾਲ ਝਗੜਾ ਕੀਤਾ ਜਾਵੇ । ਇਹ ਕਿਹਾ ਗਿਆ ਕਿ "ਕਾਂਗਰਸ ਰਾਹੀਂ ਅਸੀਂ ਰੂਸ ਦੇ ਲੋਕਾਂ ਅਤੇ ਹੋਰ ਦੇਸ਼ਾਂ ਦੇ ਲੋਕਾਂ ਨੂੰ ਇਹ ਸੰਦੇਸ਼ ਭੇਜਣਾ ਚਾਹੁੰਦੇ ਹਾਂ ਕਿ ਅਸੀਂ ਉਹਨਾਂ ਸਾਰਿਆਂ ਨਾਲ ਦੋਸਤਾਂ ਦੇ ਤੌਰ ਤੇ ਵਰਤਾਓ ਕਰਨਾ ਚਾਹੁੰਦੇ ਹਾਂ, ਇਸ ਤੋਂ ਅੱਗੇ ਜੇਕਰ ਬਰਤਾਨੀਆਂ ਨੇ ਆਪਣੇ ਸਾਮਰਾਜੀ ਹਿਤਾਂ ਦੇ ਵਾਧੇ ਲਈ ਕੁਝ ਕੀਤਾ ਤਾਂ ਉਸ ਲਈ ਸਾਡੀ ਹਮਾਇਤ ਨਹੀਂ ਹੋਵੇਗੀ ।" ਡਾ. ਕਿਚਲੂ ਨੇ ਇਹ ਸਪੱਸ਼ਟ ਕੀਤਾ ਕਿ ਇਹ 'ਅੰਗਰੇਜ਼ ਸਰਕਾਰ ਦੀ ਚਾਲ ਹੈ ਕਿ ਉਹ 'ਸਾਈਮਨ ਕਮਿਸ਼ਨ' ਰਾਹੀਂ ਬਰਤਾਨੀਆਂ ਦੇ ਲੋਕਾਂ ਨੂੰ ਇਹ ਦੱਸਣਾ ਚਾਹੁੰਦੀ ਹੈ ਕਿ ਭਾਰਤਵਾਸੀ ਆਪਣੀ ਸਰਕਾਰ ਬਨਾਉਣ ਅਤੇ ਚਲਾਉਣ ਦੀ ਸਮਰੱਥਾ ਨਹੀਂ ਰਖਦੇ, ਉਸ ਦੀਆਂ ਸਰਹੱਦਾਂ ਦੀ ਕਰੜੀ ਰਾਖੀ ਦੀ ਲੋੜ ਹੈ' । ਉਹਨਾਂ ਨਾਲ ਹੀ ਕਿਹਾ ਕਿ ਉਹਨਾਂ ਦਾ ਖ਼ਿਆਲ ਨਹੀਂ ਕਿ ਰੂਸ ਜਾਂ ਕਾਬਲ ਭਾਰਤ ਤੇ ਧਾਵਾ ਬੋਲਣ ਦੀ ਕਲਪਨਾ ਕਰ ਸਕਦੇ ਹਨ । ਨਾਲ ਹੀ ਉਹਨਾਂ ਪੂਰੇ ਜ਼ੋਰ ਨਾਲ ਕਿਹਾ ਕਿ ਜੇਕਰ "ਕਾਬਲ ਜਾਂ ਰੂਸ ਜਾਂ ਕੋਈ ਹੋਰ ਭਾਰਤ ਵਿਰੁੱਧ ਫ਼ੌਜ ਭੇਜਣ ਦੀ ਹਲਕੀ ਜਿਹੀ ਵੀ ਨੀਅਤ ਰੱਖਦਾ ਹੈ ਤਾਂ ਅਸੀਂ ਇਕ ਕੌਮ ਵਾਂਗ ਦਲੇਰੀ ਨਾਲ ਉਠਾਂਗੇ ਅਤੇ ਅਜਿਹੇ ਹਮਲੇ ਵਿਰੁੱਧ ਆਪਣੀਆਂ ਸਰਹੱਦਾਂ ਦੀ ਰਾਖੀ ਕਰਾਂਗੇ ।"

ਜਦੋਂ ਦਸੰਬਰ 29, 1929 ਨੂੰ ਡਾ. ਕਿਚਲੂ ਨੇ ਸੁਆਗਤੀ ਕਮੇਟੀ ਦੇ ਚੇਅਰਮੈਨ ਦੇ ਤੌਰ ਤੇ ਲਾਹੌਰ ਵਿਖੇ 44ਵੀਂ ਕਾਂਗਰਸ ਦੇ ਇਜਲਾਸ ਵਿਚ ਆਪਣਾ ਐਡਰੈਸ ਪੇਸ਼ ਕੀਤਾ ਤਾਂ ਬਿਲਕੁਲ ਸਪੱਸ਼ਟ ਸੀ ਕਿ ਬਰਤਾਨੀਆ ਸਰਕਾਰ ਦਾ ਕੋਈ ਇਰਾਦਾ ਨਹੀਂ ਸੀ ਕਿ ਭਾਰਤ ਨੂੰ ਡੋਮੀਨੀਅਨ ਸਟੇਟਸ ਦਿੱਤਾ ਜਾਵੇ ।

ਦੀ ਟ੍ਰਿਬਿਊਨ ਲਾਹੌਰ ਵਲੋਂ ਪੇਸ਼ ਕੀਤਾ ਗਿਆ ਭਾਰਤੀ ਨੈਸ਼ਨਲਿਸਟ ਦ੍ਰਿਸ਼ਟੀਕੋਣ ਸੀ ਕਿ ਕਾਂਗਰਸ ਦੇ ਕਿਸੇ ਪ੍ਰਧਾਨ ਜਾਂ ਚੇਅਰਮੈਨ ਦੇ ਭਾਸ਼ਨ ਵਿਚ ਸਿਆਸਤ ਵਿਚ ਧਰਮ ਲਿਆਉਣ ਬਾਰੇ, ਜਾਂ ਹਿੰਦੂਆਂ ਅਤੇ ਮੁਸਲਮਾਨਾਂ ਦੇ ਵੱਖਰੇ ਹੱਕਾਂ ਅਤੇ ਸੰਪਰਦਾਇਕ ਪ੍ਰਤੀਨਿਧਤਾ ਨੂੰ ਬੁਰੀ ਤਰ੍ਹਾਂ ਨਿੰਦਿਆ ਨਾ ਹੋਵੇ । ਅਜਿਹੇ ਸਖ਼ਤ ਸ਼ਬਦਾਂ ਵਿਚ ਜਿਹਾ ਕਿ ਡਾ. ਕਿਚਲੂ ਨੇ ਭੰਡਿਆ । ਡਾ. ਕਿਚਲੂ ਤਾਂ ਇਸ ਸ਼ਰਾਰਤ ਭਰੀ ਪੁਕਾਰ ਦੇ ਖ਼ਿਲਾਫ਼ ਸਨ ਕਿ 'ਧਰਮ ਖ਼ਤਰੇ ਵਿਚ ਹੈ ।' ਉਹ ਤਾਂ ਇਸ ਸ਼ਰਾਰਤ ਦਾ ਵੀ ਕੱਟੜ ਵਿਰੋਧ ਕਰਦੇ ਕਿ ਕੋਈ ਹਿੰਦੂ ਰਾਜ ਜਾਂ ਮੁਸਲਿਮ ਰਾਜ ਨਾਂ ਦੀ ਕੋਈ ਚੀਜ਼ ਹੈ । ਉਹਨਾਂ ਵੱਖਰੇ ਵੱਖਰੇ ਚੋਣ ਹਲਕਿਆਂ ਦੇ ਸਿਸਟਮ ਨੂੰ ਵੀ ਨਿੰਦਿਆ ਕਿ ਇਹ ਘਿਨਾਉਣਾ ਅਤੇ ਬਰਬਰਤਾ ਵਾਲਾ ਸਿਸਟਮ ਹੈ ਕਿ ਸੰਪਰਦਾਇਕ ਲੀਹਾਂ ਤੇ ਵੱਖਰੀ ਵੱਖਰੀ ਪ੍ਰਤੀਨਿਧਤਾ ਹੋਵੇ । ਉਹਨਾਂ ਦੀ ਰਾਏ ਹੈ ਕਿ ਸਰਬ ਦਲੀ ਕਾਨਫ਼ਰੰਸਾਂ ਨੇ ਹੁਣ ਤਕ ਕੁਝ ਸੁਆਰਨ ਦੀ ਥਾਂ ਬਹੁਤ ਭਾਰੀ ਨੁਕਸਾਨ ਕੀਤਾ ਹੈ ਅਤੇ ਸਿਆਸੀ ਲਹਿਰ ਨੂੰ ਧੱਕਾ ਲਾਇਆ ਹੈ ਕਿਉਂਕਿ ਕੱਟੜ ਸੰਪਰਦਾਇਕਾਂ ਨੂੰ ਵੀ ਇਕ ਸ਼ਖ਼ਸੀਅਤ ਪ੍ਰਦਾਨ ਕਰ ਦਿਤੀ ਹੈ ਜਿਹੜੇ ਖ਼ਿਤਾਬਾਂ, ਨੌਕਰੀਆਂ ਅਤੇ ਜਾਗੀਰਾਂ ਲਈ ਸਰਕਾਰ ਦੀ ਚਾਪਲੂਸੀ ਕਰਦੇ ਫਿਰਦੇ ਹਨ । ਉਹ ਤਾਂ ਆਪਣਾ ਤਨ ਮਨ ਵੀ ਵੇਚਣ ਨੂੰ ਤਿਆਰ ਹਨ ਤਾਂ ਜੋ ਆਪਣੇ ਮਾਲਕਾਂ ਨੂੰ ਖ਼ੁਸ਼ ਕਰ ਸਕਣ ਤੇ ਸ਼ੋਰਬੇ ਦਾ ਘੁੱਟ ਪ੍ਰਾਪਤ ਕਰ ਸਕਣ ।

ਕੁਝ ਸੰਪਰਦਾਇਕ ਸਨ । 'ਦੀ ਟ੍ਰਿਬਿਊਨ' ਦੀ ਰਿਪੋਰਟ ਅਨੁਸਾਰ : "ਜਿਹੜੇ ਆਪਣੇ ਪੇਸ਼ੇ ਵਿਚ ਸੰਜੀਦਾ ਸਨ ਅਤੇ ਜਿਹੜੇ ਨਿਰਸੰਦੇਹ ਮਹਾਨ ਰਾਜਸੀ ਪ੍ਰਭਾਵ ਦੀ ਸ਼ਕਤੀ ਅਣਗਿਣਤ ਲੋਕਾਂ ਉਪਰ ਰਖਦੇ ਸਨ । ਕੁਝ ਹੋਰ ਵੀ ਸਨ ਜਿਹੜੇ ਆਪਣੇ ਆਪ ਨੂੰ ਸੰਪਰਦਾਇਕ ਅਖਵਾਉਂਦੇ ਸਨ, ਕਿਉਂ ਜੋ ਉਹ ਸੰਪਰਦਾਇਕਵਾਦ ਨਾਲ ਲੜਦੇ ਸਨ ।"

ਇਨਕਲਾਬੀ ਪੰਜਾਬੀ ਨੌਜਵਾਨਾਂ ਦੇ ਜ਼ਬਤ ਹੋਏ ਰਿਸਾਲੇ ਅਨੁਸਾਰ, ਉਸਦੇ ਭਾਸ਼ਨ ਨੇ, ਬਿਨਾਂ ਰਖ ਰਖਾਓ ਦੇ ਧਾਰਮਿਕ ਅਤੇ ਸੰਪਰਦਾਇਕ ਕੱਟੜਵਾਦੀਆਂ ਨੂੰ ਅਤੇ ਸੁਆਰਥੀ ਆਗੂਆਂ ਨੂੰ ਨੰਗਾ ਕਰ ਦਿਤਾ । ਇਕ ਅੱਛੇ ਸਮਾਜਵਾਦੀ ਵਾਂਗ ਉਹਨਾਂ ਖੁੱਲ੍ਹੇ ਤੌਰ ਤੇ ਕਿਹਾ ਕਿ ਧਰਮ ਦਾ ਰਾਜਨੀਤੀ ਨਾਲ ਕੋਈ ਸਰੋਕਾਰ ਨਹੀਂ । ਅੱਗੋਂ, ਜਿਥੇ ਉਹਨਾਂ ਦੇ ਮਹਾਤਮਾ ਗਾਂਧੀ ਪਾਸ ਬੇਨਤੀ ਕੀਤੀ ਕਿ ਉਹ ਨੌਜਵਾਨਾਂ ਦੀ ਅਗਵਾਈ ਕਰਨ, ਉਸ ਇਹ ਐਲਾਨ ਕਰ ਦਿਤਾ ਸੀ ਕਿ "ਅਸੀਂ ਤੁਹਾਡੀ ਅਗਵਾਈ ਤਾਂ ਹੀ ਕਬੂਲ ਕਰਾਂਗੇ ਜੇਕਰ ਭਾਰਤ ਜਿਹੇ ਵਿਸ਼ਾਲ ਦੇਸ਼ ਵਿਚ ਚੌਰੀ ਚੌਰਾ

ਜਿਹਾ ਮਾਮਲਾ ਤੁਹਾਨੂੰ ਗੋਡੇ ਟੇਕਣ ਲਈ ਮਜਬੂਰ ਨਾ ਕਰੇ ।

ਇਕ ਵਾਰ ਜਦੋਂ ਅਲਟੀਮੇਟਮ ਦਾ ਸਮਾਂ ਸਮਾਪਤ ਹੋ ਗਿਆ ਅਤੇ ਇੰਡੀਅਨ ਨੇਸ਼ਨਲ ਕਾਂਗਰਸ ਨੇ 'ਪੂਰਣ ਸਵਰਾਜ' ਦਾ ਪ੍ਰਸਤਾਵ ਅਪਣਾ ਲਿਆ ਤਾਂ ਡਾ. ਕਿਚਲੂ ਨੇ ਬੇਸਬਰੀ ਨਾਲ ਅੰਦੋਲਨ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। 12 ਮਾਰਚ 1930 ਦੀ ਸਵੇਰ ਨੂੰ ਸਾਬਰਮਤੀ ਆਸ਼ਰਮ ਤੋਂ ਗਾਂਧੀ ਜੀ ਨੇ 75 ਵਾਲੰਟੀਅਰ ਲੈ ਕੇ ਸਿਵਲ ਨਾ-ਫ਼ਰਮਾਨੀ ਆਰੰਭ ਕੀਤੀ ਅਤੇ ਲੂਣ ਦੀ ਤਿਆਰੀ ਲਈ ਡਾਂਡੀ ਮਾਰਚ ਕਰਕੇ ਚੱਲ ਪਏ ।[13] ਇਸ ਅਵਸਰ ਤੇ ਉਹਨਾਂ ਸਰਕਾਰ ਨੂੰ ਚੁਣੌਤੀ ਦਿਤੀ ਕਿ ਜੇਕਰ ਮਹਾਤਮਾ ਗਾਂਧੀ ਨੂੰ ਪਕੜਿਆ ਗਿਆ ਤਾਂ ਲੋਕਾਂ ਨੂੰ ਹਿੰਸਾ ਲਈ ਉਤਰ ਆਉਣ ਲਈ ਸਰਕਾਰ ਨੂੰ ਦੋਸ਼ੀ ਠਹਿਰਾਏਗਾ। ਉਹਨਾਂ ਨੌਜਵਾਨਾਂ ਅੰਦਰ ਕੰਮ ਕੀਤਾ ਤਾਂ ਜੋ ਉਹਨਾਂ ਨੂੰ ਕਾਂਗਰਸ ਦੇ ਵਰਕਰਾਂ ਦੇ ਤੌਰ ਤੇ ਤਿਆਰ ਕੀਤਾ ਜਾਵੇ । ਉਹਨਾਂ ਤੇ ਜ਼ੋਰ ਦਿਤਾ ਗਿਆ ਕਿ ਉਹ ਲੋਕਾਂ ਨੂੰ ਪੂਰੀ ਤਰ੍ਹਾਂ ਸੰਗਠਿਤ ਕਰ ਲੈਣ । ਅਤੇ ਹਰ ਕੁਰਬਾਨੀ ਲਈ ਤਿਆਰ ਰਹਿਣ ।

ਕਰਾਚੀ ਵਿਚ ਸਿੰਘ ਯੂਥ ਕਾਨਫ਼ਰੰਸ ਨੂੰ ਬਿਨਾਂ ਤਿਆਰੀ ਸੰਬੋਧਨ ਕਰਦੇ ਹੋਏ ਡਾਕਟਰ ਕਿਚਲੂ ਨੇ ਐਲਾਨ ਕੀਤਾ ਕਿ, "ਭਾਰਤ ਨੇ ਇਹ ਦ੍ਰਿੜ੍ਹ ਕਰ ਲਿਆ ਹੈ ਕਿ ਉਹ ਆਜ਼ਾਦੀ ਸਤਿਆਗ੍ਰਹਿ ਰਾਹੀਂ ਲੈਣਗੇ । ਉਹਨਾਂ ਨੇ ਡਾਂਡੀ ਮਾਰਚ ਦੇ ਆਰੰਭ ਬਾਰੇ ਦੱਸਿਆ ਅਤੇ ਉਹਨਾਂ ਦੀ ਆਪਣੀ ਧਾਰਨਾ ਸੀ ਕਿ "ਮਹਾਤਮਾ ਗਾਂਧੀ ਨੇ ਅੰਗਰੇਜ਼ ਸਰਕਾਰ ਨੂੰ ਚੁਣੌਤੀ ਦਿਤੀ ਹੈ, ਜਿਹਨਾਂ ਪਾਸ ਅਜਿੱਤ ਫ਼ੌਜਾਂ ਸਨ ਅਤੇ ਉਹ ਕੇਵਲ 80 ਵਾਲੰਟੀਅਰ ਲੈ ਕੇ ਇਹਨਾਂ ਦੀ ਹਕੂਮਤ ਦਾ ਖ਼ਾਤਮਾ ਕਰਨ ਲਈ ਤੁਰਿਆ ਸੀ, "ਇਹ ਆਜ਼ਾਦੀ ਲਈ ਜੱਦੋਜਹਿਦ ਸੀ ਜਿਵੇਂ ਕਿ ਪੁਰਾਤਨ ਸਮੇਂ ਵਿਚ ਵਹਿਸ਼ੀ ਤਾਕਤ ਨੂੰ ਰੂਹਾਨੀ ਸ਼ਕਤੀ ਕਾਬੂ ਕਰ ਲੈਂਦੀ ਸੀ। ਉਹਨਾਂ ਬੇਰਹਿਮੀ ਨਾਲ ਉਹਨਾਂ ਮੌਲਾਣਿਆਂ ਤੇ ਵੀ ਹਮਲਾ ਕੀਤਾ ਜਿਹੜੇ ਮੁਸਲਮਾਨਾਂ ਨੂੰ ਕਾਂਗਰਸ ਦਾ ਬਾਈਕਾਟ ਕਰਨ ਲਈ ਕਹਿ ਰਹੇ ਸਨ ਅਤੇ ਮਹਾਤਮਾ ਗਾਂਧੀ ਦਾ ਵਿਰੋਧ ਕਰਕੇ ਇਸਲਾਮ ਨੂੰ ਬਦਨਾਮ ਕਰ ਰਹੇ ਸਨ । ਉਹਨਾਂ ਮੁਸਲਮਾਨ ਧਾਰਮਕ ਵਿਆਖਿਆਕਾਰਾਂ ਪਾਸੋਂ ਪੁੱਛ ਕੀਤੀ ਕਿ 'ਕੁਰਾਨ ਸ਼ਰੀਫ਼ ਦੀ ਇਕ ਸਤਰ ਵੀ ਦੱਸੋ ਜਿਥੇ ਲਿਖਿਆ ਹੈ ਕਿ ਰਾਸ਼ਟਰ ਦੁਸ਼ਮਣਾਂ ਦਾ ਸਾਥ ਦਿਉ ਜਿਹੜੇ ਦੇਸ਼ ਦੀ ਆਜ਼ਾਦੀ ਲਈ ਲੜਦੇ ਹਨ ।' ਉਹਨਾਂ ਨੌਜਵਾਨਾਂ ਤੇ ਜ਼ੋਰ ਦਿਤਾ ਕਿ ਉਹ ਧਾਰਮਿਕ ਪੱਖਪਾਤ ਤੋਂ ਆਜ਼ਾਦ ਰਹਿਣ ਕਿਉਂਕਿ ਰਾਜਨੀਤੀ ਵਿਚ 'ਉਹ ਸਾਰੇ ਭਾਰਤੀ ਸਨ' ਅਤੇ ਉਹਨਾਂ ਨੂੰ ਵਿਸ਼ਵਾਸ ਦਿਲਾਇਆ ਕਿ ਇਹ ਉਹਨਾਂ ਦੀ ਆਖ਼ਰੀ ਲੜਾਈ ਸੀ । ਉਹਨਾਂ ਨੂੰ ਦ੍ਰਿੜ੍ਹ ਵਿਸ਼ਵਾਸ ਸੀ ਕਿ ਕਾਂਗਰਸ ਦੀ ਆਜ਼ਾਦੀ ਲਈ ਆਖ਼ਰੀ ਜੰਗ ਵਿਚ ਸਾਰੇ ਭਾਰਤੀ ਆਪਣੀ ਮਦਦ ਦੇਣਗੇ ।"

ਵਾਰ ਕੌਂਸਲ (ਅੰਮ੍ਰਿਤਸਰ ਵਿਚ) ਦੇ ਪ੍ਰਧਾਨ ਦੇ ਤੌਰ ਤੇ ਡਾ. ਕਿਚਲੂ ਨੇ ਕਈ ਜਲੂਸ ਅਤੇ ਇਕੱਤਰਤਾ ਦਾ ਪ੍ਰਬੰਧ ਕੀਤਾ ਅਤੇ ਲੋਕਾਂ ਨੂੰ ਇਕੱਠੇ ਕਰਨ ਲਈ

ਪ੍ਰਦਰਸ਼ਨ ਕੀਤੇ । ਇਹਨਾਂ ਵਿਚ ਨੌਜਵਾਨ ਸਭਾਵਾਂ ਦੇ ਪ੍ਰਤੀਨਿਧ ਅਤੇ ਪਾਰਟੀਆਂ ਦੇ ਪ੍ਰਤੀਨਿਧ, ਜਿਵੇਂ ਕਿ ਨੌਜਵਾਨ ਭਾਰਤ ਸਭਾ, ਕਿਰਤੀ ਕਿਸਾਨ ਪਾਰਟੀ, ਨੈਸ਼ਨਲ ਮੁਸਲਿਮ ਯੂਥ ਐਸੋਸੀਏਸ਼ਨ ਅਤੇ 1929 ਵਿਚ ਕਾਇਮ ਹੋਈ ਵਿਦਿਆਰਥੀ ਯੂਨੀਅਨ, ਜਿਹੜੀਆਂ ਸਭ ਲਾਹੌਰ ਤੋਂ ਸਨ, ਅਕਾਲੀ ਦਲ ਸਹਿਤ ਆ ਜੁੜੇ । ਉਹਨਾਂ ਸਰਕਾਰ ਪਾਸ ਬੇਨਤੀ ਕੀਤੀ ਕਿ ਅੰਮ੍ਰਿਤਸਰ ਦੇ ਨੌਜਵਾਨਾਂ ਨੂੰ ਗ੍ਰਿਫਤਾਰ ਕਰਨ, ਅਤੇ ਨਾਲ ਹੀ ਚੁਣੌਤੀ ਦਿਤੀ ਕਿ ਨਿਆਂ ਦੀ ਖ਼ਾਤਿਰ ਉਸ ਨੂੰ ਕੈਦ ਕਰਨ ।

ਅੰਮ੍ਰਿਤਸਰ ਵਿਚ 15 ਅਪਰੈਲ ਨੂੰ 30,000 ਦੇ ਇਕੱਠ ਸਾਹਮਣੇ ਧੜੱਲੇਦਾਰ ਭਾਸ਼ਨ ਵਿਚ ਡਾ. ਕਿਚਲੂ ਨੇ ਰੀਪਬਲੀਕਨ (ਗਣਰਾਜ) ਪ੍ਰਕਾਰ ਦੀ ਸਰਕਾਰ ਦੀ ਮੰਗ ਕੀਤੀ । ਉਹਨਾਂ ਇਹ ਵੀ ਐਲਾਨ ਕੀਤਾ ਕਿ ਉਹ ਅੱਜ ਵੀ ਜਲਿਆਂਵਾਲਾ ਬਾਗ਼ ਵਿਚ ਖੜਾ ਹੈ ਅਤੇ ਸਰਕਾਰ "ਆਪਣੀਆਂ ਤੋਪਾਂ ਅਤੇ ਫ਼ੌਜਾਂ ਗੋਲੀ ਚਲਾਉਣ ਲਈ ਲਿਆ ਸਕਦੀ ਹੈ ।" ਉਹਨਾਂ ਲਲਕਾਰ ਕੇ ਕਿਹਾ, "ਪਰ ਲੋਕ ਦੌੜਨਗੇ ਨਹੀਂ ਜਿਵੇਂ ਕਿ ਜਲਿਆਂਵਾਲਾ ਦੇ ਪਹਿਲੇ ਕਾਂਡ ਵਿਚ ਹੋਇਆ ਸੀ । ਉਹਨਾਂ ਇਹ ਵੀ ਐਲਾਨ ਕੀਤਾ ਕਿ ਲੂਣ ਦੀ ਲਹਿਰ ਬੰਦ ਨਹੀਂ ਹੋਵੇਗੀ ਜਦੋਂ ਤਕ ਇਹ ਭਾਰਤ ਅਤੇ ਭਾਰਤੀਆਂ ਲਈ ਪੂਰਨ ਆਜ਼ਾਦੀ ਲਈ ਹਾਲਾਤ ਪੈਦਾ ਨਹੀਂ ਕਰ ਲੈਂਦੀ । ਉਹਨਾਂ ਖੁੱਲ੍ਹੇ ਤੌਰ ਤੇ ਸਰਕਾਰ ਦੀ ਦਬਾਓ ਦੀ ਨੀਤੀ ਦੀ ਨਿੰਦਾ ਕੀਤੀ ਅਤੇ ਪੁਕਾਰ ਕੀਤੀ ਕਿ "ਅਸੀਂ ਇਸ ਸਰਕਾਰ ਨੂੰ ਮਜਬੂਰ ਕਰ ਦਿਆਂਗੇ ਕਿ ਜਾਂ ਤਾਂ ਸਾਰੇ ਭਾਰਤ ਨੂੰ ਪੱਕੀ ਜੇਲ੍ਹ ਦਾ ਰੂਪ ਦੇ ਦੇਣ, ਨਹੀਂ ਤਾਂ ਆਪਣੀ ਸਰਕਾਰ ਦੀ ਅਰਥੀ ਆਪਣੇ ਮੋਢਿਆਂ ਤੇ ਚੁੱਕ ਕੇ ਤੁਰ ਜਾਣ ।"

ਡਾ. ਕਿਚਲੂ ਤੇ ਦੋਸ਼ ਲਾਇਆ ਗਿਆ ਅਤੇ ਉਹ ਅਪਰਾਧੀ ਸਾਬਤ ਕੀਤੇ ਗਏ ਅਤੇ ਦਫ਼ਾ 124 ਆਈ.ਪੀ.ਸੀ. ਉਹਨਾਂ ਨੂੰ ਤਿੰਨ ਸਾਲ ਦੀ ਸਖ਼ਤ ਕੈਦ ਦੀ ਸਜ਼ਾ ਦਿਤੀ ਗਈ ।

ਮਾਰਚ 1931 ਵਿਚ ਡਾ. ਕਿਚਲੂ ਜੇਲ ਤੋਂ ਰਿਹਾਅ ਕੀਤੇ ਗਏ ਕਿਉਂ ਜੋ 'ਗਾਂਧੀ ਇਰਵਨ ਸਮਝੌਤੇ' ਅਧੀਨ ਸਾਰੇ ਰਾਜਸੀ ਕੈਦੀਆਂ ਨੂੰ ਆਮ ਮੁਆਫ਼ੀ ਦਿਤੀ ਗਈ ਸੀ । ਡਾ. ਕਿਚਲੂ ਨੇ ਗਾਂਧੀ ਇਰਵਨ ਸਮਝੌਤੇ ਦਾ ਸੁਆਗਤ ਕੀਤਾ ਕਿਉਂਕਿ ਇਕ ਕਾਂਗਰਸੀ ਹੋਣ ਦੇ ਨਾਤੇ ਉਹਨਾਂ ਵਾਸਤੇ ਇਸ ਤੇ ਅਮਲ ਕੀਤੇ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ । ਪਰ ਉਹਨਾਂ ਇਸ ਗੱਲ ਤੇ ਬਲ ਦਿਤਾ ਕਿ ਆਮ ਮੁਆਫ਼ੀ ਦੇ ਘੇਰੇ ਵਿਚ ਸਾਰੇ ਰਾਜਸੀ ਕੈਦੀ ਆ ਜਾਣੇ ਚਾਹੀਦੇ ਹਨ, ਭਾਵੇਂ ਓਹਨਾਂ ਦੇ ਅਪਰਾਧ ਅਹਿੰਸਕ ਸਨ ਜਾਂ ਦੂਜੇ ਪ੍ਰਕਾਰ ਦੇ । ਉਹ ਆਪ ਤਾਂ ਅਹਿੰਸਾ ਵਿਚ ਵਿਸ਼ਵਾਸ ਰੱਖਦੇ ਸਨ, ਪਰ ਇਹ ਮਹਿਸੂਸ ਕਰਦੇ ਸਨ ਕਿ ਅਮਨ ਦਾ ਸੱਚਾ ਵਾਤਾਵਰਣ ਉਦੋਂ ਤਕ ਨਹੀਂ ਲਿਆਂਦਾ ਜਾ ਸਕਦਾ ਜਦੋਂ ਤਕ ਉਹ ਸਾਰੇ ਕੈਦੀ ਰਿਹਾਅ ਨਹੀਂ ਹੋ ਜਾਂਦੇ ਜਿਹੜੇ ਦੇਸ਼ ਦੇ ਉਦੇਸ਼ ਲਈ ਜੇਲ੍ਹਾਂ ਵਿਚ ਗਏ ਸਨ । ਉਹਨਾਂ ਅੱਗੇ ਹੋਰ ਕਿਹਾ ਕਿ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਲਈ ਸੁਣਾਈ

ਗਈ ਫਾਂਸੀ ਦੀ ਸਜ਼ਾ ਗਵਰਨਰ (ਰਾਜਪਾਲ) ਨੂੰ ਘੱਟ ਕਰਨੀ ਚਾਹੀਦੀ ਹੈ। ਡਾ. ਕਿਚਲੂ ਨੇ ਉਸ ਰੋਸ ਦੀ ਸ਼ਕਤੀ ਨੂੰ ਵੀ ਪਛਾਣਿਆ ਜਿਹੜੀ ਕੁਝ ਨੌਜਵਾਨਾਂ ਵੱਲੋਂ ਗਾਂਧੀ ਇਰਵਨ ਸਮਝੌਤੇ ਵਿਰੁੱਧ ਪ੍ਰਗਟ ਕੀਤੀ ਗਈ ਸੀ। ਪਰ ਉਹਨਾਂ ਇਹ ਨਸੀਹਤ ਕੀਤੀ ਕਿ "ਜ਼ਾਬਤਾ ਕਾਇਮ ਰੱਖੋ ਅਤੇ ਮਹਾਤਮਾ ਗਾਂਧੀ ਨੂੰ ਇਕ ਮੌਕਾ ਦਿਓ। ਹਿੰਸਾ ਦੇ ਅਪਰਾਧ ਲਈ ਫੜੇ ਗਏ ਲੋਕਾਂ ਸਹਿਤ ਸਾਰੇ ਰਾਜਸੀ ਕੈਦੀਆਂ ਦੀ ਰਿਹਾਈ ਨਾਲ ਨੌਜਵਾਨਾਂ ਦੇ ਅਹਿੰਸਾਸਾਤ ਦੂਰ ਹੋਣਗੇ।" ਡਾ. ਕਿਚਲੂ ਨੇ ਵੱਖਵਾਦੀਆਂ ਦੀ ਵੀ ਨਿੰਦਾ ਕੀਤੀ ਜਿਹੜੇ ਸੰਪਰਦਾਇਕ ਭਾਵ ਭੜਕਾਉਂਦੇ ਸਨ। ਉਹਨਾਂ ਐਲਾਨ ਕੀਤਾ ਕਿ ਭਾਰਤ ਤੇ ਕੇਵਲ ਭਾਰਤੀ ਰਾਜ ਕਰਨਗੇ ਨਾ ਕਿ ਹਿੰਦੂ, ਸਿੱਖ ਜਾਂ ਮੁਸਲਮਾਨ। ਇਸ ਲਈ ਉਹ ਸੰਪਰਦਾਇਕ ਪ੍ਰਤੀਨਿਧਤਾ ਸਵੀਕਾਰ ਨਹੀਂ ਕਰਨਗੇ ਜਿਹੜੀ ਦੇਸ਼ ਦੇ ਭਵਿੱਖ ਦੇ ਸੰਵਿਧਾਨ ਵਿਚ ਲਿਆਂਦੀ ਜਾਵੇਗੀ। ਉਹਨਾਂ ਖੁਲ੍ਹੇ ਤੌਰ ਤੇ ਕਿਹਾ ਕਿ 'ਉਹ ਵਿਦੇਸ਼ੀ ਰਾਜ ਨਾਲੋਂ ਹਿੰਦੂ ਰਾਜ ਨੂੰ ਬਿਹਤਰ ਸਮਝਣਗੇ।'[19]

ਡਾ. ਕਿਚਲੂ ਜਿਹੇ ਨੇਤਾਵਾਂ ਦੇ ਯਤਨਾਂ ਦੇ ਬਾਵਜੂਦ ਕਾਂਗਰਸ ਹਾਈ ਕਮਾਂਡ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਦੀਆਂ ਜਾਨਾਂ ਨਾ ਬਚਾ ਸਕੀ। ਗ਼ੁੱਸੇ ਨਾਲ ਲਾਲ ਪੀਲੇ ਹੋਏ ਨੌਜਵਾਨਾਂ ਨੂੰ ਡਾ. ਕਿਚਲੂ ਨੇ ਅਪੀਲ ਕੀਤੀ, "ਕਾਂਗਰਸ ਨਾਲੋਂ ਨਾਤਾ ਨਾ ਤੋੜੋ ਅਤੇ ਆਪਣੇ ਢੰਗ ਨਾਲ ਅੰਦੋਲਨ ਜਾਰੀ ਰੱਖੋ। ਕਰਾਚੀ ਕਾਂਗਰਸ ਦੇ ਦੌਰਾਨ, ਇਸ ਦੁਖਾਂਤ ਉਪਰੰਤ ਬਹੁਤ ਸਾਰੇ ਇਨਕਲਾਬੀ ਗਰੁਪ ਡਾ. ਕਿਚਲੂ ਨੂੰ ਮਿਲਣ ਵਾਸਤੇ ਆਏ ਅਤੇ ਇਸ ਗੱਲ ਬਾਰੇ ਉਹਨਾਂ ਦੀ ਰਾਏ ਮੰਗੀ ਕਿ ਜਦੋਂ ਭਗਤ ਸਿੰਘ ਅਤੇ ਉਸਦੇ ਸਾਥੀਆਂ ਨੂੰ ਫਾਂਸੀ ਦੇ ਦਿਤੀ ਗਈ ਹੈ ਤਾਂ ਹੁਣ ਕੀ ਕਰਨਾ ਚਾਹੀਦਾ ਹੈ", ਦੂਜੇ ਪਾਸੇ ਕਾਂਗਰਸ ਹਾਈ ਕਮਾਂਡ ਇਸ ਦੁਬਿਧਾ ਵਿਚ ਸੀ ਕਿ ਉਹ ਖਾੜਕੂ ਜਵਾਨਾਂ ਨੂੰ ਕਿਵੇਂ ਠੰਢਿਆਂ ਕਰੇ। ਉਸ ਵੇਲੇ ਕਰਾਚੀ ਦੇ ਕਾਂਗਰਸ ਸੈਸ਼ਨ ਦੇ ਪ੍ਰਧਾਨ ਸਰਦਾਰ ਵੱਲਭ ਭਾਈ ਪਟੇਲ ਨੇ ਡਾ. ਕਿਚਲੂ ਨਾਲ ਲੰਮੀ ਚੌੜੀ ਗੱਲਬਾਤ ਕੀਤੀ। ਨੌਜਵਾਨਾਂ ਉਪਰ ਉਹਨਾਂ ਦੇ ਪ੍ਰਭਾਵ ਨੂੰ ਮੁੱਖ ਰਖਦੇ ਹੋਏ ਉਹਨਾਂ ਉਸ ਨੂੰ ਅਪੀਲ ਕੀਤੀ, "ਕੇਵਲ ਤੁਸੀਂ ਅਤੇ ਸਰਦਾਰ ਕਿਸ਼ਨ ਸਿੰਘ (ਭਗਤ ਸਿੰਘ ਦਾ ਪਿਤਾ) ਹੀ ਨੌਜਵਾਨਾਂ ਨੂੰ ਸ਼ਾਂਤ ਕਰ ਸਕਦੇ ਹੋ। ਪਰ ਦੂਜੇ ਕਾਂਗਰਸੀ, ਜਿਹੜੇ ਉਸਦੇ ਖ਼ਿਆਲਾਂ ਨਾਲ ਸਹਿਮਤ ਨਹੀਂ ਸਨ, ਕਾਂਗਰਸ ਹਾਈ ਕਮਾਂਡ ਪਾਸ ਸ਼ਿਕਾਇਤ ਕਰਨ ਲੱਗੇ ਕਿ ਉਹ ਤਾਂ ਨੌਜਵਾਨਾਂ ਨੂੰ ਭੜਕਾ ਰਹੇ ਸਨ ਅਤੇ ਇਥੋਂ ਤਕ ਕਿ ਉਹ ਨੌਜਵਾਨ ਭਾਰਤ ਸਭਾ ਦੀ ਕਾਨਫ਼ਰੰਸ ਦੇ ਸਮਰਥਕ ਹਨ ਜਿਸ ਦੀ ਪ੍ਰਧਾਨਗੀ ਸੁਭਾਸ਼ ਚੰਦਰ ਬੋਸ ਕਰ ਰਿਹਾ ਸੀ।

ਸੁਭਾਸ਼ ਚੰਦਰ ਬੋਸ ਰੈਡੀਕਲ (ਅਤਿਵਾਦ) ਗਰੁਪ ਦੇ ਬੁਲਾਰੇ ਸਨ ਅਤੇ ਉਹ ਡਾ. ਕਿਚਲੂ ਦੇ ਨਾਲ ਸਨ। ਪਰ ਦੂਜੇ ਖੱਬੇ ਪੱਖੀ ਸਮਝੌਤੇ ਦੀ ਨੀਤੀ ਨਾਲ ਸਹਿਮਤ ਸਨ। ਇਸ ਲਈ ਉਹਨਾਂ ਗਾਂਧੀ ਅਤੇ ਹਾਈ ਕਮਾਂਡ ਦੇ ਵਿਰੁੱਧ ਬਗ਼ਾਵਤ

ਕਰਨ ਦੇ ਥਾਂ ਗਾਂਧੀ ਜੀ ਨਾਲ ਇਸ ਮਾਮਲੇ ਤੇ ਚੱਲਣ ਦਾ ਫ਼ੈਸਲਾ ਕੀਤਾ। ਉਹਨਾਂ ਨੇ ਐਲਾਨ ਕੀਤਾ, "ਅਸੀਂ 'ਸਮਝੌਤੇ' (ਗਾਂਧੀ-ਇਰਵਨ ਪੈਕਟ) ਦੇ ਆਧਾਰ ਤੇ 'ਹਾਊਸ' ਨੂੰ ਵੰਡਣਾ ਨਹੀਂ ਚਾਹੁੰਦੇ।"

ਪਰ ਡਾ. ਕਿਚਲੂ ਦਾ ਵਿਚਾਰ ਸੀ ਕਿ "ਲਗਾਤਾਰ ਜੱਦੋਜਹਿਦ ਦੀ ਲੋੜ ਹੈ। ਭਾਵੇਂ ਸਮਝੌਤਾ ਹੋ ਚੁੱਕਾ ਸੀ ਅਤੇ ਗੋਲਮੇਜ਼ ਕਾਨਫ਼ਰੰਸ ਮੰਨੀ ਗਈ ਸੀ ਤਾਂ ਵੀ ਉਹਨਾਂ ਖਾੜਕੂ ਰੂਪ ਵਿਚ ਸਰਕਾਰ ਤੇ ਹਮਲਾ ਕੀਤਾ ਕਿ ਸਰਕਾਰ ਅਤੇ ਲੋਕਾਂ ਵਿਚਕਾਰ ਅਮਨ ਕਾਇਮ ਨਹੀਂ ਹੋਇਆ। ਉਹਨਾਂ ਅੱਗੋਂ ਲੋਕਾਂ, ਨੌਜਵਾਨਾਂ ਅਤੇ ਕਿਰਤੀ ਕਿਸਾਨ ਪਾਰਟੀ ਤੇ ਜ਼ੋਰ ਦਿਤਾ ਕਿ ਉਹ ਆਪਣੇ ਅਹਿੰਸਾ ਦੇ ਸਤਿਆਗ੍ਰਹਿ ਅਤੇ ਸਿਵਲ ਨਾ-ਫ਼ਰਮਾਨੀ ਦੇ ਹਥਿਆਰ ਨੂੰ ਤਿਲਾਂਜਲੀ ਨਾ ਦੇਣ ਕਿਉਂ ਜੋ ਚੰਦ ਹੀ ਮਹੀਨਿਆਂ ਵਿਚ ਉਹਨਾਂ ਨੂੰ ਮੁੜ ਲੜਨਾ ਪਏਗਾ।

ਉਹਨਾਂ ਸਰਕਾਰ ਤੇ ਆਰੋਪ ਲਾਇਆ ਕਿ ਉਹ ਫੁੱਟ ਪਾਓ ਅਤੇ ਰਾਜ ਕਰੋ ਦੀ ਨੀਤੀ ਤੇ ਚੱਲਦੀ ਹੋਈ ਨੌਜਵਾਨਾਂ ਅਤੇ ਕਾਂਗਰਸ ਦੀ ਟੱਕਰ ਕਰਾ ਰਹੀ ਹੈ। ਭਾਵੇਂ ਡਾ. ਕਿਚਲੂ ਨੇ ਇਹ ਕਹਿ ਦਿਤਾ ਸੀ ਕਿ ਕਾਂਗਰਸੀ ਨੇਤਾਵਾਂ ਵਿਚ ਉਹਨਾਂ ਦਾ ਅਟੁੱਟ ਵਿਸ਼ਵਾਸ ਹੈ ਪਰ ਉਹਨਾਂ ਸੰਪਰਦਾਇਕ ਸਮਝੌਤੇ ਦੇ ਕਾਂਗਰਸੀ ਫ਼ਾਰਮੂਲੇ ਦਾ ਵਿਰੋਧ ਕੀਤਾ, ਗੋਲਮੇਜ਼ ਕਾਨਫ਼ਰੰਸ ਫੇਲ੍ਹ ਹੋਈ ਅਤੇ ਇਕ ਵਾਰ ਮੁੜ ਸਿਵਲ ਨਾ-ਫ਼ਰਮਾਨੀ ਦੀ ਲਹਿਰ ਚਲ ਪਈ।

ਜਿਥੋਂ ਤਕ ਜੱਦੋਜਹਿਦ ਦੀ ਜੁਗਤ ਦਾ ਸਵਾਲ ਸੀ, ਡਾ. ਕਿਚਲੂ ਨੇ ਇਹ ਪੱਖ ਪੂਰਿਆ ਕਿ ਵਿਦੇਸ਼ੀ ਅਤੇ ਅੰਗਰੇਜ਼ੀ ਵਸਤਾਂ ਦਾ ਬਾਈਕਾਟ ਕੀਤਾ ਜਾਵੇ ਕਿਉਂਕਿ, "ਇਸ ਨਾਲ ਅਸੀਂ ਅੰਗਰੇਜ਼ੀ ਦੀ ਲੁੱਟ ਖਸੁੱਟ ਦੇ ਸਭ ਤੋਂ ਵੱਧ ਨਾਜ਼ਕ ਸਥਾਨ ਤੇ ਚੋਟ ਕਰਾਂਗੇ।" ਇਸ ਲਈ ਉਹਨਾਂ ਦੀ ਰਾਏ ਸੀ ਕਿ ਸਤਿਆਗ੍ਰਹਿਆਂ ਨੂੰ ਰੋਕਣ ਦਾ ਤਰੀਕਾ ਆਪਣੇ ਆਪ ਵਿਚ ਕਾਫ਼ੀ ਨਹੀਂ ਸੀ। "ਸਾਨੂੰ ਪੇਂਡੂ ਅਤੇ ਸ਼ਹਿਰੀ ਇਲਾਕੇ ਵਿਚ ਵਿਸ਼ਾਲ ਪੱਧਰ ਤੇ ਪ੍ਰਾਪੇਗੰਡਾ ਕਰਨਾ ਚਾਹੀਦਾ ਹੈ। ਉਹਨਾਂ ਦਾ ਸੁਝਾਓ ਸੀ ਕਿ ਪ੍ਰਾਪੇਗੰਡਾ ਸਿਵਲ ਨਾ-ਫ਼ਰਮਾਨੀ ਦੇ ਰੂਪ ਵਿਚ ਹੋਣਾ ਚਾਹੀਦਾ ਹੈ। ਬਾਈਕਾਟ ਦਾ ਸੰਦੇਸ਼ ਸਾਰੇ ਦੇਸ਼ ਅੰਦਰ ਫੈਲਾਇਆ ਜਾਵੇ। ਡਾ. ਕਿਚਲੂ ਨੇ ਕਿਹਾ ਕਿ ਸਿਵਲ ਨਾ-ਫ਼ਰਮਾਨੀ ਵਿਚ ਜੰਗਲ ਦੇ ਕਾਨੂੰਨ, ਲੂਣ ਦੇ ਕਾਨੂੰਨ ਅਤੇ ਟੈਕਸਾਂ ਦੀ ਅਦਾਇਗੀ ਨਾ ਕਰਨਾ ਆਦਿ ਸ਼ਾਮਿਲ ਹਨ।

ਜਿਥੋਂ ਤਕ ਸੰਪਰਦਾਇਕ ਅਵਾਰਡ ਦਾ ਸੰਬੰਧ ਸੀ, ਉਹਨਾਂ ਮੁਸਲਮਾਨ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਇਹ ਐਲਾਨ ਕਰਨ ਕਿ ਇਸਲਾਮ ਦੇ ਪੈਰੋਕਾਰ ਆਜ਼ਾਦੀ ਵਿਚ ਪੱਕਾ ਯਕੀਨ ਰਖਦੇ ਹਨ ਅਤੇ ਇਸ ਲਈ "ਸੁਆਰਥੀ ਮੁਸਲਮਾਨਾਂ ਨੂੰ ਨੀਵੇਂ ਹੋ ਕੇ ਸਰਕਾਰ ਪਾਸ ਭੀਖ ਨਹੀਂ ਮੰਗਣੀ ਚਾਹੀਦੀ", ਉਹਨਾਂ ਕੁਝ ਪਿਛਾਂਹਖਿੱਚੂ ਮੁਸਲਮਾਨਾਂ ਦੀ ਨਿੰਦਾ ਕੀਤੀ ਜਿਹੜੇ ਨੌਕਰਸ਼ਾਹੀ ਦੇ ਹੱਥਾਂ ਵਿਚ ਖੇਡਦੇ ਹੋਏ ਅੰਗਰੇਜ਼ਾਂ ਦੀ ਸਹਾਇਤਾ ਨਾਲ ਕਾਨੂੰਨੀ ਬਹੁਗਿਣਤੀ

ਦੀ ਮੰਗ ਕਰ ਰਹੇ ਸਨ, ਨੈਸ਼ਨਲਿਸਟ ਕਾਂਗਰਸੀ, ਨਾ ਕੇਵਲ ਵੱਖਵਾਦੀ ਕੱਥਕੰਡਿਆਂ ਦੀ ਨਿੰਦਾ ਕਰਦੇ ਸਨ, ਇਸੇ ਪ੍ਰਕਾਰ ਹੀ ਹਿੰਦੂ ਅਤੇ ਸਿੱਖਾਂ ਦੇ ਵੱਖਵਾਦੀ ਇਰਾਦਿਆਂ ਦਾ ਵੀ ਵਿਰੋਧ ਕਰਦੇ ਸਨ। ਉਹਨਾਂ ਭਵਿੱਖਬਾਣੀ ਕੀਤੀ ਕਿ "ਜਿਹੜੇ ਅੱਜ ਭਾਰਤ ਵਿਚ ਰਾਸ਼ਟਰ ਦੇ ਨਿਰਮਾਣ ਦੇ ਰਾਹ ਵਿਚ ਰੋੜੇ ਅਟਕਾ ਰਹੇ ਸਨ, ਉਹ ਭਾਰਤ ਦੇ ਦੁਸ਼ਮਣ ਸਮਝੇ ਜਾਣਗੇ।"

ਉਹਨਾਂ ਦੇ ਨਿਡਰ ਅੰਦੋਲਨ ਕਾਰਨ, ਡਾ. ਕਿਚਲੂ ਨੂੰ ਇਕ ਵਾਰ ਮੁੜ 22 ਅਗਸਤ 1932 ਨੂੰ ਦੋ ਸਾਲ ਲਈ ਕੈਦ ਕਰ ਲਿਆ ਗਿਆ।

ਡਾ. ਕਿਚਲੂ ਦਾ ਵਿਸ਼ਵਾਸ ਸੀ ਕਿ ਕੇਵਲ ਨੌਜਵਾਨ ਹੀ ਜੱਦੋਜਹਿਦ ਦਾ ਭਾਰ ਸੰਭਾਲ ਸਕਦੇ ਸਨ ਅਤੇ ਉਹ ਅਜਿਹੀ ਸ਼ਕਤੀ ਸਨ ਜਿਹੜੇ ਪ੍ਰਾਪੇਗੰਡੇ ਰਾਹੀਂ ਫ਼ੌਜ ਦਾ ਤਾਲਮੇਲ ਅਤੇ ਲੋਕਾਂ ਨੂੰ ਕਾਰਜਸ਼ੀਲ ਕਰ ਸਕਦੇ ਸਨ। ਇਸ ਲਈ ਉਹ ਚਾਹੁੰਦੇ ਸਨ ਕਿ ਨੌਜਵਾਨ ਆਪਣੀਆਂ ਕਿਤਾਬਾਂ ਸਾੜ ਦੇਣ ਅਤੇ ਉਹ ਯੋਗਦਾਨ ਦੇਣ ਜਿਹੜਾ ਵਿਧਾਤਾ ਨੇ ਲਿਖਿਆ ਹੈ।

ਡਾ. ਕਿਚਲੂ ਉਹਨਾਂ ਬਜ਼ੁਰਗ ਨੇਤਾਵਾਂ ਵਿਚੋਂ ਸਨ, ਜਿਹੜੇ ਲਗਾਤਾਰ ਪ੍ਰੇਰਨਾ ਸਰੋਤ ਸਨ ਅਤੇ ਭਗਤ ਸਿੰਘ ਤੇ ਉਸ ਦਿਆਂ ਸਾਥੀਆਂ ਦੀ ਅਗਵਾਈ ਕਰਦੇ ਰਹੇ ਜਦੋਂ ਨੌਜਵਾਨ ਭਾਰਤ ਸਭਾ* 1926 ਵਿਚ ਕਾਇਮ ਕੀਤੀ ਗਈ। ਇਸ ਦਾ ਉਦੇਸ਼ ਸੀ ਕਿ ਅੰਗਰੇਜ਼ਾਂ ਵਿਰੁੱਧ ਕਠੋਰ ਜੱਦੋਜਹਿਦ ਜਾਰੀ ਰਖੀ ਜਾਵੇ। ਅਤਿਵਾਦੀ (ਰੈਡੀਕਲ) ਪੱਖ ਲਈ ਉਹਨਾਂ ਹੀ ਹਿੰਦੁਸਤਾਨ ਸੋਸ਼ਲਿਸਟ ਰੀਪਬਲੀਕਨ ਪਾਰਟੀ ਦਾ ਨਾਂ ਸੁਝਾਇਆ ਸੀ।

ਲਾਲਾ ਲਾਜਪਤ ਰਾਏ ਦੀ ਬੇਰਹਿਮ ਮੌਤ ਨੇ ਲੋਕਾਂ ਨੂੰ ਸ਼ੋਕਗ੍ਰਸਤ ਕਰ ਦਿਤਾ। ਨੌਜਵਾਨਾਂ ਅੰਦਰ ਬਦਲੇ ਦੀ ਭਾਵਨਾ ਪ੍ਰਬਲ ਸੀ ਵਿਸ਼ੇਸ਼ ਕਰਕੇ ਨੌਜਵਾਨ ਭਾਰਤ ਸਭਾ ਵਿਚ। ਉਹਨਾਂ 17 ਦਸੰਬਰ 1928 ਨੂੰ ਲਾਹੌਰ ਵਿਚ ਪੁਲਿਸ ਇਨਸਪੈਕਟਰ ਸੌਂਡਰਸ ਨੂੰ ਗੋਲੀ ਮਾਰ ਦਿਤੀ ਅਤੇ ਭਾਰਤੀ ਸਿਪਾਹੀ ਦੀ ਹੱਤਿਆ ਕਰ ਦਿਤੀ। ਇਸ ਤੋਂ ਉਪਰੰਤ ਭਗਤ ਸਿੰਘ, ਦੱਤ ਅਤੇ ਉਹਨਾਂ ਦੇ ਹੋਰ ਸਾਥੀਆਂ ਨੇ ਇਕ ਹਾਨੀ ਰਹਿਤ ਬੰਬ** ਦਿੱਲੀ ਅਸੈਂਬਲੀ ਵਿਚ ਸੁੱਟਿਆ, ਇਹ 8 ਅਪਰੈਲ 1929 ਦਾ ਦਿਨ ਸੀ। ਉਹਨਾਂ ਆਪਣੇ ਆਪ ਨੂੰ ਫੜੇ ਜਾਣ ਲਈ

---

* ਇਹ ਨੇਤਾ ਸਨ ਪੰਜਾਬ ਤੋਂ ਭਗਤ ਸਿੰਘ, ਬੰਗਾਲ ਤੋਂ ਦੱਤ, ਅਤੇ ਉਤਰ ਪ੍ਰਦੇਸ਼ ਤੋਂ ਚੰਦਰ ਸ਼ੇਖਰ ਅਤੇ ਭਗਵਤੀ ਚਰਨ।

**ਡਾ. ਕਿਚਲੂ ਅਚਾਨਕ ਹੀ ਭਗਤ ਸਿੰਘ (ਸ਼ੇਵ ਕੀਤੀ ਹੋਈ) ਨੂੰ ਬੰਬ ਸੁੱਟਣ ਤੋਂ ਇਕ ਦਿਨ ਪਹਿਲਾਂ ਮਿਲੇ ਅਤੇ ਪੂਰੀ ਪੂਰੀ ਸਹਾਇਤਾ ਕਰਨ ਦਾ ਵਾਅਦਾ ਕੀਤਾ। ਮਨਮਥ ਨਾਥ ਗੁਪਤ—ਭਗਤ ਸਿੰਘ ਐਂਡ ਹਿਜ਼ ਟਾਈਮਜ਼।

ਪੇਸ਼ ਕੀਤਾ ।

ਕਾਂਗਰਸ ਲਹਿਰ ਵਿਚ ਸਭ ਤੋਂ ਵੱਧ ਦੁਖਾਂਤ ਬਿੰਦੂ ਉਸ ਸਮੇਂ ਆਇਆ ਜਦੋਂ ਮਾਰਚ 4, 1931 ਨੂੰ ਗਾਂਧੀ-ਇਰਵਨ ਸਮਝੌਤੇ ਤੇ ਦਸਤਖਤ ਹੋਏ । ਇਹਨਾਂ ਨੌਜਵਾਨਾਂ ਦੇ ਨਾਮ ਰਾਜਸੀ ਕੈਦੀਆਂ ਵਿਚ ਸ਼ਾਮਿਲ ਨਹੀਂ ਕੀਤੇ ਗਏ ਸਨ, ਤਾਂ ਜੋ ਉਹਨਾਂ ਨੂੰ ਬਿਨਾਂ ਸ਼ਰਤ ਰਿਹਾ ਕਰ ਸਕੇ । ਡਾ. ਕਿਚਲੂ ਨੇ ਉਸ ਮੁਕੱਦਮੇ ਦੀ ਪੈਰਵੀ ਕਰਨੀ ਪਰਵਾਨ ਕਰ ਲਈ ਜਿਹੜਾ ਭਗਤ ਸਿੰਘ ਅਤੇ ਹੋਰ ਸਾਥੀਆਂ ਵਿਰੁੱਧ ਸੀ । ਅਖ਼ੀਰ ਉਸ ਮੁਕੱਦਮੇ ਵਿਚ ਡੀਫੈਂਸ* ਲਈ ਉਸ ਫੰਡ ਇਕੱਠੇ ਕਰਨੇ ਆਰੰਭ ਦਿਤੇ ।

ਡਾ. ਕਿਚਲੂ ਨੌਜਵਾਨ ਇਨਕਲਾਬੀਆਂ ਦੀ ਹਮਾਇਤ ਕਰਦੇ ਸਨ ਕਿਉਂਕਿ ਉਹਨਾਂ ਦੇ ਖ਼ਿਆਲ ਉਸਦੇ ਆਪਣੇ ਖ਼ਿਆਲਾਂ ਨਾਲ ਮਿਲਦੇ ਸਨ । ਉਹ ਅਤਿਵਾਦੀ ਸਾਧਨਾ ਰਾਹੀਂ ਵਰਤਮਾਨ ਰਾਜ ਨੂੰ ਬਦਲਨਾ ਚਾਹੁੰਦੇ ਸਨ ਜਿਹੜਾ ਅਨਿਆਂ ਤੇ ਆਧਾਰਿਤ ਸੀ ।

ਇਸ ਲਈ ਇਨਕਲਾਬੀ ਨੌਜਵਾਨਾਂ ਨੂੰ ਪੈਸੇ ਅਤੇ ਅਗਵਾਈ ਰਾਹੀਂ ਸਹਾਇਤਾ ਦੇਣੀ ਉਹਨਾਂ ਨੂੰ ਅਜੀਬ ਨਹੀਂ ਲਗਦੀ ਸੀ । ਭਾਵੇਂ ਡਾ. ਕਿਚਲੂ ਨੇ ਆਰੰਭ ਵਿਚ ਅਹਿੰਸਾਵਾਦੀ ਅੰਦੋਲਨ ਦਾ ਰਾਹ ਅਖ਼ਤਿਆਰ ਕੀਤਾ ਸੀ, ਪਰ ਉਹ ਭਾਰੀ

---

* ਸੈਫੂਦੀਨ ਕਿਚਲੂ ਨੇ ਇਕ ਵਕੀਲ ਨਾਤੇ ਰਾਸ਼ਟਰੀ ਲਹਿਰ ਵਿਚ ਕਾਨੂੰਨੀ ਸਲਾਹ ਨਾਲ ਸੇਵਾ ਕੀਤੀ । ਭਾਵੇਂ ਕਈ ਇਕ ਮੁਕੱਦਮੇ ਸਨ ਜਿਹਨਾਂ ਵਿਚ ਡਾ ਕਿਚਲੂ ਨੇ ਰਾਜਸੀ ਕੈਦੀਆਂ ਦੀ ਪੈਰਵੀ ਕੀਤੀ ਸੀ, ਪਰ ਸਭ ਤੋਂ ਮਹੱਤਤਾ ਅਤੇ ਵਿਵਾਦ ਵਾਲਾ ਮੁਕੱਦਮਾ ਇਨਕਲਾਬੀ ਨੌਜਵਾਨ ਦੇ ਵਿਰੋਧ ਦਾ ਜਿਹੜਾ ਉਹਨਾਂ ਨੇ ਲੜਿਆ, ਉਹ ਦਿੱਲੀ ਕਾਨਸੀਪਰੇਸੀ ਕੇਸ 1930-33 ਸੀ । ਇਸ ਵਿਚ ਮੁੱਖ ਅਪਰਾਧੀ ਚੰਦਰ ਸ਼ੇਖਰ ਆਜ਼ਾਦ, ਕੈਲਾਸ਼ਪਤੀ (ਸਰਕਾਰੀ ਗਵਾਹ ਬਣਿਆ) ਯਸ਼ਪਾਲ, ਧਨਵੰਤਰੀ ਅਤੇ ਖ਼ੁਸ਼ੀ ਰਾਮ ਸਨ ਜਿਹਨਾਂ ਦਿੱਲੀ ਸ਼ਹਿਰ ਵਿਚ ਗਾਡੋਡੀਆ ਭੰਡਾਰ ਵਿਚ 6 ਜੁਲਾਈ 1930 ਨੂੰ ਡਾਕਾ ਮਾਰਿਆ ਸੀ । ਚੰਦਰ ਸ਼ੇਖਰ ਆਜ਼ਾਦ ਅਤੇ ਯਸ਼ਪਾਲ ਤੋਂ ਬਿਨਾਂ ਸਭ ਫੜੇ ਗਏ ਸਨ । ਸਰਕਾਰੀ ਵਕੀਲ ਸ੍ਰੀ ਜ਼ਫਰੁੱਲਾ ਸੀ । ਪਹਿਲੀ ਹਾਲਤ ਵਿਚ ਮੁੱਖ ਡੀਫ਼ੈਂਸ ਕੌਂਸਲ ਸ੍ਰੀ ਆਸਫ਼ ਅਲੀ ਸੀ ਅਤੇ ਉਸ ਨੂੰ ਬਦਲ ਕੇ ਡਾ. ਕਿਚਲੂ ਨੂੰ ਲਾਇਆ ਗਿਆ ।

ਡਾਕਟਰ ਕਿਚਲੂ ਦੀ ਸ਼ਾਨਦਾਰ ਪੈਰਵੀ ਸਦਕਾ 'ਕਾਨਸੀਪਰੇਸੀ ਕੇਸ' ਅਖ਼ੀਰ ਵਾਪਸ ਲੈ ਲਿਆ ਗਿਆ । 14 ਅਪਰਾਧੀਆਂ ਵਿਚ ਦੋ ਨੂੰ ਰੈਗੂਲੇਸ਼ਨ III, 1818 ਦੇ ਅਧੀਨ ਕੈਦ ਹੋਈ, ਚਾਰ ਰਿਹਾ ਕੀਤੇ ਗਏ ਅਤੇ ਅੱਠਾਂ ਉਪਰ ਵਿਸ਼ੇਸ ਅਪਰਾਧ ਦਾ ਦੋਸ਼ ਲਾਇਆ ਗਿਆ ।

ਖਾੜਕੂ ਜੱਦੋਜਹਿਦ ਦੀ ਲੋੜ ਮਹਿਸੂਸ ਕਰਦੇ ਸਨ ਜਿਹੜੀ ਰਾਜਸੀ ਨਿਸ਼ਾਨਾ ਪ੍ਰਾਪਤ ਕਰਨ ਲਈ ਅਤਿਵਾਦੀ ਲੀਹਾਂ ਤੇ ਚਲਾਉਣੀ ਸੀ। ਇਨਕਲਾਬੀ ਪ੍ਰੋਗਰਾਮ ਵਿਚ ਅਜਿਹਾ ਹੀ ਨਿਰਧਾਰਤ ਕੀਤਾ ਗਿਆ ਸੀ ਜਿਸ ਵਿਚ ਉਹਨਾਂ ਦਾ ਸਪੱਸ਼ਟ ਵਿਸ਼ਵਾਸ ਸੀ।

ਜਦੋਂ ਨੌਜਵਾਨਾਂ ਦੀ ਮਦਦ ਨਾਲ* 1929 ਵਿਚ ਡਾ. ਕਿਚਲੂ ਸੁਆਗਤੀ ਕਮੇਟੀ ਦੇ ਚੇਅਰਮੈਨ ਚੁਣੇ ਗਏ ਤਾਂ ਉਹਨਾਂ ਖੁਲ੍ਹੇ ਤੌਰ ਤੇ ਕਿਰਤੀ ਕਿਸਾਨ, ਨੌਜਵਾਨ ਭਾਰਤ ਸਭਾ ਅਤੇ ਹੋਰ ਅਤਿਵਾਦੀਆਂ ਨੂੰ ਕਾਂਗਰਸ ਦੇ ਲਾਹੌਰ ਇਜਲਾਸ ਵਿਚ ਭਾਗ ਲੈਣ ਦਾ ਸੱਦਾ ਦਿਤਾ ਗਿਆ। ਕਿਉਂਕਿ ਉਹਨਾਂ ਅਨੁਸਾਰ, ਅੰਗਰੇਜ਼ਾਂ ਵਿਰੁੱਧ ਇਕ ਬੜੀ ਮਹੱਤਵਪੂਰਨ ਜੱਦੋਜਹਿਦ ਜਾਰੀ ਕਰਨੀ ਸੀ।

ਮੁੜ ਮਾਰਚ 17, 1934 ਨੂੰ ਰਿਹਾਈ ਉਪਰੰਤ ਡਾ. ਕਿਚਲੂ ਨੇ ਭਾਰਤ ਵਿਚ ਬੇਰੁਜ਼ਗਾਰੀ ਦੇ ਕਾਰਨਾਂ ਦਾ ਵਿਸ਼ਲੇਸ਼ਣ ਕਰਦੇ ਹੋਏ ਭਾਰਤ ਵਿਚ ਅੰਗਰੇਜ਼ਾਂ ਦੇ ਢੰਗ ਤਰੀਕੇ ਨੂੰ ਬੁਰੀ ਤਰ੍ਹਾਂ ਲਤਾੜਿਆ ਅਤੇ ਭਾਰਤੀ ਲੋਕਾਂ ਦੀ ਆਰਥਕ ਦਸ਼ਾ ਲਈ ਅਤੇ ਨੌਜਵਾਨਾਂ ਦੀ ਬੇਰੁਜ਼ਗਾਰੀ ਲਈ ਉਹਨਾਂ ਨੂੰ ਜ਼ਿੰਮੇਵਾਰ ਠਹਿਰਾਇਆ। ਉਹਨਾਂ ਇਹ ਵੀ ਧਾਰਨਾ ਰੱਖੀ ਕਿ ਵਿਦਿਅਕ ਪ੍ਰਣਾਲੀ "ਜਿਹੜੀ ਅੰਗਰੇਜ਼ਾਂ ਨੇ ਆਪਣੇ ਸੁਆਰਥ ਲਈ ਜਾਰੀ ਰੱਖੀ ਸੀ ਉਹ ਬੁਧੀ ਦੇ ਵਿਕਾਸ ਅਤੇ ਵਿਗਿਆਨਕ ਹੁਨਰ ਦੀ ਘਾਟ ਲਈ ਜ਼ਿੰਮੇਵਾਰ ਸੀ।" ਇਹ ਪ੍ਰਣਾਲੀ, ਉਹਨਾਂ ਅਨੁਸਾਰ ਇਕ ਅਤਿਅੰਤ ਹੀ ਮਕੈਨਕੀ ਪ੍ਰਕਾਰ ਦੀ ਮਾਰੂ ਸਿਖਲਾਈ ਸੀ ਜਿਸ ਤੋਂ ਬਾਬੂ ਪੈਦਾ ਹੁੰਦੇ ਸਨ ਅਤੇ ਇਉਂ ਭਾਰਤੀ ਨੌਜਵਾਨ ਹੋਰ ਕਿਸੇ ਕਾਰਜ ਦੇ ਲਾਇਕ ਹੀ ਨਹੀਂ ਸਨ। ਉਹਨਾਂ ਅੱਗੋਂ ਕਿਹਾ ਕਿ ਦੇਸ਼ ਅੰਦਰ ਬੇਰੁਜ਼ਗਾਰੀ ਦਾ ਵੱਡਾ ਕਾਰਨ ਇਹ ਸੀ ਕਿ 'ਅੰਗਰੇਜ਼ ਦੇ ਪੂੰਜੀਵਾਦ ਸਾਮਰਾਜ ਨੇ ਭਾਰਤ ਵਿਚ ਵਪਾਰ ਠੱਪ ਕਰ ਦਿਤਾ ਸੀ'। ਉਹਨਾਂ ਦਾ ਵਿਸ਼ਵਾਸ ਸੀ ਕਿ ਜਦੋਂ ਤਕ ਭਾਰਤ 'ਇਕ ਰਾਸ਼ਟਰ' ਨਹੀਂ ਬਣਦਾ, ਭਾਵ ਜੇਕਰ ਭਾਰਤੀ ਆਪਣੇ ਵਿਤਕਰੇ ਦੂਰ ਕਰਕੇ ਸਾਂਝੀ ਜੱਦੋਜਹਿਦ ਰਾਹੀਂ ਸਵਰਾਜ ਨਹੀਂ ਪ੍ਰਾਪਤ ਕਰ ਲੈਂਦੇ, ਉਹ ਬੇਰੁਜ਼ਗਾਰੀ ਦੂਰ ਨਹੀਂ ਕਰ ਸਕਦੇ।"

ਅਰਥ ਵਿਵਸਥਾ ਸੰਬੰਧੀ ਉਹਨਾਂ ਕਿਹਾ, "ਸਨਅਤ ਅਤੇ ਵਪਾਰ ਅਮਲੀ ਤੌਰ

---

* ਸਵਾਮੀ ਰਾਮਾਨੰਦ ਸਰਸਵਤੀ ਅਨੁਸਾਰ, "ਉਸ ਸਮੇਂ ਲਾਹੌਰ ਕਾਨਸੀਪਰੇਸੀ ਕੇਸ ਦੇ ਦੋਸ਼ੀਆਂ ਨੇ ਸ਼ਹੀਦ-ਏ-ਆਜ਼ਮ ਭਗਤ ਸਿੰਘ ਸਹਿਤ ਜੇਲ੍ਹ ਤੋਂ ਇਕ ਸੰਦੇਸ਼ ਸਾਰੇ ਪੰਜਾਬ ਦੇ ਨੌਜਵਾਨਾਂ ਅਤੇ ਕਾਂਗਰਸੀਆਂ ਲਈ ਭੇਜਿਆ ਕਿ ਇਸ ਮੋੜ ਤੇ ਜਦੋਂ ਕਿ ਪੂਰਨ ਸਵਰਾਜ ਦਾ ਐਲਾਨ ਕਾਂਗਰਸ ਦੇ ਲਾਹੌਰ ਇਜਲਾਸ ਵਿਚ ਪੇਸ਼ ਹੋਣਾ ਹੈ, ਤਾਂ ਇਹ ਜ਼ਰੂਰੀ ਹੈ ਕਿ ਸੁਆਗਤੀ ਕਮੇਟੀ ਦੇ ਚੇਅਰਮੈਨ ਨਾਤੇ ਡਾ. ਕਿਚਲੂ ਜ਼ਰੂਰ ਹਾਜ਼ਰ ਹੋਣ।"

ਤੇ ਖ਼ਤਮ ਹੋ ਚੁੱਕੇ ਸਨ ਅਤੇ ਇਸ ਲਈ ਉਸ ਵਾਸਤੇ ਇਕ ਹੀ ਚੀਜ਼ ਦੀ ਲੋੜ ਹੈ ਕਿ ਕੱਚਾ ਮਾਲ ਤਿਆਰ ਕੀਤਾ ਜਾਵੇ, ਉਹਨਾਂ ਕਿਹਾ, "ਬਹੁਤ ਸਾਰੀਆਂ ਮਿੱਲਾਂ, ਵਿਦੇਸ਼ੀ ਪੂੰਜੀ, ਵਿਦੇਸ਼ੀ ਪ੍ਰਬੰਧ ਨਾਲ ਚਲਦੀਆਂ ਸਨ।" ਅਸਲ ਵਿਚ ਭਾਰਤ ਦੀ ਆਪਣੀ ਕੋਈ ਸਨਅਤ ਨਹੀਂ ਸੀ ਅਤੇ ਮਿੱਲਾਂ ਦੇ ਮਾਲਕ ਕੇਵਲ ਵਿਦੇਸ਼ੀ ਪੂੰਜੀਪਤੀਆਂ ਦੇ ਏਜੰਟ ਸਨ।" ਇਸ ਲਈ ਉਹਨਾਂ ਦੀ ਧਾਰਨਾ ਸੀ ਕਿ ਜਾਗੀਰਦਾਰੀ, ਪੂੰਜੀਵਾਦੀ ਆਰਥਿਕ ਅਤੇ ਰਾਜਸੀ ਢਾਂਚਾ ਭਾਰਤ ਵਿਚ ਬੇਰੁਜ਼ਗਾਰੀ ਲਈ ਜ਼ਿੰਮੇਵਾਰ ਹਨ। ਉਹਨਾਂ ਭਾਰਤੀਆਂ ਨੂੰ ਵੰਗਾਰਿਆ ਕਿ "ਜਦੋਂ ਤਕ ਬੇਰੁਜ਼ਗਾਰੀ ਦੀ ਸਮੱਸਿਆ ਵੱਲ ਵੇਲੇ ਸਿਰ ਧਿਆਨ ਨਾ ਦਿੱਤਾ ਗਿਆ ਤਾਂ ਸਾਨੂੰ ਇਕ ਅਜਿਹੇ ਇਨਕਲਾਬ ਦਾ ਸਾਹਮਣਾ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ, ਜਿਹੜਾ ਰੂਸ ਨਾਲੋਂ ਵੀ ਖ਼ਤਰਨਾਕ ਹੋਵੇਗਾ।"

ਡਾ. ਕਿਚਲੂ 'ਕਾਂਗਰਸ ਦੇ ਵਿਚਕਾਰ ਖੱਬੇ ਪੱਖੀ ਸਨ ਜਿਹਨਾਂ ਦੇ ਅਤਿਵਾਦੀ (ਰੈਡੀਕਲ) ਵਿਚਾਰ ਸਨ ਸਾਰੇ ਹੀ ਸਮਾਜਿਕ ਅਤੇ ਆਰਥਿਕ ਸਵਾਲਾਂ ਬਾਰੇ।' ਭਾਵ ਸਵਾਲ ਜਿਹਨਾਂ ਦਾ ਸੰਬੰਧ ਸੀ ਜ਼ਾਤ, ਲੈਂਡਲਾਰਡ ਬਨਾਮ ਕਿਸਾਨ ਅਤੇ ਪੂੰਜੀ ਬਨਾਮ ਮਜ਼ਦੂਰੀ, ਅਤੇ ਇਸ ਗੁੱਟ ਨੇ ਰਾਜਸੀ ਸੁਤੰਤਰਤਾ ਪ੍ਰਾਪਤ ਕਰਨ ਲਈ ਹੋਰ ਤੇਜ਼ ਅਤੇ ਕਾਰਜਸ਼ੀਲ ਨੀਤੀ ਅਪਨਾਉਣ ਲਈ ਵਕਾਲਤ ਕੀਤੀ। ਮਹਾਤਮਾ ਗਾਂਧੀ ਦੇ ਨਰਮ ਦਲੀਆਂ ਵਾਲੇ ਵਿਚਾਰ ਸਨ ਅਤੇ ਉਹ ਅੱਗੋਂ ਖੱਬੇ ਪੱਖੀਆਂ ਦੇ ਵਿਰੋਧੀ ਹੋ ਗਏ। ਸਿੱਟੇ ਵਜੋਂ ਡਾ. ਕਿਚਲੂ ਨੇ 1934 ਵਿਚ ਕਾਂਗਰਸ ਤੋਂ ਅਸਤੀਫਾ ਦੇ ਦਿਤਾ। 1934 ਦੀ ਜੱਦੋਜਹਿਦ ਦੇ ਠੁਸ ਹੋ ਜਾਣ ਦਾ ਸਿੱਟਾ ਇਹ ਨਿਕਲਿਆ ਕਿ ਮਹਾਤਮਾ ਗਾਂਧੀ ਦੀ ਨਰਮ ਦਲ ਨੀਤੀ ਤੋਂ ਵਿਸ਼ਵਾਸ ਉਠ ਗਿਆ ਭਾਵੇਂ ਰੂਹਾਨੀ ਤੌਰ ਤੇ ਉਹ ਮਹਾਤਮਾ ਗਾਂਧੀ ਦੇ ਪੱਕੇ ਸ਼ਰਧਾਲੂ ਬਣੇ ਰਹੇ।

## ਹਵਾਲੇ


1. ਐਸ.ਐਸ. ਪੀਰਜ਼ਾਦਾ, ਫਾਊਂਡੇਸ਼ਨ ਆਫ਼ ਪਾਕਿਸਤਾਨ, ਜਿਲਦ II, ਪੰਨਾ 27, ਬੰਬਈ ਇਜਲਾਸ (ਮੁਸਲਿਮ ਲੀਗ) ਦਸੰਬਰ 30, 31, 1924 (ਐਨ.ਐਮ.ਐਮ. ਐਲ.)
2. ਮਿਤਰਾ, ਦੀ ਇੰਡੀਅਨ ਐਨੂਅਲ ਰਜਿਸਟਰ, 1927 ਜਿਲਦ 11, ਪੰਨਾ 39, (ਐਨ ਐਮ.ਐਮ.ਐਲ.)
3. ਰਿਪੋਰਟ ਕੀਤਾ 'ਦੀ ਟ੍ਰਿਬਿਊਨ, 27 ਸਤੰਬਰ, 1927
4. ਟ੍ਰਿਬਿਊਨ, ਲਾਹੌਰ, ਨਵੰਬਰ 22, 1927, ਪੰਨਾ 6
5. ਟ੍ਰਿਬਿਊਨ, ਫ਼ਰਵਰੀ 2, 1928, ਪੰਨਾ 7

6. ਐਚ ਮੁਖਰਜੀ, ਦੀ ਇੰਡੀਅਨ ਸਟਰਗਲ ਫ਼ਾਰ ਫ਼ਰੀਡਮ, ਪੰਨਾ 139 (ਐਨ.ਐਮ.ਐਮ.ਐਲ.)
7. ਮਾਈਕੇਲ ਬਰੈਚਰ, ਨਹਿਰੂ, ਪੰਨਾ 139 (ਐਨ.ਐਮ.ਐਮ.ਐਲ.)
8. ਐਸ.ਸੀ. ਬੋਸ, ਦੀ ਇੰਡੀਅਨ ਸਟਰਗਲ, 1920—41, ਕਲਕੱਤਾ ਜਨਵਰੀ 1, 1929
9. ਰਿਪੋਰਟ ਕੀਤਾ, ਦੀ ਹਿੰਦੁਸਤਾਨ ਟਾਈਮਜ਼, ਜਨਵਰੀ 4, ਕਲਕੱਤਾ ਜਨਵਰੀ, 1, 1929
10. ਰਿਪੋਰਟ ਕੀਤਾ, ਦੀ ਟ੍ਰਿਬਿਊਨ, ਸਤੰਬਰ 12, 1928
11. ਜਵਾਹਰ ਲਾਲ ਨਹਿਰੂ, 43ਵੀਂ ਨੈਸ਼ਨਲ ਕਾਂਗਰਸ ਰਿਪੋਰਟ, ਕਲਕੱਤਾ 1928, ਅਲਾਹਾਬਾਦ ਜੂਨ 1929
12. ਡਾ. ਪੱਟਾਭੀ ਸੀਤਾਰਾਮਈਆ, ਦੀ ਹਿਸਟਰੀ ਆਫ਼ ਦੀ ਇੰਡੀਅਨ ਨੈਸ਼ਨਲ ਕਾਂਗਰਸ, ਜਿਲਦ I, ਪੰਨਾ 383 (ਐਨ.ਏ.ਆਈ.)
13. ਟ੍ਰਿਬਿਊਨ ਮਾਰਚ 20, 1931, ਅੰਮ੍ਰਿਤਸਰ, ਮਾਰਚ 18, ਭਾਸ਼ਨ ।

# 6. ਖੱਬੇ ਪੱਖੀ—1935-1947

ਕਾਂਗਰਸ ਦੀ 1935-39 ਦੇ ਵਰ੍ਹਿਆਂ ਦੀ ਮੁੱਖ ਸਰਗਰਮੀ ਸਰਕਾਰ ਦੇ ਨਵੇਂ ਸੰਵਿਧਾਨਕ ਸੁਧਾਰਾਂ ਦਾ ਵਿਰੋਧ ਕਰਨਾ ਸੀ। 1935 ਵਿਚ ਬਰਤਾਨਵੀ ਸੰਸਦ ਨੇ ਇਕ ਨਵਾਂ ਸੰਵਿਧਾਨ ਪਾਸ ਕੀਤਾ ਜਿਸਦਾ ਆਧਾਰ ਸਾਈਮਨ ਕਮਿਸ਼ਨ ਦੀਆਂ ਉਹ ਰਾਵਾਂ ਸਨ ਜਿਹੜੀਆਂ 1928 ਤੋਂ ਭਾਰਤ ਅੰਦਰ ਬਣਾਈਆਂ ਗਈਆਂ। ਇਹ 'ਸੰਘਿਕ ਸੰਵਿਧਾਨ' ਇਕ ਮਖੌਲ ਸੀ ਕਿਉਂ ਜੋ ਇਸ ਅਨੁਸਾਰ ਕੋਈ ਵੀ ਪ੍ਰਭਾਵੀ ਸ਼ਕਤੀ ਜਾਂ ਕੰਟਰੋਲ ਭਾਰਤੀਆਂ ਨੂੰ ਨਹੀਂ ਸੌਂਪਿਆ ਗਿਆ ਸੀ। ਸਾਰ ਰੂਪ ਵਿਚ 1935 ਦਾ ਸੰਵਿਧਾਨ ਮਰ ਰਹੀ ਬਰਤਾਨਵੀ ਸਰਕਾਰ ਦੀ ਰਾਸ਼ਟਰੀ ਲਹਿਰ ਵਿਰੁੱਧ ਅੰਤਿਮ ਕੋਸ਼ਿਸ਼ ਸੀ। ਲਖਨਊ ਕਾਂਗਰਸ ਸਮੇਂ, 1937 ਵਿਚ, ਭਾਵੇਂ ਖੱਬੇ ਪੱਖ ਵੱਲੋਂ ਬਹੁਤ ਵਿਰੋਧ ਹੋਇਆ, ਪਰ ਕਾਂਗਰਸ ਨੇ ਅੰਤ ਇਹ ਨਿਰਣਾ ਕੀਤਾ ਕਿ ਇਸ ਵਲੋਂ ਸੂਬਾਈ ਚੋਣਾਂ ਵਿਚ ਭਾਗ ਲਿਆ ਜਾਵੇਗਾ। ਪਰ ਸੰਵਿਧਾਨਕ[1] ਸਮੱਸਿਆ ਸੰਬੰਧੀ ਇਸਦੇ ਮੁੱਖ ਅਸੂਲ ਵਿਚ ਕੋਈ ਤਬਦੀਲੀ ਨਹੀਂ ਕੀਤੀ ਜਾਵੇਗੀ। ਜਿਹੜੀਆਂ ਅੱਗੋਂ ਚੋਣਾਂ ਹੋਈਆਂ ਉਸ ਵਿਚ ਕਾਂਗਰਸ ਦੀ ਭਾਰੀ ਜਿੱਤ ਹੋਈ।

ਅੰਮ੍ਰਿਤਸਰ ਵਿਚ ਡਾ. ਕਿਚਲੂ 'ਆਜ਼ਾਦ ਉਮੀਦਵਾਰ' ਦੇ ਤੌਰ ਤੇ ਲੜੇ ਅਤੇ ਉਹਨਾਂ ਅਹਿਰਾਰ ਉਮੀਦਵਾਰ ਸ਼ੇਖ ਹਸਮ-ਉਦ-ਦੀਨ ਅਤੇ ਯੂਨੀਅਨਿਸਟ ਉਮੀਦਵਾਰ ਮੁਹੰਮਦ ਸਾਦਿਕ* ਨੂੰ ਹਾਰ ਦਿਤੀ। ਚੋਣ ਮੁਹਿੰਮ ਵਿਚ ਉਹਨਾਂ ਇਕ ਵਾਲੰਟੀਅਰ

---

* ਦੀ ਟ੍ਰਿਬਿਊਨ, ਫ਼ਰਵਰੀ 4, 1937

ਕੋਰ ਕਾਇਮ ਕੀਤੀ ਜਿਸ ਦਾ ਨਾਂ "ਅਲਾਹ ਵਾਲੀ ਫ਼ੌਜ" ਰੱਖਿਆ। ਉਹਨਾਂ ਦੀ ਮਸ਼ਹੂਰੀ ਅਤੇ ਸ਼ਖ਼ਸੀਅਤ ਸਦਕਾ ਉਹਨਾਂ ਦੇ ਵਿਰੋਧੀਆਂ ਨੂੰ ਭਾਰੀ ਹਾਰ ਹੋਈ।

ਪਰ ਇਹ ਕੋਈ ਅੰਤ ਨਹੀਂ ਸੀ। ਯੂਨੀਅਨਿਸਟ ਉਮੀਦਵਾਰ ਸ਼ੇਖ਼ ਮੁਹੰਮਦ ਨੇ ਅਰਜ਼ੀ ਦਾਇਰ ਕੀਤੀ ਕਿ ਚੋਣ ਵਿਚ ਕੁਝ ਗੜਬੜ ਹੋਈ ਹੈ, ਤਾਂ 1938-39 ਵਿਚ ਨਵੀਂ ਚੋਣ ਹੋਈ। ਪੰਜਾਬ ਸਰਕਾਰ ਅੰਗਰੇਜ਼ਾਂ ਦੇ ਏਜੰਟਾਂ 'ਸਤਯਪਾਲ ਗਰੁਪ'* ਅਤੇ ਮੁਸਲਿਮ ਲੀਗ ਦੇ ਸੰਪਰਦਾਇਕ ਪ੍ਰਾਪੇਗੰਡੇ ਤੇ ਮਾਇਕ ਭ੍ਰਿਸ਼ਟਾਚਾਰ ਸਦਕਾ ਮੁੜ ਹੋਈ ਚੋਣ ਵਿਚ ਡਾ. ਕਿਚਲੂ ਹਾਰ ਗਏ। ਡਾ. ਕਿਚਲੂ ਕਾਂਗਰਸ ਦੇ ਟਿਕਟ ਤੇ ਉਸ ਸ਼ਹਿਰ ਤੋਂ ਲੜ ਰਹੇ ਸਨ ਜਿਥੇ ਮੁਸਲਿਮ ਲੀਗ ਦਾ ਪ੍ਰਭਾਵ ਦਿਨੋ ਦਿਨ ਵੱਧ ਰਿਹਾ ਸੀ, ਇਸ ਤੋਂ ਇਲਾਵਾ ਅਹਿਰਾਰ ਗੁੱਟ ਵੀ ਇਸਦਾ ਵਿਰੋਧੀ ਸੀ। ਡਾ. ਕਿਚਲੂ ਦੀ ਹਾਰ ਮਹਿਜ਼ ਇਸ ਕਾਰਨ ਹੋਈ ਕਿ ਉਹ ਕਾਂਗਰਸ ਟਿਕਟ ਤੇ ਲੜ ਰਹੇ ਸਨ।

ਪੰਜਾਬ ਦੇ ਮੁਸਲਮਾਨਾਂ ਅੰਦਰ ਵਿਸ਼ੇਸ਼ ਕਰਕੇ ਅੰਮ੍ਰਿਤਸਰ ਵਿਚ ਮੁਸਲਮ ਲੀਗ ਦੇ ਪ੍ਰਾਪੇਗੰਡੇ ਸਦਕਾ ਕਾਂਗਰਸ ਇਕ ਹਿੰਦੂ ਜਮਾਤ ਨਾਲ ਜੁੜ ਗਈ ਸੀ। ਪ੍ਰਤੀਨਿਧਤਾ ਤਾਂ ਸੰਪਰਦਾਇਕ ਆਧਾਰ ਤੇ ਹੀ ਦਿਤੀ ਜਾ ਰਹੀ ਸੀ, ਅਤੇ ਡਾ. ਕਿਚਲੂ ਦੇ ਮੁਸਲਮਾਨ ਹੋਣ ਕਰਕੇ, ਉਹ ਮੁਸਲਮਾਨ ਹਲਕੇ ਤੋਂ ਹੀ ਖੜੇ ਹੋ ਸਕਦੇ ਸਨ। ਸਿੱਟੇ ਵਜੋਂ ਹਿੰਦੂ ਲੋਕ ਵੋਟ ਨਾ ਪਾ ਸਕੇ।

1938-39 ਵਿਚ ਕਾਂਗਰਸ ਦੇ ਗਰਮ ਦਲ ਨੇ ਸੁਭਾਸ਼ ਚੰਦਰ ਬਸ ਦੀ ਅਗਵਾਈ ਅਤੇ ਡਾ. ਕਿਚਲੂ ਦੀ ਹਿਮਾਇਤ ਨਾਲ ਮਹਾਤਮਾ ਗਾਂਧੀ ਦੇ ਨਰਮ ਦਲ ਨੂੰ ਹਾਰ ਦਿਤੀ। ਇਸ ਪ੍ਰਕਾਰ 1939 ਦੀਆਂ ਪ੍ਰਧਾਨਗੀ ਚੋਣਾਂ ਵਿਚ ਡਾ. ਪੱਟਾਭੀ ਸੀਤਾ ਰਾਮਈਆ ਦੀ ਸੁਭਾਸ਼ ਚੰਦਰ ਦੇ ਹੱਥੋਂ ਹਾਰ ਹੋਈ। 1938-39 ਦੇ ਵਰ੍ਹਿਆਂ ਵਿਚ ਕਾਂਗਰਸ ਦੇ ਅਤਿਵਾਦੀ ਵਿੰਗ ਦੀ ਜਿਸਦੇ ਮੁੱਖੀ ਸੁਭਾਸ਼ ਬੋਸ ਸਨ ਅਤੇ ਜਿਹਨਾਂ ਦਾ ਸਭ ਤੋਂ ਵੱਧ ਵਫ਼ਾਦਾਰ ਡਾ. ਕਿਚਲੂ ਸੀ, ਭਾਰੀ ਜਿੱਤ ਵੀ ਹੋਈ ਅਤੇ ਹਾਰ ਵੀ। ਬੋਸ ਦੀ ਨਿੱਗਰ ਹਿਮਾਇਤੀ ਸਨ ਅਤੇ ਉਸਦੇ ਅਸੂਲਾਂ ਅਤੇ ਰਾਸ਼ਟਰੀ ਉਦੇਸ਼ ਪ੍ਰਤੀ ਗੰਭੀਰ ਸਨ। ਜਿਥੇ ਬਾਕੀ ਨੇਤਾ ਸੱਜੇ ਅਤੇ ਖੱਬੇ ਅਤੇ ਕਾਂਗਰਸ ਵਿਚ ਪੋਜ਼ੀਸ਼ਨਾਂ ਲੈਣ ਦੇ ਚਾਹਵਾਨ ਸਨ, ਡਾ. ਕਿਚਲੂ ਅਜਿਹੀਆਂ ਚਲਾਕੀਆਂ ਵਿਚ ਨਹੀਂ ਫਸੇ। ਜੇਕਰ ਉਹ ਸੌਦੇਬਾਜ਼ੀ ਕਰਦੇ ਤਾਂ ਵਰਕਿੰਗ ਕਮੇਟੀ ਦੀ ਮੈਂਬਰੀ ਜਾਂ ਕਾਂਗਰਸ ਵਿਚ ਉੱਚੀ ਪਦਵੀ ਦੇ ਉਹ ਮਾਲਕ ਹੋ ਸਕਦੇ ਸਨ। ਪਰ ਸੌਦੇਬਾਜ਼ੀ ਉਹਨਾਂ ਦੇ ਜ਼ਮੀਰ ਵਿਚ ਨਹੀਂ ਸੀ।

---

* ਏ.ਆਈ.ਸੀ.ਸੀ. ਫ਼ਾਈਲ ਨੰਬਰ-10/1938 (ਐਨ.ਐਮ.ਐਮ.ਐਲ.) ਪੰਜਾਬ ਚੋਣਾਂ (ਇਸ਼ਤਿਹਾਰ)

ਦੂਜੀ ਵਿਸ਼ਵ ਜੰਗ ਦੇ ਅਵਸਰ ਤੇ ਕਾਂਗਰਸ ਨਾਕਾਰਾ ਸੀ ਅਤੇ ਇਸ ਵਿਚ ਫ਼ੌਜੀ ਰੂਹ ਦੀ ਘਾਟ ਸੀ, ਅਤਿਵਾਦੀ ਗਰੁਪ ਜਿਸ ਦੀ ਡਾ. ਕਿਚਲੂ ਸੱਜੀ ਬਾਂਹ ਸੀ ਬੁਰੀ ਤਰ੍ਹਾਂ ਫਿਸ ਗਈ* ਸੁਭਾਸ਼ ਚੰਦਰ ਬੋਸ ਦੇ ਅਨੁਯਾਈਆਂ ਵਲੋਂ ਕਾਂਗਰਸ ਦੇ ਅੰਦਰ ਕਾਇਮ ਕੀਤਾ ਗਿਆ 'ਫ਼ਾਰਵਰਡ ਬਲਾਕ' ਡਾ. ਕਿਚਲੂ ਨੂੰ ਪਸੰਦ ਨਹੀਂ ਸੀ ਕਿਉਂ ਜੋ ਤੱਤ ਰੂਪ ਵਿਚ ਇਹ ਕਾਂਗਰਸ ਅੰਦਰ ਏਕਤਾ ਦੇ ਵਿਰੁੱਧ ਜਾਂਦਾ ਸੀ। ਡਾ. ਕਿਚਲੂ ਦਾ ਅਜੇ ਵੀ ਕਾਂਗਰਸ ਵਿਚ ਵਿਸ਼ਵਾਸ ਸੀ ਅਤੇ ਇਸਦਾ ਪੱਖ ਲਿਆ ਕਿਉਂ ਜੋ ਉਹਨਾਂ ਦਾ ਵਿਸ਼ਵਾਸ ਸੀ ਕਿ ਇਸਦੀ ਸਰਕਾਰ ਅੰਦਰ ਕਿਸੇ ਵੀ ਧਰਮ ਨੂੰ ਖ਼ਤਰਾ ਨਹੀਂ।[2]

ਇਸ ਦੌਰਾਨ ਡਾ. ਕਿਚਲੂ ਨੇ ਪ੍ਰਗਤੀਵਾਦੀ ਧਾਰਨਾ ਅਪਣਾਈ ਰਖੀ ਕਿ ਸਮਾਜਵਾਦ ਜ਼ਰੂਰ ਆਵੇਗਾ।[3] ਉਹਨਾਂ ਮਜ਼ਦੂਰਾਂ ਦੀਆਂ ਲਹਿਰਾਂ ਦੀ ਵੀ ਸਹਾਇਤਾ ਕੀਤੀ ਅਤੇ ਉਹਨਾਂ ਦੀਆਂ ਰਾਜਸੀ ਸਰਗਰਮੀਆਂ ਵਿਚ ਉਹਨਾਂ ਦੀਆਂ ਕਾਨਫ਼ਰੰਸਾਂ[4] ਦੀ ਪ੍ਰਧਾਨਗੀ ਕਰਕੇ ਅਮਲੀ ਹਿੱਸਾ ਪਾਇਆ। ਨਿਰਸੰਦੇਹ ਡਾ. ਕਿਚਲੂ ਦੀ ਧਾਰਨਾ ਭਵਿੱਖ ਵਿਚ ਸਮਾਜਵਾਦੀ ਰਾਜ ਦੀ ਸੀ[5] ਪਰ ਉਹਨਾਂ ਦਾ ਖ਼ਿਆਲ ਸੀ ਕਿ ਵੇਲੇ ਦੀ ਲੋੜ ਦੇਸ਼ ਦੀ ਆਜ਼ਾਦੀ ਸੀ, ਇਸ ਲਈ ਉਹ ਮਹਿਸੂਸ ਕਰਦੇ ਸਨ ਕਿ ਸਭ ਨੂੰ ਇਕੱਠੇ ਕੰਮ ਕਰਨਾ ਚਾਹੀਦਾ ਹੈ ਭਾਵੇਂ ਸੋਸ਼ਲਿਸਟ ਹੋਣ ਜਾਂ ਕਿਸਾਨ।

ਡਾ. ਕਿਚਲੂ ਨੇ ਹਿੰਦੂ ਮਹਾਂ ਸਭਾ ਅਤੇ ਮੁਸਲਮ ਲੀਗ ਦੇ ਨੇਤਾਵਾਂ ਦੀ ਭਰਪੂਰ ਨਿੰਦਾ ਕੀਤੀ ਜਿਹੜੇ ਗ਼ੁਲਾਮੀ ਲਈ[6] ਵੰਡੀਆਂ ਪਾ ਰਹੇ ਸਨ ਅਤੇ ਆਪਣੇ ਸੁਆਰਥੀ ਹਿੱਤਾਂ ਲਈ ਅੰਗਰੇਜ਼ ਸਾਮਰਾਜੀਆਂ ਦੇ ਹੱਥਾਂ ਵਿਚ ਖੇਡ ਰਹੇ ਸਨ।

ਉਹਨਾਂ ਪੰਜਾਬ ਵਿਚ ਯੂਨੀਅਨਿਸਟ ਨੇਤਾਵਾਂ ਦੀ ਵੀ ਨਿੰਦਾ ਕੀਤੀ ਅਤੇ ਇਸਦੇ ਅਸਲੀ ਰੂਪ ਨੂੰ ਨੰਗਾ ਕੀਤਾ। ਉਹਨਾਂ ਕਿਹਾ ਕਿ ਪੰਜਾਬ ਚੰਦ ਪਿਛਾਂਹ ਖਿਚੂਆਂ ਦੇ ਕੰਟਰੋਲ ਵਿਚ ਹੈ ਜਿਹਨਾਂ 'ਯੂਨੀਅਨਿਸਟਾਂ' ਬੁਰਕਾ ਪਾਇਆ ਹੋਇਆ ਹੈ। ਉਹਨਾਂ ਰਾਸ਼ਟਰ ਲਈ ਕਦੇ ਕੋਈ ਕੁਰਬਾਨੀ ਨਹੀਂ ਕੀਤੀ। ਇਸ ਲਈ ਇਹਨਾਂ ਨੂੰ ਲੋਕਾਂ ਦੇ ਪ੍ਰਤੀਨਿਧ ਨਹੀਂ ਕਿਹਾ ਜਾ ਸਕਦਾ। ਇਸ ਲਈ ਉਹਨਾਂ ਯੂਨੀਅਨਿਸਟ ਪਾਰਟੀ ਨੂੰ ਇਕ ਐਸੀ ਪਾਰਟੀ ਸਮਝਿਆ ਜਿਹੜੀ ਜ਼ਮੀਨਦਾਰ ਪਾਰਟੀ ਦੇ ਪਰਦੇ ਵਿਚ ਨਾ ਕੇਵਲ ਪੰਜਾਬ ਦੇ ਕਿਸਾਨਾਂ ਨੂੰ ਬੇਵਕੂਫ਼ ਬਣਾ ਰਹੀ ਸੀ ਸਗੋਂ ਬਰਤਾਨਵੀ ਪੂੰਜੀਵਾਦੀ ਜਮਾਤ ਦੀ ਸਹਾਇਤਾ ਸਦਕਾ ਚਲ ਰਹੀ ਸੀ। ਜਿਸਦੇ ਵਲੈਤ ਵਿਚ ਦੇ ਘਰ ਬਾਰ ਦੀ ਰਾਖੀ ਲਈ ਪੰਜਾਬ ਤੋਂ ਆਦਮੀ ਦਿਤੇ ਹੋਏ ਸਨ।

ਡਾ. ਕਿਚਲੂ ਨੇ ਫ਼ਾਸਿਸਟ ਸਫ਼ਲਤਾ ਦੇ ਸਿੱਟਿਆਂ ਦਾ ਭਵਿੱਖ ਵੇਖ ਲਿਆ ਸੀ।

---

* ਕਾਂਗਰਸ ਤੋਂ ਪ੍ਰਧਾਨਗੀ ਪਦ ਦਾ ਅਸਤੀਫ਼ਾ ਦੇ ਕੇ ਸੁਭਾਸ਼ ਚੰਦਰ ਬੋਸ ਨੇ 1939 ਵਿਚ ਫ਼ਾਰਵਰਡ ਬਲਾਕ ਕਾਇਮ ਕੀਤਾ ਸੀ, ਇਸਦਾ ਐਕਟਿੰਗ ਲੀਡਰ ਹੋਰ ਸਾਥੀਆਂ ਸਮੇਤ ਸਰਦਾਰ ਸਰਦੂਲ ਸਿੰਘ ਕਵੀਸ਼ਰ ਸੀ—1939-48।

ਉਹਨਾਂ ਦਾ ਖ਼ਿਆਲ ਠੀਕ ਸੀ ਕਿ ਇਸਦਾ ਨਤੀਜਾ ਸਾਰੇ ਸੰਸਾਰ ਦੀ ਇਕ ਨਿਰਦਈ ਪ੍ਰਣਾਲੀ ਵਿਚ ਕੈਦ ਹੋਣਾ ਹੋਵੇਗਾ। ਉਹਨਾਂ ਦਾ ਵਿਸ਼ਵਾਸ ਸੀ ਕਿ ਫ਼ਾਸਿਜ਼ਮ ਦੀ ਤਬਾਹੀ ਲਈ ਸਾਰੀਆਂ ਪ੍ਰਗਤੀਵਾਦੀ ਅਤੇ ਆਜ਼ਾਦ ਤਾਕਤਾਂ ਨੂੰ ਇਕਮੁੱਠ ਹੋ ਜਾਣਾ ਚਾਹੀਦਾ ਹੈ। ਅਤੇ ਇਸ ਸਾਂਝੇ ਮੁਹਾਜ਼ ਨੂੰ ਕਮਜ਼ੋਰ ਨਹੀਂ ਕਰਨਾ ਚਾਹੀਦਾ, ਦੂਜੇ ਉਹ ਇਹ ਚਾਹੁੰਦੇ ਸਨ ਕਿ ਦੇਸ਼ ਅੰਦਰ ਨੈਸ਼ਨਲ ਸਰਕਾਰ ਕਾਇਮ ਕਰਨ ਲਈ ਲਗਾਤਾਰ ਜੱਦੋਜਹਿਦ ਜਾਰੀ ਰਹਿਣੀ ਚਾਹੀਦੀ ਹੈ। ਇਸ ਪ੍ਰਕਾਰ ਡਾ. ਕਿਚਲੂ ਅਨੁਸਾਰ ਫ਼ਾਸਿਸਟ ਤਾਕਤਾਂ ਦੀ ਤਬਾਹੀ ਅਤੇ ਨੈਸ਼ਨਲ ਆਜ਼ਾਦੀ ਦੋਵੇਂ ਹੀ ਆਵੱਸ਼ਕ ਸਨ।

ਜੰਗ ਦੇ ਦੌਰਾਨ ਉਹ ਉਹਨਾਂ ਨੌਜਵਾਨਾਂ ਦੇ ਨੇੜੇ ਆ ਗਏ ਜਿਹਨਾਂ ਦੇ ਵਿਚ ਖੱਬੇ ਪੱਖੀ ਸਨ। ਉਹਨਾਂ ਨੇ ਰੈਲੀਆਂ ਨੂੰ ਸੰਬੋਧਨ ਕੀਤਾ ਜਿਹੜੀਆਂ ਵਿਦਿਆਰਥੀਆਂ ਦੀਆਂ ਫੈਡਰੇਸ਼ਨਾਂ ਨੇ ਸਪਾਨਸਰ ਕੀਤੀਆਂ ਸਨ। ਉਹਨਾਂ ਲਿਬਰਲ (ਆਜ਼ਾਦ ਖ਼ਿਆਲ) ਸਮਾਜਵਾਦੀਆਂ ਅਤੇ ਰੂਪੋਸ਼ ਕਾਂਗਰਸੀਆਂ ਦੀ ਰਾਜਸੀ ਸਹਾਇਤਾ ਅਤੇ ਮਾਇਕ ਸਹਾਇਤਾ ਕੀਤੀ ਜਿਹੜੇ ਬਿਹਾਰ ਅਤੇ ਯੂ.ਪੀ. ਵਿਚੋਂ ਬਚ ਕੇ ਕਿਸੇ ਨਾ ਕਿਸੇ ਪਾਸਿਉਂ 98 'ਦੀ ਮਾਲ', ਅੰਮ੍ਰਿਤਸਰ ਵਿਚ ਹਾਜ਼ਰੀ ਭਰ ਕੇ ਮੁੜ ਗੁੰਮ ਹੋ ਜਾਂਦੇ। ਕਾਂਗਰਸੀ ਨੇਤਾਵਾਂ ਦੀ ਰਿਹਾਈ ਲਈ ਡਾ. ਕਿਚਲੂ ਨੇ ਖੁਲ੍ਹੇ ਆਮ ਤਕਰੀਰਾਂ ਕੀਤੀਆਂ ਅਤੇ ਸ਼ੁਕਲਾ ਸਾਹਿਬਾਂ (ਖੁਫੀਆ ਪੁਲਿਸ ਨੂੰ ਧੋਖਾ ਦੇਣ ਲਈ ਰੂਪੋਸ਼ ਇਨਕਲਾਬੀਆਂ ਅਤੇ ਕਾਂਗਰਸੀ ਵਰਕਰਾਂ ਦਾ ਇਹ ਨਾਂ ਰੱਖਿਆ ਗਿਆ ਸੀ) ਦੀ ਸਹਾਇਤਾ ਵੀ ਲਈ।

1940ਵਿਆਂ ਦੇ ਪਹਿਲੇ ਹਿੱਸੇ ਵਿਚ ਡਾ. ਕਿਚਲੂ ਨੇ ਆਪਣੇ ਆਪ ਨੂੰ ਕਾਂਗਰਸੀ ਸਰਗਰਮੀਆਂ ਤੋਂ ਵੱਖ ਕਰ ਲਿਆ। ਜੰਗ ਤੋਂ ਪਿੱਛੋਂ ਦੇ ਕੁਝ ਪਹਿਲੇ ਸਾਲਾਂ ਵਿਚ ਉਹ ਕਾਂਗਰਸ ਹਾਈ ਕਮਾਂਡ ਤੋਂ ਨਿਆਰੇ ਹੀ ਰਹਿੰਦੇ, ਉਹਨਾਂ ਦਾ ਖ਼ਿਆਲ ਸੀ ਕਿ ਉਹਨਾਂ ਸੂਬਿਆਂ ਅੰਦਰ ਡਿਕਟੇਟਰਾਂ ਵਾਲੀ ਸ਼ਕਤੀ ਧਾਰਨ ਕਰ ਲਈ ਹੈ। ਪਰ ਜਲਦੀ ਹੀ ਆਪਣੀ ਮਹਾਤਮਾ ਗਾਂਧੀ ਦੀ ਵਿਰੋਧਤਾ ਅਤੇ ਮੌਲਾਨਾ ਆਜ਼ਾਦ ਦੀਆਂ ਚਾਲਾਕੀਆਂ ਦੇ ਬਾਵਜੂਦ ਡਾ. ਕਿਚਲੂ ਮੁੜ ਪੰਜਾਬ ਦੀ ਸੂਬਾਈ ਕਾਂਗਰਸ ਕਮੇਟੀ ਦੇ 16 ਮਈ, 1946 ਨੂੰ ਪ੍ਰਧਾਨ ਚੁਣੇ ਗਏ।*

ਪੰਜਾਬ[7] ਦੇ ਨੇਤਾਵਾਂ ਦਾ ਵਿਸ਼ਲੇਸ਼ਣ ਕਰਦੀ ਹੋਈ ਕਾਂਗਰਸ ਨੂੰ ਪੇਸ਼ ਕੀਤੀ ਗਈ ਰਿਪੋਰਟ ਅਨੁਸਾਰ, 'ਡਾ. ਕਿਚਲੂ ਸਰਗਰਮ ਕਾਂਗਰਸ ਵਰਕਰਾਂ ਦੇ ਸੰਪਰਕ ਤੋਂ ਬਾਹਰ ਹੈ, ਪਰ ਸੂਬੇ ਵਿਚ ਕੋਈ ਹੋਰ ਅਜਿਹਾ ਆਦਮੀ ਨਹੀਂ ਜਿਹੜਾ ਕਾਂਗਰਸੀਆਂ ਅਤੇ ਆਮ ਲੋਕਾਂ[8] ਦੀ ਭਾਰੀ ਗਿਣਤੀ ਵਿਚ ਮਾਣ ਰੱਖਦਾ ਹੋਵੇ।'

* ਡਾ. ਕਿਚਲੂ 1939 ਵਿਚ ਵੀ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਚੁਣੇ ਹੋਏ ਪ੍ਰਧਾਨ ਸਨ (ਸੁਭਾਸ਼ ਗਰੁਪ ਸੱਤਾ ਵਿਚ ਹੋਣ ਕਾਰਨ)।

ਹੁਣ ਅੰਗਰੇਜ਼ ਸਰਕਾਰ ਨੇ ਆਈ.ਐਨ.ਏ. (ਆਜ਼ਾਦ ਹਿੰਦ ਫ਼ੌਜ) ਦੇ ਅਫ਼ਸਰਾਂ ਨੂੰ ਪਕੜ ਲਿਆ ਸੀ। ਇਹਨਾਂ ਵਿਚ ਪ੍ਰਮੁਖ ਸਨ : ਜਨਰਲ ਸ਼ਾਹ ਨਵਾਜ਼, ਸਹਿਗਲ, ਢਿੱਲੋਂ ਅਤੇ ਲਕਸ਼ਮੀ ਬਾਈ। ਇਹਨਾਂ ਦੀ ਕੈਦ ਅਤੇ ਇਹਨਾਂ ਤੇ ਚਲਾਏ ਗਏ ਮੁਕੱਦਮੇ ਕਾਰਨ ਆਮ ਲੋਕਾਂ ਵਿਚ ਹਲਚਲ ਮਚ ਗਈ। ਕਾਂਗਰਸ ਨੇ ਹੁਣ ਸੁਭਾਸ਼ ਚੰਦਰ ਬੋਸ ਅਤੇ ਉਸਦੇ ਲੈਫਟੀਨੈਂਟਸ ਨੂੰ ਰਾਸ਼ਟਰੀ ਨਾਇਕ ਸਮਝਿਆ। ਡਾ. ਕਿਚਲੂ ਨੇ ਆਈ.ਐਨ.ਏ. ਦੇ ਮੁਕੱਦਮੇ ਦੀ ਪੈਰਵੀ ਕੀਤੀ ਅਤੇ ਉਪਰੰਤ ਰਾਇਲ ਇੰਡੀਅਨ ਨੇਵੀ ਦੇ ਰੇਟਿੰਗਸ ਦਾ ਮਾਮਲਾ ਵੀ ਹੱਥ ਵਿਚ ਲਿਆ।

*ਮੁਸਲਮਾਨਾਂ ਦੀ ਕਾਫ਼ੀ ਗਿਣਤੀ ਪਾਕਿਸਤਾਨ ਦੇ ਖ਼ਿਆਲ ਤੋਂ ਪ੍ਰਭਾਵਿਤ ਹੋ ਕੇ ਕਾਂਗਰਸ ਨੂੰ ਤਿਲਾਂਜਲੀ ਦੇ ਗਈ। ਹੁਣ ਉਹਨਾਂ ਦਾ ਇਸ ਪ੍ਰਕਾਰ ਚਲੇ ਜਾਣਾ ਇਸ ਢੰਗ ਨਾਲ ਆਸਾਨੀ ਨਾਲ ਸਮਝਿਆ ਜਾ ਸਕਦਾ ਹੈ ਕਿ ਕਾਂਗਰਸ ਦੇ ਆਪਣੇ ਵਿਚ ਹੀ ਇਤਿਹਾਸਕ ਵਿਰੋਧਤਾਈਆਂ ਸਨ। ਇਸਦਾ ਕਾਰਨ ਸੀ ਕਿ ਕੋਈ ਅਤਿਵਾਦੀ ਜਾਂ ਪ੍ਰਗਤੀਵਾਦੀ ਨੀਤੀ ਅਪਨਾਉਣ ਦੀ ਥਾਂ ਕਾਂਗਰਸ ਦੇ ਨੇਤਾ ਰਵਾਇਤੀ ਅਮਨਵਾਦ ਦਾ ਰਾਹ ਅਪਣਾ ਰਹੇ ਸਨ। ਇਹੋ ਕਾਰਨ ਸੀ ਕਿ ਬਹੁਤ ਸਾਰੇ ਕਾਂਗਰਸੀ ਮੁਸਲਮਾਨ ਅਸੰਤੁਸ਼ਟ ਸਨ।

ਪਰ ਕਾਂਗਰਸ ਅੰਦਰ ਨੈਸ਼ਨਲਿਸਟ ਮੁਸਲਮਾਨ ਵੀ ਸਨ ਅਤੇ ਉਹ ਚੱਟਾਨ ਵਾਂਗ ਅਡਿੰਗ ਸਨ ਅਤੇ ਨੈਸ਼ਨਲ ਏਕਤਾ ਦੇ ਅਸੂਲ ਨਾਲ ਜੁੜੇ ਹੋਏ ਸਨ। ਉਹ ਪਾਕਿਸਤਾਨ ਦੇ ਨਾਅਰੇ ਦੀ ਉਚਿਤਤਾ ਵਿਚ ਵਿਸ਼ਵਾਸ ਨਹੀਂ ਰਖਦੇ ਸਨ। ਡਾ. ਕਿਚਲੂ ਸਹਿਤ ਹੋਰ ਨਾਮੀ ਨੇਤਾ ਸਨ, ਮੌਲਾਨਾ ਆਜ਼ਾਦ, ਡਾ. ਸਈਦ ਮੁਹੰਮਦ, ਕਿਦਵਾਈ ਭਾਈ, ਖ਼ਾਨ ਭਾਈ ਅਤੇ ਹੋਰ। ਮੁਸਲਮਾਨ ਨੇਤਾਵਾਂ ਨੂੰ ਆਪਣੇ ਨਾਲ ਮਿਲਾਣ ਦੀ ਮੁਸਲਿਮ ਲੀਗ ਦੀ ਕੋਸ਼ਿਸ਼ ਬਹੁਤ ਮਹੱਤਵਪੂਰਨ ਸੀ ਕਿਉਂਕਿ ਇਸ ਨਾਲ ਕਾਂਗਰਸ ਦੇ ਪੁਰਾਣੇ ਮੁਸਲਮਾਨ ਨੇਤਾਵਾਂ ਨੂੰ ਕਾਂਗਰਸ ਛੱਡ ਕੇ ਨਾਲ ਮਿਲਾ ਸਕਣ ਦਾ ਭਾਵ ਸੀ ਕਿ ਮੁਸਲਿਮ ਲੀਗ ਦੀ ਦੋ ਕੌਮਾਂ ਦੀ ਥੀਊਰੀ (ਸਿਧਾਂਤ) ਸਵੀਕਾਰ ਕੀਤੀ ਗਈ। ਇਸ ਨਾਲ ਕਾਂਗਰਸ ਦੀ ਪੋਜ਼ੀਸ਼ਨ ਜੜ੍ਹੋਂ ਹਿਲਾਈ ਜਾ ਸਕੇਗੀ ਕਿ ਇਹੋ ਸਾਰੀ ਭਾਰਤੀ ਬਰਾਦਰੀ ਦੀ ਇਕੋ ਇਕ ਪ੍ਰਤੀਨਿਧਤਾ ਕਰਨ ਵਾਲੀ ਹੈ।

'ਪੁਰਾਣੀ ਪੀੜ੍ਹੀ' ਤੋਂ ਹੋਣ ਕਰਕੇ ਮੁਸਲਮਾਨਾਂ ਨੇ ਡਾ. ਕਿਚਲੂ ਅੱਗੇ ਇਹ ਪੇਸ਼ਕਸ਼ ਰੱਖੀ। ਉਹਨਾਂ ਵਿਚ ਉਸਦੇ ਪੁਰਾਣੇ ਸਾਥੀ ਵੀ ਸਨ ਜਿਹੜੇ ਮੁਸਲਿਮ ਲੀਗ ਵਿਚ ਜਾ ਜੁੜੇ ਸਨ। ਉਹਨਾਂ ਲਗਾਤਾਰ ਪ੍ਰੇਰਨਾ ਕੀਤੀ ਕਿ ਉਹ ਮੁਸਲਿਮ ਲੀਗ

* ਮੌਲਾਨਾ ਦੰਦ ਗਜ਼ਨਵੀ, ਪ੍ਰਧਾਨ, ਪੰਜਾਬ ਪ੍ਰਦੇਸ ਕਾਂਗਰਸ ਕਮੇਟੀ, ਕਾਂਗਰਸ ਤੋਂ 1946 ਵਿਚ ਵੱਖ ਹੋਏ। ਹੋਮ ਪੋਲ ਡੀਪਾਰਟਮੈਂਟ, ਫ਼ਾਈਲ ਨੰ. 18/7/46–ਫੋਰਟਨਾਈਟਲੀ ਰਿਪੋਰਟਸ ਪੀ.ਪੀ.ਸੀ.ਸੀ. 1946 (ਐਨ.ਏ.ਆਈ.)

ਵਿਚ ਦਾਖ਼ਲ ਹੋ ਜਾਣ। ਇਥੋਂ ਤਕ ਕਿ ਰਿਸ਼ਤੇਦਾਰ ਵੀ ਉਹਨਾਂ ਦੇ ਗਿਰਦ ਘੁੰਮਦੇ ਰਹਿੰਦੇ। ਇਹਨਾਂ ਸਤਰਾਂ ਦੇ ਲੇਖਕ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਅਲੀਗੜ੍ਹ ਵਿਸ਼ਵਵਿਦਿਆਲਾ ਤੋਂ ਇਕ ਡੈਲੀਗੇਸ਼ਨ ਮੁਲਾਕਾਤ ਲਈ ਆਇਆ। ਉਹ ਇਹ ਯਾਦ ਦਿਲਾਂਦੇ ਸਨ ਕਿ ਕਦੇ ਉਹ ਮੁਸਲਮਾਨਾਂ ਦੇ ਮਹਾਨ ਕਾਇਦ (ਨੇਤਾ) ਸਨ, ਤਾਂ ਉਹ ਮੁਸਲਮਾਨਾਂ ਦੇ ਕਾਜ ਲਈ ਹੁਣ ਕਿਉਂ ਨਹੀਂ ਆ ਜਾਂਦੇ। ਉਹਨਾਂ ਡਾ. ਕਿਚਲੂ ਦੇ ਜਜ਼ਬਾਤ ਨੂੰ ਉਭਾਰਨ ਦੀ ਕੋਸ਼ਿਸ਼ ਕੀਤੀ, ਪਰ ਉਹ ਡੋਲੇ ਨਹੀਂ। ਉਹਨਾਂ ਦਾ ਦੋ ਕੌਮਾਂ ਦੇ ਸਿਧਾਂਤ ਵਿਚ ਵਿਸ਼ਵਾਸ ਹੀ ਨਹੀਂ ਸੀ, ਕਿਉਂਕਿ ਉਹਨਾਂ ਦੇ ਦਿਲ ਅੰਦਰ ਇਹ ਖ਼ਿਆਲ ਨਹੀਂ ਸੀ ਕਿ ਹਿੰਦੂ ਅਤੇ ਮੁਸਲਮਾਨ ਦੋ ਵੱਖ ਵੱਖ ਕੌਮਾਂ ਹਨ ਅਤੇ ਇਹਨਾਂ ਦਾ ਸਭਿਆਚਾਰ ਵੀ ਵੱਖਰਾ ਵੱਖਰਾ ਹੈ। ਉਹਨਾਂ ਵਾਸਤੇ ਧਾਰਮਿਕ ਵੱਖਰੇਵੇਂ ਨੂੰ ਆਧਾਰ ਨਹੀਂ ਬਣਾਇਆ ਜਾ ਸਕਦਾ ਸੀ ਜਿਸ ਨਾਲ ਕੌਮਾਂ ਵੰਡੀਆਂ ਜਾਂਦੀਆਂ ਹਨ। ਡਾ. ਕਿਚਲੂ ਨੇ ਉਹਨਾਂ ਨੂੰ ਦੱਸਿਆ ਕਿ ਜੇਕਰ ਪਾਕਿਸਤਾਨ ਬਣ ਗਿਆ ਤਾਂ ਹੋਰ ਕੌਮਾਂ ਵੀ ਜਿਵੇਂ ਕਿ ਸਿੱਖ, ਈਸਾਈ, ਬੋਧੀ ਵੀ ਆਪਣਾ ਆਪਣਾ ਹੋਮਲੈਂਡ ਮੰਗਣਗੇ ਜਿਸ ਵਿਚ ਉਹ ਆਪਣੇ ਸਭਿਆਚਾਰ, ਧਰਮ, ਰਾਜਸੀ ਅਤੇ ਆਰਥਿਕ ਪਛਾਣ ਦੀ ਉਨਤੀ ਕਰ ਸਕਣ। ਇਸ ਤੋਂ ਇਲਾਵਾ ਮਰਾਠੇ, ਗੁਜਰਾਤੀ ਜਾਂ ਦੱਖਣੀ ਭਾਰਤੀ ਵੀ ਵੱਖਰੇ ਰਾਜ ਦੀ ਮੰਗ ਕਰਨਗੇ ਜਿਥੇ ਉਹ ਆਪਣੇ ਰੀਤੀ ਰਿਵਾਜ, ਭਾਸ਼ਾ ਆਦਿ ਦੀ ਉਨਤੀ ਕਰ ਸਕਣ। ਇਸ ਲਈ ਪਾਕਿਸਤਾਨ ਦੇ ਪੈਦਾ ਹੋਣ ਨਾਲ ਅਜਿਹੀ ਮਿਸਾਲ ਅੱਗੇ ਘਟ ਜਾਵੇਗੀ ਜਿਸ ਨਾਲ ਰਾਸ਼ਟਰੀ ਏਕਤਾ ਨੂੰ ਭਾਰੀ ਧੱਕਾ ਲੱਗੇਗਾ।

ਡਾ. ਕਿਚਲੂ ਨੇ ਉਹਨਾਂ ਦੇ ਦ੍ਰਿਸ਼ਟੀਕੋਣ ਦੀ ਵਿਰੋਧਤਾ ਕੀਤੀ ਕਿ ਕਾਂਗਰਸ ਮੁਸਲਮਾਨਾਂ ਦੇ ਹਿੱਤਾਂ ਦੀ ਪ੍ਰਤੀਨਿਧਤਾ ਨਹੀਂ ਕਰਦੀ, ਅਤੇ ਉਹ ਇਕ ਹਿੰਦੂ ਸੰਗਠਨ ਹੈ। ਡਾ. ਕਿਚਲੂ ਨੇ ਉਹਨਾਂ ਮੁਸਲਮਾਨ ਨੇਤਾਵਾਂ ਦੇ ਨਾਂ ਗਿਣਾਏ ਜਿਹਨਾਂ ਨੇ ਕਾਂਗਰਸ ਦੇ ਮੈਂਬਰ ਹੁੰਦੇ ਹੋਏ ਹਿੰਦੂਆਂ ਅਤੇ ਮੁਸਲਮਾਨਾਂ ਦੀ ਆਜ਼ਾਦੀ ਲਈ ਦੁੱਖ ਤਸੀਹੇ ਜਰੇ ਹਨ। ਇਸਦੇ ਉਲਟ ਮੁਸਲਿਮ ਲੀਗ, ਕੁਝ ਅੰਸ਼ ਛੱਡ ਕੇ ਜਾਂ ਤਾਂ ਪੁਰਾਣੇ ਕੱਟੜਵਾਦੀ ਸਨ ਜਾਂ ਅਵਸਰਵਾਦੀ ਸਨ ਜਿਹੜੇ ਨੈਸ਼ਨਲ ਉਦੇਸ਼ ਦੇ ਹੱਤਿਆਰੇ ਰਹੇ ਹਨ, ਕੱਟੜਵਾਦ ਦਾ ਬੁਖ਼ਾਰ ਫੈਲਾ ਰਹੇ ਹਨ ਅਤੇ ਦੇਸ਼ ਨੂੰ ਫੁੱਟ ਅਤੇ ਤਬਾਹੀ ਵਲ ਲਿਜਾ ਰਹੇ ਹਨ। ਨਾਲ ਹੀ, ਉਹਨਾਂ ਦਾ ਵਿਸ਼ਵਾਸ ਸੀ ਕਿ ਇਹ ਅੰਗਰੇਜ਼ਾਂ ਦੀ ਚਾਲ ਸੀ ਕਿ ਭਾਰਤ ਨੂੰ ਕਮਜ਼ੋਰ ਅਤੇ ਤਕਸੀਮ ਕਰਕੇ ਛੱਡੋ ਤਾਂ ਜੋ ਭਵਿੱਖ ਵਿਚ ਉਹ ਬਰਤਾਨਵੀ ਸਾਮਰਾਜ ਦੇ ਤਰਸ ਦਾ ਪਾਤਰ ਬਣਿਆ ਰਹੇ। ਅਤੇ ਇਉਂ ਡਾ. ਕਿਚਲੂ ਸਾਰੀਆਂ ਪ੍ਰੇਰਨਾਵਾਂ ਦੇ ਹੁੰਦੇ ਹੋਏ ਦ੍ਰਿੜ੍ਹ ਰਿਹਾ। ਦੇਸ਼ ਭਗਤੀ ਦੀ ਉਹਨਾਂ ਦੀ ਤਸਵੀਰ ਅੰਦਰ ਜਾਤੀ, ਧਾਰਨਾ, ਧਰਮ ਜਾਂ ਫ਼ਿਰਕੇ ਦੇ ਨਾਂ ਤੇ ਸੌੜੇ ਵੱਖਰੇਪਨ ਲਈ ਕੋਈ ਥਾਂ ਨਹੀਂ ਸੀ। ਉਹ ਤਾਂ ਕੌਮੀ ਏਕਤਾ, ਸਥਿਰ,

ਸਾਂਝੇ ਭਾਰਤੀ ਰਾਜ ਦਾ ਸੁਪਨਾ ਲੈ ਰਹੇ ਸਨ ਜਿਹੜਾ ਬਰਤਾਨਵੀ ਸਾਮਰਾਜ ਨੂੰ ਇਥੋਂ ਸਦਾ ਲਈ ਧੱਕਾ ਦੇ ਦੇਵੇ ।

1946, 47 ਵਿਚ ਮੁਸਲਿਮ ਲੀਗ ਦਾ ਵਤੀਰਾ ਹੋਰ ਵੀ ਸਖ਼ਤ ਹੋ ਗਿਆ । ਲੀਗ ਦੇ ਅਨੁਯਾਈ ਕੱਟੜਪੁਣੇ ਦੇ ਨਸ਼ੇ ਅਤੇ ਧਾਰਮਕ ਜੋਸ਼ ਕਾਰਨ ਕਾਂਗਰਸੀ ਮੁਸਲਮਾਨਾਂ ਨੂੰ ਮੁਸਲਮਾਨਾਂ ਦੇ ਕਾਜ ਲਈ ਗ਼ੱਦਾਰ ਕਹਿੰਦੇ । ਇਸ ਵੇਲੇ ਤਾਂ ਇਹਨਾਂ ਨੇਤਾਵਾਂ ਦੀ ਜ਼ਿੰਦਗੀ ਹਰ ਵੇਲੇ ਖ਼ਤਰੇ ਵਿਚ ਸੀ । ਇਹ ਖ਼ਬਰਾਂ ਫੈਲ ਗਈਆਂ ਸਨ ਕਿ ਨੈਸ਼ਨਲਿਸਟ ਮੁਸਲਮਾਨ ਨੇਤਾਵਾਂ ਦਾ ਸਫ਼ਰ ਕਰਨਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ । ਮੁਸਲਿਮ ਲੀਗ ਦੇ ਨੌਜਵਾਨ ਵੱਖਰੇ ਖ਼ਿਆਲ ਰਖਣ ਵਾਲੇ ਮੁਸਲਮਾਨ ਨੇਤਾਵਾਂ ਦੀ ਹੇਠੀ ਕਰਦੇ । ਇਕ ਵਾਰ ਡਾ. ਕਿਚਲੂ ਅੰਮ੍ਰਿਤਸਰ ਤੋਂ ਲਾਹੌਰ ਦਾ ਸਫ਼ਰ ਕਰ ਰਹੇ ਸਨ ਤਾਂ ਮੁਸਲਿਮ ਲੀਗ ਦੇ ਅਨੁਯਾਈਆਂ ਨੇ ਉਹਨਾਂ ਨਾਲ ਗਾਲੀ ਗਲੋਚ ਕੀਤੀ । ਪਰ ਉਹ ਇਸ ਕਰਕੇ ਬਚ ਗਏ ਕਿਉਂਕਿ ਉਹ ਆਪਣੇ ਕਮਿਉਨਿਸਟ ਅਤੇ ਕਾਂਗਰਸੀ ਅਨੁਯਾਈਆਂ ਨਾਲ ਸਫ਼ਰ ਕਰ ਰਹੇ ਸਨ–ਉਹਨਾਂ ਖਿੜਕੀ ਵਲ ਦੀਆਂ ਸੀਟਾਂ ਤੇ ਬੈਠ ਕੇ ਮੁਸਲਿਮ ਲੀਗ ਦੇ ਵਾਲੰਟੀਅਰਾਂ ਵਿਚਕਾਰ ਰੋਕ ਪਾ ਦਿਤੀ ਸੀ । ਮੌਲਾਨਾ ਆਜ਼ਾਦ ਜਿਹੇ ਦੂਜੇ ਨੇਤਾਵਾਂ ਨੂੰ ਤਾਂ ਸਰੀਰਕ ਤੌਰ ਤੇ ਵੀ ਝੰਜੋੜਿਆ ਗਿਆ ਸੀ ।

ਪਰ ਡਾ. ਕਿਚਲੂ ਨਾਲ ਅਜੇ ਗੰਭੀਰ ਵਾਕਿਆ ਹੋਣਾ ਸੀ । ਮਾਰਚ 1947 ਵਿਚ ਮੁਸਲਿਮ ਲੀਗ ਨੇ ਇਕ ਹੋਰ ਕੋਸ਼ਿਸ਼ ਲਈ 'ਸਿਧੇ ਅਮਲ' ਦੇ ਆਦੇਸ਼ ਜਾਰੀ ਕੀਤੇ । ਮਹੀਨੇ ਦੇ ਪਹਿਲਿਆਂ ਦਿਨਾਂ ਵਿਚ ਡਾ. ਕਿਚਲੂ ਮੁਲਤਾਨ ਗਏ ਸਨ ਜਿਥੋਂ ਦੀ ਆਬਾਦੀ ਬਹੁਤ ਸਾਰੀ ਮੁਸਲਮਾਨਾਂ ਦੀ ਸੀ । ਉਥੇ ਉਹ ਸ਼ਹਿਰ ਦੇ ਅਮੀਰ ਲੈਂਡਲਾਰਡ ਸੇਠ ਕਲਿਆਣਦਾਸ ਦੇ ਮੁਕੱਦਮੇ ਦੀ ਪੈਰਵੀ ਲਈ ਗਏ ਸਨ । ਮਾਰਚ 6 ਨੂੰ ਸੰਪਰਦਾਇਕ ਦੰਗੇ ਸ਼ੁਰੂ ਹੋ ਗਏ । ਉਸੇ ਦਿਨ ਇਕ ਮੁਸਲਮਾਨਾਂ ਦੇ ਸਮੂਹ ਨੇ ਸੇਠ ਕਲਿਆਣਦਾਸ ਦੇ ਬੰਗਲੇ 'ਤੇ ਧਾਵਾ ਬੋਲ ਦਿਤਾ । ਸੇਠ ਕਲਿਆਣਦਾਸ ਦੀ ਹੱਤਿਆ ਕਰਕੇ ਇਕ ਮੁਸਲਮਾਨ ਨੌਜਵਾਨ ਨੇ ਡਾ. ਕਿਚਲੂ ਦੇ ਹੱਥ ਉਪਰ ਇਕ ਲੋਹੇ ਦੇ ਸਰੀਏ ਨਾਲ ਜ਼ਖ਼ਮ ਕਰ ਦਿਤਾ । ਡਾ. ਕਿਚਲੂ ਨੂੰ ਘੜੀਸ ਕੇ ਭੀੜ ਇਕ ਨੇੜੇ ਦੀ ਥਾਂ ਤੇ ਲੈ ਗਈ ਅਤੇ ਭਿਆਨਕ ਸਿੱਟਿਆਂ ਦਾ ਡਰਾਵਾ ਦਿਤਾ ਅਤੇ ਉਹਨਾਂ ਨੂੰ ਇਕ ਕਾਗ਼ਜ਼ 'ਤੇ ਦਸਤਖਤ ਕਰਨ ਲਈ ਕਿਹਾ ਗਿਆ ਜਿਸ ਵਿਚ ਲਿਖਿਆ ਹੋਇਆ ਸੀ ਕਿ ਮੈਂ ਕਾਂਗਰਸ ਤੋਂ ਅਸਤੀਫ਼ਾ ਦੇ ਦਿਤਾ ਹੈ ਅਤੇ ਮੁਸਲਿਮ ਲੀਗ ਵਿਚ ਮਿਲ ਗਿਆ ਹਾਂ । ਭਾਵੇਂ ਹਾਲਤ ਬਹੁਤ ਨਾਜ਼ਕ ਸੀ, ਪਰ ਡਾ. ਕਿਚਲੂ ਨੇ ਦਸਤਖਤ ਕਰਨ ਤੋਂ ਇਨਕਾਰ ਕਰ ਦਿਤਾ । ਉਹਨਾਂ ਕਿਹਾ ਕਿ ਉਮਰ ਭਰ ਤੋਂ ਉਹ ਕਾਂਗਰਸ ਦੇ ਮੈਂਬਰ ਰਹੇ ਹਨ ਅਤੇ ਵਰਤਮਾਨ ਹਾਲਤ ਵਿਚ ਉਹ ਆਪਣੇ ਵਿਚਾਰ ਅਤੇ ਖ਼ਿਆਲਾਤ ਕਿਵੇਂ ਬਦਲ ਸਕਦੇ ਹਨ ? ਅਜਿਹਾ ਬਿਆਨ ਦੇਣ ਲਈ ਤਾਂ ਵਿਅਕਤੀ ਅੰਦਰ ਰੂਹਾਨੀਅਤ ਦੀ ਦ੍ਰਿੜਤਾ ਹੋਣੀ ਚਾਹੀਦੀ ਹੈ,

ਨਾਲ ਹੀ ਕਿਸੇ ਬਿਆਨ ਦੀ ਕੋਈ ਕੀਮਤ ਨਹੀਂ ਹੁੰਦੀ ਜੇਕਰ ਡਰਾ ਧਮਕਾ ਕੇ ਲਿਆ ਜਾਵੇ।

ਜਲਦੀ ਹੀ ਦੰਗਾ ਕਰਨ ਵਾਲੇ ਦੋ ਗੁਟਾਂ ਵਿਚ ਵੰਡੇ ਗਏ—ਇਕ ਦੀ ਰਾਏ ਸੀ ਕਿ ਉਹਨਾਂ ਨੂੰ ਕਤਲ ਕਰ ਦਿਤਾ ਜਾਵੇ। ਪਰ ਜਦੋਂ ਹੋਰ ਲੋਕ ਇਕੱਠੇ ਹੋਏ ਤਾਂ ਉਹਨਾਂ ਦੇ ਦਿਲਾਂ ਅੰਦਰ ਡਾ. ਕਿਚਲੂ ਲਈ ਬਹੁਤ ਇੱਜ਼ਤ ਸੀ—ਨਾਲ ਹੀ ਭੀੜ ਦੇ ਬਹੁਤ ਸਾਰੇ ਆਦਮੀ ਉਹਨਾਂ ਦੀ ਸ਼ਖ਼ਸੀਅਤ ਅਤੇ ਹੌਸਲੇ ਦੇ ਕਾਇਲ ਹੋ ਗਏ ਸਨ। ਛੇਤੀ ਹੀ ਉਹਨਾਂ ਨੇ ਉਹਨਾਂ ਨੂੰ ਛੱਡ ਦਿਤਾ ਪਰ ਜੁੰਡਲੀ ਦੀ ਬਹੁ-ਗਿਣਤੀ ਦੀ ਤਸੱਲੀ ਨਹੀਂ ਹੋਈ ਸੀ। ਉਹਨਾਂ ਨੇ ਡਾ. ਕਿਚਲੂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿਤਾ। ਜਿਹੜੇ ਦੂਜੇ ਸਨ ਅਤੇ ਹਥਿਆਰਾਂ ਨਾਲ ਪੂਰੀ ਤਰ੍ਹਾਂ ਲੈਂਸ ਸਨ, ਉਹਨਾਂ ਨੇ ਡਾ. ਕਿਚਲੂ ਗਿਰਦ ਘੇਰਾ ਪਾ ਲਿਆ, ਤਾਂ ਜੋ ਭੀੜ ਉਹਨਾਂ ਤਕ ਪਹੁੰਚ ਨਾ ਸਕੇ। ਅੰਗ ਰਖਿਅਕਾਂ ਦਾ ਇਹ ਵਿਚਾਰ ਸੀ ਕਿ ਉਹਨਾਂ ਨੂੰ ਰੇਲਵੇ ਸਟੇਸ਼ਨ ਤਕ ਪਹੁੰਚਾਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਉਥੇ ਫ਼ੌਜੀ ਚੌਕੀ ਹੈ ਅਤੇ ਉਥੇ ਹੀ ਫ਼ਸਾਦੀਆਂ ਹੱਥੋਂ ਸੁਰੱਖਿਅਤ ਰਹਿਣਗੇ। ਪਰ ਭੀੜ ਹਿੰਸਾ ਤੇ ਉਤਾਰੂ ਹੋ ਗਈ ਸੀ ਅਤੇ ਉਹਨਾਂ ਉਪਰ ਪੱਥਰ ਮਾਰ ਰਹੀ ਸੀ। ਕਈ ਪੱਥਰ ਉਹਨਾਂ ਦੇ ਲੱਗੇ ਅਤੇ ਇਕ ਪੱਥਰ ਤਾਂ ਉਹਨਾਂ ਦੇ ਕੰਨ ਅਤੇ ਪੁੜਪੁੜੀ ਤੇ ਲੱਗਾ, ਉਹ ਚੱਕਰ ਖਾ ਗਏ ਅਤੇ ਜ਼ਮੀਨ ਤੇ ਡਿੱਗ ਪਏ। ਹੱਥ ਦੇ ਜ਼ਖ਼ਮ ਕਾਰਨ ਖ਼ੂਨ ਪਹਿਲਾਂ ਹੀ ਕਾਫ਼ੀ ਨਿਕਲ ਚੁੱਕਾ ਸੀ, ਉਹ ਕਾਫ਼ੀ ਕਮਜ਼ੋਰ ਹੋ ਗਏ ਸਨ ਅਤੇ ਨੀਮ-ਬੇਹੋਸ਼ੀ ਦੀ ਹਾਲਤ ਸੀ। ਉਹ ਇਸ ਗੱਲੋਂ ਸੁਚੇਤ ਸਨ ਕਿ ਜੇਕਰ ਉਠੇ ਨਾ ਤਾਂ ਸਮਝੋ ਅੰਤ ਹੋ ਜਾਵੇਗਾ। ਭਾਵੇਂ ਸ਼ਕਤੀ ਜਵਾਬ ਦੇ ਗਈ ਸੀ ਤਾਂ ਵੀ ਉਹ ਇੱਛਾ ਸ਼ਕਤੀ ਆਸਰੇ ਉਠ ਖੜੇ ਹੋਏ। ਵਾਲੰਟੀਅਰਾਂ ਆਸਰੇ ਉਹ ਥੋੜ੍ਹੇ ਚਲਣ ਲੱਗੇ। ਅਖ਼ੀਰ ਉਹ ਰੇਲਵੇ ਸਟੇਸ਼ਨ ਪਹੁੰਚ ਗਏ। ਅਗਲੇ ਦਿਨ ਉਹਨਾਂ ਦਾ ਭਤੀਜਾ ਹਨੀਫ਼ ਕਿਚਲੂ ਜਿਹੜਾ ਡੋਗਰਾ ਰਜਮੈਂਟ ਵਿਚ ਲੈਫ਼ਟੀਨੈਂਟ ਕਰਨਲ ਸੀ, ਅਤੇ ਮੁਲਤਾਨ ਸਥਿਤ ਸੀ, ਉਹਨਾ ਨੂੰ ਫ਼ੌਜੀ ਹਸਪਤਾਲ ਵਿਚ ਲੈ ਗਿਆ। ਕੁਝ ਦਿਨਾਂ ਪਿਛੋਂ ਸਰਦਾਰ ਬਲਦੇਵ ਸਿੰਘ, ਰੱਖਿਆ ਮੰਤਰੀ ਦੀ ਮਦਦ ਨਾਲ ਅੰਮ੍ਰਿਤਸਰ ਦੇ ਨੇੜੇ ਹਵਾਈ ਜਹਾਜ਼ ਰਾਹੀਂ ਰਾਜਾ ਸਾਂਸੀ ਲਿਆਂਦਾ ਗਿਆ।

ਡਾ. ਕਿਚਲੂ ਦੇ ਅਨੇਕਾਂ ਹਿੰਦੂ, ਸਿੱਖ ਅਤੇ ਮੁਸਲਮਾਨ ਅਨੁਯਾਈ ਸਾਡੇ ਘਰ ਉਹਨਾਂ ਨੂੰ ਮਿਲਣ ਆਏ। ਜੋ ਕੁਝ ਉਹਨਾਂ ਨਾਲ ਵਾਪਰਿਆ ਸੀ ਉਹ ਸਭ ਨੂੰ ਵਾਰ ਵਾਰ ਬਿਆਨ ਕਰਨਾ ਪਿਆ (ਲਿਖਾਰੀ ਬਹੁਤ ਸਮੇਂ ਲਈ ਹਾਜ਼ਿਰ ਹੀ ਸੀ। ਹੋਰ ਦੇਖੋ ਟ੍ਰਿਬਿਊਨ ਮਾਰਚ 14, 1947)।

ਇਸ ਮਹੀਨੇ (ਅਪ੍ਰੈਲ) ਵਿਚ ਆਰਜ਼ੀ ਹਕੂਮਤ ਦੇ ਪ੍ਰਧਾਨ ਮੰਤਰੀ ਪੰਡਿਤ ਨਹਿਰੂ ਡਾ. ਕਿਚਲੂ ਦੀ ਖ਼ਬਰ ਨੂੰ ਆਏ। ਭਿੱਜੀਆਂ ਅੱਖਾਂ ਨਾਲ ਉਹਨਾਂ ਉਹ ਸਾਰੀ

ਵਾਰਤਾ ਸੁਣੀ ਜਿਹੜੀ ਉਹਨਾਂ ਦੇ ਦੋਸਤ ਨਾਲ ਵਾਪਰੀ ਸੀ।

ਡਾ. ਕਿਚਲੂ ਪੰਜਾਬ ਕਾਂਗਰਸ ਤੇ ਪ੍ਰਭਾਵ ਪਾਉਣ ਵਿਚ ਦੇਰ ਕਰ ਗਏ। ਉਹ ਉਸ ਤੂਫਾਨ ਨੂੰ ਤਬਾਹ ਕਰਨ ਤੋਂ ਰੋਕ ਨਾ ਸਕੇ ਜਿਸ ਲਈ ਸਦਾ ਉਹ ਦ੍ਰਿੜ੍ਹ ਰਹੇ। ਉਹਨਾਂ ਨੇ ਸਾਂਝੇ ਭਾਰਤ ਦਾ ਸੁਪਨਾ ਲਿਆ ਸੀ ਜਿਸ ਵਿਚ ਹਿੰਦੂ ਸਿੱਖ ਇਕੱਠੇ ਰਹਿ ਕੇ ਅਜਿਹੀ ਸ਼ਕਤੀ ਬਣਨਗੇ ਜਿਸ ਨਾਲ ਵਿਦੇਸ਼ੀ ਤਾਨਾਸ਼ਾਹੀ ਹਾਕਮਾਂ ਪਾਸੋਂ ਆਜ਼ਾਦੀ ਖੋਹ ਲੈਣਗੇ। ਉਹ ਆਰਥਿਕ ਅਤੇ ਰਾਜਸੀ ਸਮੱਸਿਆਵਾਂ ਦਾ ਬੁਨਿਆਦੀ ਹੱਲ ਚਾਹੁੰਦੇ ਸਨ। ਉਹ ਚੱਟਾਨ ਵਾਂਗ ਸੰਪ੍ਰਦਾਇਕਤਾ, ਰਾਜਸੀ ਅਵਸਰਵਾਦ ਅਤੇ ਧਾਰਮਿਕ ਕਟੜਤਾ ਵਿਰੁੱਧ ਡਟੇ ਸਨ। ਪਰ ਇਹ ਸਭ ਕੁਝ ਤਬਾਹ ਹੋ ਗਿਆ ਜਦੋਂ ਮਾਤ੍ਰ-ਭੂਮੀ ਦਾ ਬਟਵਾਰਾ ਹੋ ਗਿਆ। ਇਹ ਬਟਵਾਰਾ ਉਹਨਾਂ ਵਾਸਤੇ "ਰਾਸ਼ਟਰੀ ਅਕਾਂਖਿਆਵਾਂ ਨਾਲ ਗੱਦਾਰੀ ਸੀ ਜਿਸ ਲਈ ਉਹ ਸਾਰੀ ਉਮਰ ਤੇ ਉਹਨਾਂ ਨਾਲ ਹੋਰ ਅਨੇਕਾਂ ਰਾਸ਼ਟਰਵਾਦ ਪ੍ਰਾਪਤ ਕਰਨ ਲਈ ਲੜਦੇ ਰਹੇ ਸਨ। ਉਹ ਇਹ ਬਰਦਾਸ਼ਤ ਨਹੀਂ ਕਰ ਸਕੇ ਕਿ ਉਹ ਰਾਸ਼ਟਰਵਾਦ ਖੇਰੂੰ ਖੇਰੂੰ ਹੋ ਜਾਵੇ।"[8] ਇਸ ਲਈ ਉਹਨਾਂ ਦਿੱਲੀ ਕਾਂਗਰਸ ਦੇ ਅਵਸਰ ਤੇ 'ਬਟਵਾਰੇ' ਦੇ ਪ੍ਰਸਤਾਵ ਨੂੰ ਸੰਪ੍ਰਦਾਇਕਤਾ ਅੱਗੇ ਰਾਸ਼ਟਰਵਾਦ ਦੇ ਗੋਡੇ ਟੇਕਣੇ ਕਿਹਾ। ਉਹਨਾਂ ਬਹੁਤ ਤਿੱਖਾ ਰੋਸ ਪ੍ਰਗਟ ਕੀਤਾ ਕਿ ਬਟਵਾਰਾ ਬੁਨਿਆਦੀ ਸਮੱਸਿਆਵਾਂ ਦਾ ਹੱਲ ਨਹੀਂ। ਉਹਨਾਂ ਆਪਣੀ ਪੁੱਤਰੀ ਨੂੰ ਲਿਖਿਆ, "ਅਸੀਂ ਰਾਜਸੀ ਆਜ਼ਾਦੀ ਪ੍ਰਾਪਤ ਕਰ ਲਈ ਹੈ ਪਰ ਆਰਥਿਕ ਆਜ਼ਾਦੀ ਬਿਨਾਂ ਇਸ ਦਾ ਕੀ ਅਰਥ ਹੈ, ਆਦਮੀ ਦੀ ਆਦਮੀ ਹੱਥੋਂ ਦੁਰਵਰਤੋਂ ਹੋ ਰਹੀ ਹੈ। ਲੋੜਾਂ, ਭੁੱਖ, ਗਰੀਬੀ, ਅਗਿਆਨ ਅਤੇ ਵਹਿਮ ਹੱਥੋਂ ਆਜ਼ਾਦੀ ਪ੍ਰਾਪਤ ਕਰਨੀ ਹੈ। ਅਸੀਂ ਅਜੇ ਇਹ ਬੇੜੀਆਂ ਤੋੜਨੀਆਂ ਹਨ ਜਿਹੜੀਆਂ ਕੁਝ ਹਾਲਤਾਂ ਵਿਚ ਵਿਦੇਸ਼ੀ ਹਕੂਮਤ ਨਾਲੋਂ ਵੀ ਸ਼ਕਤੀਸ਼ਾਲੀ ਹਨ।"

## ਹਵਾਲੇ

1. ਪ੍ਰੋ. ਬੀ. ਮੋਜ਼ੇਕ, 'ਇੰਡੀ ਦਜਿਸਟ ਵੇਜੋਰਾਜ' (ਪੋਲਿਸ਼) (ਇੰਡੀਆ ਟੂਡੇ ਐਂਡ ਯੇਸਟਰਡੇ), ਵਾਰਸਾ—ਪੰਨਾ 94
2. ਰਿਪੋਰਟ ਕੀਤਾ ਹਿੰਦੁਸਤਾਨ ਟਾਈਮਜ਼ ਅਪ੍ਰੈਲ 8, 1939, ਪੰਨਾ 10
3. ਰਿਪੋਰਟ ਕੀਤਾ ਟ੍ਰਿਬਿਊਨ ਅਪ੍ਰੈਲ 7, 1939, ਲਾਹੌਰ ਅਪ੍ਰੈਲ 6
4. ਬੀ.ਪੀ.ਐਲ. ਬੇਦੀ, ਓਰਲ ਹਿਸਟਰੀ ਟਰਾਂਸਕ੍ਰਿਪਟ ਪੰਨੇ 153 ਅਤੇ 23—ਐਕਟ ਨੰਬਰ 270 (ਐਨ.ਐਮ.ਐਮ.ਐਲ.)
5. ਅਮਰ ਸਿੰਘ ਤੇਗ, ਓਰਲ ਹਿਸਟਰੀ ਟਰਾਂਸਕ੍ਰਿਪਟ (ਐਨ.ਐਮ.ਐਮ.ਐਲ.)
6. ਦੇਖੋ ਟ੍ਰਿਬਿਊਨ, ਹਿੰਦੁਸਤਾਨ ਟਾਈਮਜ਼, 1939

7. ਜੈ ਪ੍ਰਕਾਸ਼ ਨਾਰਾਇਣ ਪੇਪਰਜ਼ (ਐਨ.ਐਮ.ਐਮ.ਐਲ) ਫ਼ਾਈਲ ਨੰਬਰ 17/1937
8. (ੲ) ਰਿਪੋਰਟ ਕੀਤਾ, ਦੀ ਟਾਈਮਜ਼ ਆਫ਼ ਇੰਡੀਆ ਜੂਨ 16, 1947, (ਕਾਂਗਰਸ ਇਜਲਾਸ ਦਿੱਲੀ)
   (ਬੀ) ਇਹ ਵੀ ਦੇਖੋ : ਮਜੁਮਦਾਰ, ਨੈਸ਼ਨਲ ਮੂਵਮੈਂਟ ਇਨ ਇੰਡੀਆ, ਪੰਨਾ 809

# 7. ਅਮਨ ਦਾ ਮਸੀਹਾ

ਆਪਣੇ ਅਨੁਯਾਈਆਂ ਦੇ ਬਲ ਦੇਣ* ਤੇ, ਬਟਵਾਰੇ ਤੋਂ ਕੁਝ ਸਮਾਂ ਪਹਿਲਾਂ ਡਾ. ਕਿਚਲੂ ਅੰਮ੍ਰਿਤਸਰ ਛੱਡ ਕੇ ਦਿੱਲੀ ਆ ਗਏ। ਇਥੇ ਪੰਡਿਤ ਨਹਿਰੂ ਨੇ ਦੀਵਾਨ ਚਮਨ ਲਾਲ ਨੂੰ ਕਹਿ ਕੇ ਉਹਨਾਂ ਦੀ ਰਿਹਾਇਸ਼ ਦਾ ਪ੍ਰਬੰਧ ਕਾਨਸਟੀਟਿਊਸ਼ਨ ਕਲੱਬ ਵਿਖੇ ਕਰਵਾ ਦਿਤਾ। ਉਪਰੰਤ ਬਿੱਲਾਂ ਦੀ ਅਦਾਇਗੀ ਕਰਨ ਦੀ ਸਮਰੱਥਾ ਹੋਣ ਕਰਕੇ ਡਾ. ਕਿਚਲੂ ਨਾਨਕ ਚੰਦ ਮਲਿਕ ਦੇ ਬੰਗਲੇ ਵਿਚ ਆ ਗਏ, ਜਿਹੜਾ ਉਹਨਾਂ ਦਾ ਦੋਸਤ ਵੀ ਸੀ ਅਤੇ ਅਨੁਯਾਈ ਵੀ।

ਡਾ. ਕਿਚਲੂ ਅਜੇ ਵੀ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਸਨ ਅਤੇ ਉਹਨਾਂ ਨੇ 'ਪੰਜਾਬ ਦੀ ਸੰਪਰਦਾਇਕ ਹਾਲਤ' ਤੇ ਇਕ ਰਿਪੋਰਟ[1] ਤਿਆਰ ਕੀਤੀ ਸੀ। ਇਹ ਰਿਪੋਰਟ ਕਾਮਰੇਡ ਸੋਹਨ ਸਿੰਘ 'ਜੋਸ਼', ਤਲਤ ਕਿਚਲੂ, ਕਾਮਰੇਡ ਮੱਖਣ ਸਿੰਘ ਤਰਸਿਕਾ ਆਦਿ ਦੇ ਸਹਿਯੋਗ ਨਾਲ ਤਿਆਰ ਕੀਤੀ ਗਈ

---

* 1947 ਵਿਚ ਕਾਂਗਰਸ ਦੇ ਵਿਸ਼ੇਸ਼ ਇਜਲਾਸ ਵਿਚ ਹਾਜ਼ਰੀ ਭਰ ਕੇ ਡਾ. ਕਿਚਲੂ ਅੰਮ੍ਰਿਤਸਰ ਮੁੜ ਆਏ। ਸੰਪਰਦਾਇਕ ਦੰਗਿਆਂ ਦੇ ਪੰਜਾਬ ਅੰਦਰ ਵੱਧ ਜਾਣ ਨਾਲ ਉਹਨਾਂ ਦੇ ਦਿਲ ਨੂੰ ਬਹੁਤ ਦੁੱਖ ਹੋਇਆ। ਇਸ ਵਹਿਸ਼ਤ ਨੂੰ ਰੋਕਣ ਲਈ ਉਹ ਜਲਿਆਂਵਾਲਾ ਬਾਗ਼ ਵਿਖੇ 'ਮਰਨ ਵਰਤ' ਰਖਣਾ ਚਾਹੁੰਦੇ ਸਨ। ਪਰ ਉਹਨਾਂ ਦੇ ਅਨੁਯਾਈਆਂ ਦੀ ਸਲਾਹ ਨਾਲ ਅਤੇ ਉਹਨਾਂ ਦੀ ਗੱਲ ਮੰਨਣ ਨਾਲ ਇਹ ਫ਼ੈਸਲਾ ਹੋਇਆ ਕਿ ਪੰਜਾਬ ਦੀ ਹਾਲਤ ਬਾਰੇ ਹਾਈ ਕਮਾਂਡ ਨੂੰ ਰਿਪੋਰਟ ਭੇਜੀ ਜਾਵੇ।

ਸੀ । ਜਦੋਂ ਦਿੱਲੀ ਅੰਦਰ ਸੰਪਰਦਾਇਕ ਨਫ਼ਰਤ ਬਹੁਤ ਵੱਧ ਗਈ ਤਾਂ ਸ੍ਰੀ ਨਾਨਕ ਚੰਦ ਮਲਿਕ ਨੇ ਡਾ. ਕਿਚਲੂ ਨੂੰ ਸਲਾਹ ਦਿਤੀ ਕਿ ਉਹ ਦਿੱਲੀ ਛੱਡ ਕੇ ਕਸ਼ਮੀਰ ਚਲੇ ਜਾਣ । ਸ੍ਰੀਨਗਰ ਵਿਚ ਡਾ. ਕਿਚਲੂ ਸੇਠ ਕਿਸ਼ੋਰੀ ਲਾਲ ਦੇ ਘਰ ਠਹਿਰੇ ਜਿਹੜਾ ਅੰਮ੍ਰਿਤਸਰ ਦਾ ਸੀ । ਅਕਤੂਬਰ 1947 ਵਿਚ ਪਾਕਿਸਤਾਨ ਦੀ ਸ਼ਹਿ ਨਾਲ ਕਬਾਇਲੀਆਂ ਦੇ ਹਮਲੇ ਹੋਣ ਲੱਗੇ । ਸ਼ੇਖ਼ ਅਬਦੁੱਲਾ ਨੂੰ ਜੇਲ੍ਹ ਤੋਂ ਰਿਹਾਅ ਕਰ ਦਿਤਾ ਗਿਆ । ਮਹਾਰਾਜਾ ਰਹੀ ਸਿੰਘ ਨੇ ਜੰਮੂ ਵਿਚ ਜਾ ਕੇ ਜਾਨ ਬਚਾਈ । ਰਾਜ ਦੇ ਵਿਲੈ ਦਾ ਮਸਲਾ ਅਜੇ ਹੱਲ ਨਹੀਂ ਸੀ ਹੋਇਆ ਅਤੇ ਭਾਰਤ ਤੇ ਪਾਕਿਸਤਾਨ ਵਿਚਕਾਰ ਠਹਿਰਾਓ ਦਾ ਸਮਝੌਤਾ ਸੀ । ਕਸ਼ਮੀਰ ਦੀ ਹਾਲਤ ਬਹੁਤ ਨਾਜ਼ਕ ਹੋ ਗਈ ਸੀ । ਕੁਝ ਧਾੜਵੀ ਤਾਂ ਸ੍ਰੀਨਗਰ ਦੇ ਬਾਹਰ ਵਾਲੇ ਇਲਾਕੇ ਵਿਚ ਪਹੁੰਚ ਗਏ ਸਨ । ਕਸ਼ਮੀਰ ਨੈਸ਼ਨਲ ਕਾਨਫਰੰਸ ਦੇ ਨੇਤਾਵਾਂ ਨੇ ਡਾ. ਕਿਚਲੂ ਨਾਲ ਵਿਚਾਰ ਵਟਾਂਦਰਾ ਕੀਤਾ ਅਤੇ ਅਖ਼ੀਰ ਉਨ੍ਹਾਂ ਪਾਸ ਬੇਨਤੀ ਕੀਤੀ ਕਿ ਉਹ ਕਸ਼ਮੀਰੀ ਨੇਤਾਵਾਂ ਦੀ ਪ੍ਰਤੀਨਿਧਤਾ ਕਰਨ ਅਤੇ ਦਿੱਲੀ ਵਿਚ ਕਾਂਗਰਸ ਹਾਈ ਕਮਾਂਡ ਨੂੰ ਹਾਲਾਤ ਦੀ ਗੰਭੀਰਤਾ ਤੋਂ ਜਾਣੂੰ ਕਰਵਾਉਣ ਅਤੇ ਕਬਾਇਲੀਆਂ ਨੂੰ ਠੱਲ੍ਹ ਪਾਉਣ ਲਈ ਜਲਦੀ ਨਾਲ ਫ਼ੌਜ ਭੇਜਣ ਲਈ ਕਹਿਣ । ਤਲਤ ਕਿਚਲੂ ਅਨੁਸਾਰ, ਡਾ. ਕਿਚਲੂ ਕਸ਼ਮੀਰ ਸਰਕਾਰ ਦੇ ਇਕ ਏਲਚੀ ਦੇ ਰੂਪ ਵਿਚ ਇਕ ਆਖਰੀ ਕਮਰਸ਼ੇਲ ਉਡਾਨ ਰਾਹੀਂ ਦਿੱਲੀ ਆਏ ।[8]

ਅਸਲ ਵਿਚ ਕਸ਼ਮੀਰੀ ਹੋਣ ਦੇ ਨਾਤੇ ਡਾ. ਕਿਚਲੂ ਨੇ ਕਸ਼ਮੀਰ ਦੀਆਂ ਰਾਜਸੀ ਅਤੇ ਸਭਿਆਚਾਰਕ ਲਹਿਰਾਂ ਨਾਲ ਸੰਪਰਕ ਬਣਾਈ ਰਖਿਆ ਸੀ । ਅਜਿਹਾ ਇਸ ਗੱਲ ਤੋਂ ਵੀ ਸਿੱਧ ਹੁੰਦਾ ਹੈ ਕਿ ਉਹਨਾਂ 1926 ਵਿਚ ਸਰਬ ਹਿੰਦ ਕਸ਼ਮੀਰੀ ਕਾਨਫ਼ਰੰਸ ਦੀ ਪ੍ਰਧਾਨਗੀ ਕੀਤੀ ਸੀ । ਡਾ. ਕਿਚਲੂ ਦਾ ਕਸ਼ਮੀਰੀ ਨੇਤਾਵਾਂ ਉਪਰ ਕਾਫ਼ੀ ਪ੍ਰਭਾਵ ਸੀ । ਉਹਨਾਂ ਦਾ ਸਾਰੇ ਭਾਰਤ ਵਿਚ ਤੀਹਵਿਆਂ ਦੇ ਅੱਧ ਤੋਂ ਪਹਿਲੋਂ ਵਿਚਕਾਰ ਅਤੇ ਪਿਛੋਂ ਵੀ ਭਾਰਤ ਭਰ ਦੇ ਨੌਜਵਾਨਾਂ ਤੇ ਕਾਫ਼ੀ ਅਸਰ ਰਿਹਾ । ਇਸ ਪ੍ਰਭਾਵ ਸਦਕਾ ਨੌਜਵਾਨ ਕਸ਼ਮੀਰੀ ਨੇਤਾਵਾਂ ਦੇ ਰਾਜਸੀ ਸਿਧਾਂਤ ਵਿਚ ਮਹਾਨ ਤਬਦੀਲੀ ਆਈ ਅਤੇ ਉਹਨਾਂ ਨੂੰ ਖੇਤਰੀ ਮੁਸਲਮਾਨ ਕੁਨਬਾਪਰਵਰੀ ਛੱਡ ਕੇ ਰਾਸ਼ਟਰੀ ਅਤੇ ਧਰਮ ਨਿਰਪੇਖ ਸਿਧਾਂਤ ਵਲ ਮੋੜਿਆ । ਇਸ ਤਰ੍ਹਾਂ ਖਿਲਰੀ ਅਤੇ ਕਮਜ਼ੋਰ ਡੋਗਰਾ ਰਾਜ ਵਿਰੋਧੀ ਖੇਤਰੀ ਅਤੇ ਸੰਪਰਦਾਇਕ ਕਸ਼ਮੀਰੀ ਲਹਿਰ ਇਸ ਨਵੀਂ ਸਿਧਾਂਤਕ ਧਾਰਨਾ ਸਦਕਾ ਕਾਂਗਰਸ ਦੀ ਸਾਮਰਾਜ ਵਿਰੋਧੀ ਨੈਸ਼ਨਲ ਜੱਦੋਜਹਿਦ ਨਾਲ ਜੁੜ ਗਈ । ਜਲਦੀ ਹੀ ਇਸ ਨੂੰ ਕਸ਼ਮੀਰ ਦੇ ਲੋਕਾਂ ਵਲੋਂ ਭਰਵਾਂ ਹੁੰਗਾਰਾ ਵੀ ਮਿਲਿਆ ਅਤੇ ਨਾਲ ਹੀ ਆਮ ਕਰਕੇ ਭਾਰਤੀ ਲੋਕਾਂ ਵੱਲੋਂ ਵੀ ।

ਨਵੰਬਰ 1934 ਵਿਚ, ਆਲ ਜੰਮੂ ਅਤੇ ਕਸ਼ਮੀਰ ਕਾਨਫ਼ਰੰਸ ਦੇ ਤੀਜੇ ਇਜਲਾਸ ਦੇ ਸਮਾਪਤ ਹੋਣ ਤੋਂ ਛੇਤੀ ਪਿਛੋਂ ਸ਼ੇਖ਼ ਅਬਦੁੱਲਾ ਪੰਜਾਬ ਦੇ ਦੌਰੇ ਤੇ

ਗਏ। ਉਥੇ ਠਹਿਰਨ ਦੇ ਦੌਰਾਨ ਉਹਨਾਂ ਡਾ. ਸੈਫੂਦੀਨ ਕਿਚਲੂ ਨਾਲ ਸੰਪਰਕ ਕੀਤਾ ਅਤੇ 'ਉਹਨਾਂ ਦੀ ਸਲਾਹ ਅਤੇ ਸਹਾਇਤਾ[3] ਵੀ ਪ੍ਰਾਪਤ ਕੀਤੀ'। ਡਾ. ਕਿਚਲੂ ਦੀ ਨਸੀਹਤ ਅਨੁਸਾਰ ਉਹਨਾਂ ਇਹ ਮਨਜ਼ੂਰ ਕਰ ਲਿਆ ਕਿ ਉਹ ਨਵੀਂ ਲਹਿਰ ਦਾ ਸੰਗਠਨ ਜੰਮੂ ਅਤੇ ਕਸ਼ਮੀਰ ਦੇ ਗ਼ੈਰ-ਮੁਸਲਮਾਨਾਂ ਨੂੰ ਨਾਲ ਮਿਲਾ ਕੇ ਕਰਨਗੇ। ਡਾ. ਕਿਚਲੂ ਦੇ ਨਿਵਾਸ ਸਥਾਨ ਤੇ ਸ਼ੇਖ਼ ਅਬਦੁੱਲਾ ਨੇ ਇਕ ਪ੍ਰੈਸ ਕਾਨਫ਼ਰੰਸ ਨੂੰ ਵੀ ਸੰਬੋਧਨ ਕੀਤਾ, ਜਿਸ ਵਿਚ ਉਹਨਾਂ ਸੰਪਰਦਾਇਕ ਅੰਦੋਲਨ ਦੀ ਨਿੰਦਾ ਕੀਤੀ ਅਤੇ ਕਿਹਾ ਕਿ ਅਗਲਾ ਪ੍ਰੋਗਰਾਮ ਇੰਡੀਅਨ ਨੈਸ਼ਨਲ ਕਾਨਫ਼ਰੰਸ ਦੇ ਰਾਹ ਤੇ ਚਲ ਕੇ ਕੰਮ ਕਰਨ ਦਾ ਹੈ।[4]

ਇਸ ਦੌਰੇ ਦਾ ਸਿੱਟਾ ਇਹ ਸੀ ਕਿ ਸ੍ਰੀਨਗਰ ਵਾਪਸ ਆਉਂਦਿਆਂ ਹੀ, ਅਪਰੈਲ 22, 1935 ਨੂੰ ਸ਼ੇਖ਼ ਅਬਦੁੱਲਾ ਨੂੰ ਪੰਡਿਤ ਪ੍ਰੇਮ ਨਾਥ ਬਜਾਜ ਦੀ ਡਾ. ਕਿਚਲੂ ਨਾਲ ਹੋਈ ਗਲਬਾਤ ਦਾ ਪਿਛੋਕੜ ਦੱਸਿਆ। ਦੋਹਾਂ ਨੇ ਇਹ ਫ਼ੈਸਲਾ ਕੀਤਾ ਕਿ ਕਸ਼ਮੀਰ ਦੀ ਰਾਜਨੀਤੀ ਵਿਚ ਰਾਸ਼ਟਰਵਾਦ (ਨੈਸ਼ਨਲਿਜ਼ਮ) ਲਾਗੂ ਕਰਨ ਲਈ ਇਕ ਵਿਸਥਾਰ-ਪੂਰਵਕ ਵਿਉਂਤ ਬਣਾਈ ਜਾਵੇ। ਇਸ ਦਿਸ਼ਾ ਵਿਚ ਪਹਿਲਾ ਕਦਮ ਇਹ ਸੀ 1 ਅਗਸਤ 1935 ਨੂੰ ਇਕ ਸਪਤਾਹਿਕ ਜਰਨਲ ਆਰੰਭ ਕੀਤਾ ਗਿਆ ਜਿਸ ਦਾ ਸਿਰਲੇਖ ਸੀ 'ਕਸ਼ਮੀਰੀ ਹਮਦਰਦ'। ਇਸ ਦੀ ਨੀਤੀ ਧਰਮ ਨਿਰਪੇਖ ਸਿਧਾਂਤ ਅਤੇ ਪ੍ਰਗਤੀਵਾਦੀ ਰਾਸ਼ਟਰਵਾਦ ਤੇ ਆਧਾਰਿਤ ਸੀ। ਇਸ ਪੇਪਰ ਨੇ ਲੋਕਾਂ ਅੰਦਰ ਜਮਹੂਰੀ ਅਤੇ ਧਰਮ-ਨਿਰਪੇਖ ਚੇਤਨਾ ਪੈਦਾ ਕਰਨ ਲਈ ਮੁਖ ਭੂਮਿਕਾ ਨਿਭਾਈ।

ਡਾ. ਕਿਚਲੂ ਰਾਜਸੀ ਸੰਗਠਨ ਦੀ ਹਮਾਇਤ ਲਈ ਅਤੇ 'ਕਸ਼ਮੀਰੀ ਹਮਦਰਦ' ਦੇ ਉਦਘਾਟਨ ਲਈ ਅਗਸਤ 3, 1935 ਨੂੰ ਸ੍ਰੀਨਗਰ ਵਿਖੇ ਹਜ਼ਾਰੀ ਬਾਗ਼ ਵਿਚ ਆਏ। ਡਾ. ਕਿਚਲੂ ਦੇ ਇਸ ਪੇਪਰ ਦਾ ਉਦਘਾਟਨ ਕਰਨ ਨਾਲ ਦੋ ਮੰਤਵ ਪੂਰੇ ਹੋਏ, (1) ਡਾ. ਕਿਚਲੂ ਨੇ ਲੋਕਾਂ ਨੂੰ ਕਾਂਗਰਸ ਤੋਂ ਜਾਣੂ ਕਰਵਾਇਆ, ਅਤੇ (2) ਹਮਦਰਦ ਨੂੰ ਨਵੀਂ ਨੀਤੀ ਦਾ ਬੁਲਾਰਾ ਬਣਾਇਆ ਗਿਆ। ਆਪਣੇ ਉਦਘਾਟਨੀ ਭਾਸ਼ਨ ਵਿਚ ਡਾ. ਕਿਚਲੂ ਨੇ "ਕਾਂਗਰਸ ਦੇ ਸਿਧਾਂਤ ਦੇ ਵਿਸ਼ੇ ਦੇ ਪ੍ਰਕਾਸ਼ ਵਿਚ ਲੋਕਾਂ ਨੂੰ ਇਸ ਲਹਿਰ ਦੇ ਨਿਹਿਤ ਖ਼ਿਆਲ ਤੋਂ ਜਾਣੂ ਕਰਾਇਆ। ਉਹਨਾਂ ਦਾ ਮੁਖ ਮੁੱਦਾ ਸੀ ਕਿ ਲੋਕਾਂ ਨੂੰ ਆਰਥਿਕ ਆਜ਼ਾਦੀ ਲਈ ਲੜਨਾ ਚਾਹੀਦਾ ਹੈ ਅਤੇ ਉਹਨਾਂ ਨੂੰ ਕੋਸਿਆ ਜਿਹੜੇ ਧਰਮ ਤੇ ਰਾਜਨੀਤੀ ਨੂੰ ਮਿਲਾਉਂਦੇ ਹਨ। ਉਹਨਾਂ ਹਿੰਦੂ ਮੁਸਲਮਾਨ ਦੀ ਏਕਤਾ ਤੇ ਬਲ ਦਿਤਾ ਅਤੇ ਐਲਾਨ ਕੀਤਾ ਕਿ ਕਸ਼ਮੀਰ ਅੰਦਰ ਆਜ਼ਾਦੀ ਦੀ ਲਹਿਰ ਅੰਗਰੇਜ਼ਾਂ ਵਿਰੁੱਧ ਹੋਣੀ ਚਾਹੀਦੀ ਹੈ ਜਿਹੜੇ ਲੋਕਾਂ ਦੇ ਦੁਸ਼ਮਣ ਹਨ। ਉਹਨਾਂ ਆਸ ਪ੍ਰਗਟ ਕੀਤੀ ਕਿ ਸ਼ੇਖ਼ ਅਬਦੁੱਲਾ ਅਤੇ ਜੈ ਲਾਲ ਕਿਲਾਮ ਵੱਲੋਂ ਆਜ਼ਾਦੀ ਦੇ ਬੀਜੇ ਹੋਏ ਬੀਜ ਇਕ ਦਿਨ ਵਧਣ ਫੁਲਣਗੇ। ਉਹਨਾਂ ਕਿਹਾ ਕਿ ਜੇਕਰ ਲੋਕ ਰਾਜ ਵਿਚ ਖ਼ੁਸ਼ਹਾਲੀ ਚਾਹੁੰਦੇ ਹਨ ਤਾਂ ਉਹਨਾਂ ਨੂੰ ਭਾਰਤ ਦੀ

ਆਜ਼ਾਦੀ ਦੀ ਜੱਦੋਜਹਿਦ ਵਿਚ ਜੁੜਨਾ ਚਾਹੀਦਾ ਹੈ, ਮੁਸਲਮਾਨਾਂ ਪ੍ਰਤੀ ਉਹਨਾਂ ਦੀ ਸਲਾਹ ਸੀ ਕਿ ਰਾਜ ਵਿਚ ਬਹੁ-ਗਿਣਤੀ ਹੋਣ ਦੇ ਕਾਰਨ ਉਹਨਾਂ ਨੂੰ ਘੱਟ ਗਿਣਤੀ ਦਾ ਵਿਸ਼ਵਾਸ ਜਿਤਣਾ ਚਾਹੀਦਾ ਹੈ।"

ਉਸੇ ਮਹੀਨੇ ਦੀ 5 ਤਾਰੀਖ਼ ਨੂੰ ਸ੍ਰੀ ਪ੍ਰਤਾਪ ਕਾਲਜ ਦੇ ਵਿਦਿਆਰਥੀ ਆਰੀਆ ਸਮਾਜ ਦੇ ਮੰਦਿਰ ਵਿਚ ਇਕੱਠੇ ਹੋਏ ਅਤੇ ਉਹਨਾਂ ਡਾ. ਕਿਚਲੂ ਪਾਸ ਬੇਨਤੀ ਕੀਤੀ "ਕਿ ਉਹ ਸਥਾਨਕ ਨੇਤਾਵਾਂ ਨੂੰ ਰਾਸ਼ਟਰੀ ਨੀਤੀ ਨਿਰਧਾਰਤ ਕਰਨ ਲਈ ਸਹਾਇਤਾ ਕਰਨ", ਜਵਾਬ ਵਿਚ ਡਾ. ਕਿਚਲੂ ਨੇ ਕਿਹਾ ਕਿ "ਸਭ ਕੌਮਾਂ ਆਪਣੀ ਉਨਤੀ ਲਈ ਨੌਜਵਾਨਾਂ ਤੇ ਨਿਰਭਰ ਕਰਦੀਆਂ ਹਨ ਅਤੇ ਕੋਈ ਕਾਰਨ ਨਹੀਂ ਕਿ ਭਾਰਤੀ ਵਿਦਿਆਰਥੀ ਵੀ ਭਾਰਤ ਦੀ ਜੱਦੋਜਹਿਦ ਵਿਚ ਉਚਿਤ ਹਿੱਸਾ ਨਾ ਪਾਉਣ।"[6]

ਆਉਣ ਵਾਲੇ ਸਾਲਾਂ ਵਿਚ ਡਾ. ਕਿਚਲੂ ਨੇ ਵੱਖ ਵੱਖ ਸਮਰੱਥਾ ਵਿਚ ਕਸ਼ਮੀਰੀ ਨੇਤਾਵਾਂ ਦੀ ਸਹਾਇਤਾ ਕੀਤੀ। ਜੰਮੂ ਅਤੇ ਕਸ਼ਮੀਰ ਦੇ ਰਾਜ ਵਿਚ ਸਿਵਲ ਨਾ-ਫ਼ਰਮਾਨੀ ਅੰਦੋਲਨ ਸਮੇਂ ਜੰਮੂ ਦੇ ਲੋਕਾਂ ਵੱਲੋਂ 24 ਸਤੰਬਰ, 1943 ਵਿਚ ਇਕ ਭਾਰੀ ਜਲੂਸ ਕੱਢਿਆ ਗਿਆ। ਇਸ ਜਲੂਸ ਤੇ ਪਹਿਲੇ ਲਾਠੀ ਚਾਰਜ ਹੋਇਆ ਅਤੇ ਫਿਰ ਡਿਸਟਿਰਿਕਟ ਮੈਜਿਸਟਰੇਟ ਵੱਲੋਂ ਗੋਲੀ ਦੇ ਆਦੇਸ਼ ਦਿਤੇ ਗਏ ਜਿਸ ਨਾਲ ਨੌਂ ਵਿਅਕਤੀ ਮਾਰੇ ਗਏ। ਇਸ ਉਪਰੰਤ ਮਹਾਰਾਜਾ ਸਾਹਿਬ ਨੇ ਇਕ ਆਜ਼ਾਦ ਇਨਕੁਆਇਰੀ ਕਮੇਟੀ ਦਾ ਗਠਨ ਕੀਤਾ ਜਿਸ ਦੀ ਪ੍ਰਧਾਨਗੀ ਸਰ ਗੋਵਿੰਦ ਮਦ-ਗੋਅੰਕਰ ਪਟਨਾ ਹਾਈ ਕੋਰਟ ਦੇ ਸਾਬਕਾ ਜੱਜ ਨੇ ਕੀਤੀ। ਲੋਕਾਂ ਦੇ ਮੁਕੱਦਮੇ ਦੀ ਪੈਰਵੀ ਡਾ. ਕਿਚਲੂ ਨੇ ਕੀਤੀ। ਨਤੀਜੇ ਵਜੋਂ ਇਸ ਕਮੇਟੀ ਦੇ ਸਿੱਟੇ ਜੰਮੂ ਅਤੇ ਕਸ਼ਮੀਰ ਸਰਕਾਰ ਦੇ ਵਿਰੁੱਧ ਸਨ।

ਇਸ ਤਰ੍ਹਾਂ ਕਸ਼ਮੀਰ ਦੇ ਨੇਤਾਵਾਂ ਨੇ ਇਹ ਬੇਨਤੀ ਕੀਤੀ ਕਿ ਉਹ ਉਹਨਾਂ ਦੇ ਏਲਚੀ ਬਣਨ। ਇਸ ਲਈ ਡਾ. ਕਿਚਲੂ ਆਪਣੇ ਡਾਕਟਰ ਬਾਲ ਕ੍ਰਿਸ਼ਨ (ਸ੍ਰੀ ਕੇਦਾਰ ਨਾਥ ਸਹਿਗਲ ਉਰਫ਼ ਸਿਆਹ ਪੋਸ਼—ਪੰਜਾਬ ਦੇ ਨੇਤਾ ਦਾ ਦਾਮਾਦ) ਸਹਿਤ ਸਿੱਧੇ ਨਹਿਰੂ ਪਾਸ ਗਏ ਅਤੇ ਉਹਨਾਂ ਨੂੰ ਕਸ਼ਮੀਰ ਦੇ ਮਹਾਰਾਜ ਹਰੀ ਸਿੰਘ ਦੇ ਸ਼ੱਕੀ ਵਤੀਰੇ ਬਾਰੇ ਜਾਣੂ ਕਰਵਾਇਆ। ਉਹਨਾਂ ਨਹਿਰੂ ਨੂੰ ਯਾਦ ਕਰਾਇਆ ਕਿ ਨੈਸ਼ਨਲ ਕਾਨਫ਼ਰੰਸ ਸਹੀ ਸੰਗਠਨ ਹੈ ਅਤੇ ਕਸ਼ਮੀਰੀ ਲੋਕਾਂ ਦੀ ਪ੍ਰਤੀਨਿਧਤਾ ਕਰਦੀ ਹੈ। ਇਹ ਚਾਹੁੰਦੀ ਹੈ ਕਸ਼ਮੀਰ ਦਾ ਵਿਲੈ ਭਾਰਤ ਨਾਲ ਹੋ ਜਾਵੇ। ਤਲਤ ਕਿਚਲੂ (ਡਾ. ਕਿਚਲੂ ਦੇ ਵੱਡੇ ਲੜਕੇ) ਅਨੁਸਾਰ ਡਾ. ਕਿਚਲੂ ਅਤੇ ਨਹਿਰੂ ਵਿਚਕਾਰ ਇਹ ਗੱਲਬਾਤ ਹੋਈ। ਡਾ. ਕਿਚਲੂ ਨੇ ਨਹਿਰੂ ਨੂੰ ਕਿਹਾ ਕਿ, "ਕਸ਼ਮੀਰ ਵਿਚ ਹਾਲਤ ਬਹੁਤ ਨਾਜ਼ਕ ਹੈ। ਮੈਂ ਤੁਹਾਡੇ ਪਾਸ ਏਲਚੀ, ਤੁਹਾਡੇ ਦੋਸਤ ਅਤੇ ਸਭ ਤੋਂ ਵੱਧ ਭਾਰਤ ਦੇ ਸ਼ਹਿਰੀ ਦੇ ਤੌਰ ਤੇ ਆਇਆ ਹਾਂ ਅਤੇ ਮੈਂ ਤੁਹਾਨੂੰ ਦੱਸਦਾ ਹਾਂ ਕਿ ਦੋ

ਦਿਨ ਜਾਂ ਵੱਧ ਤੋਂ ਵੱਧ ਜੇ ਤੁਹਾਡੀ ਕਿਸਮਤ ਚੰਗੀ ਹੋਵੇ ਤਾਂ ਤਿੰਨ ਦਿਨ ਲੰਘਣਗੇ, ਜ਼ਰਾ ਦੇਰ ਹੋਈ ਤਾਂ ਤੁਹਾਥੋਂ ਕਸ਼ਮੀਰ ਖੁੱਸ ਜਾਵੇਗਾ।" ਨਹਿਰੂ ਤਾਂ ਪਾਕਿਸਤਾਨ ਨਾਲ 'ਠਹਿਰਾਓ' ਦੇ ਸਮਝੌਤੇ ਨਾਲ ਸੰਤੁਸ਼ਟ ਸੀ ਅਤੇ ਉਹ ਸੁਣ ਕੇ ਬੌਖ਼ਲਾ ਗਿਆ— "ਇਹ ਕੀ ਸਟੰਟ ਹੈ ?" ਉਹਨਾਂ ਆਪਣੇ ਅੰਦਾਜ਼ ਵਿਚ ਕਿਹਾ, "ਹੁਣ ਮੈਂ ਤੁਹਾਨੂੰ 'ਇਕ ਦੋਸਤ' ਵਜੋਂ ਨਹੀਂ ਸਗੋਂ ਭਾਰਤ ਦੇ ਪ੍ਰਧਾਨ ਮੰਤਰੀ ਵਜੋਂ ਕਹਿੰਦਾ ਹਾਂ ਕਿ ਜੇਕਰ ਕਸ਼ਮੀਰ ਜਾਂਦਾ ਰਿਹਾ ਤਾਂ ਮੈਂ ਉਸ ਲਈ ਤੁਹਾਨੂੰ ਜ਼ਿੰਮੇਵਾਰ ਠਹਿਰਾਵਾਂਗਾ।" ਡਾ. ਕਿਚਲੂ ਨੇ ਉਹਨਾਂ ਨੂੰ ਕਿਹਾ ਕਿ ਮੰਤਰੀ ਮੰਡਲ ਦੀ ਹੰਗਾਮੀ ਇਕੱਤਰਤਾ ਬੁਲਾਓ। ਤਲਤ ਕਿਚਲੂ ਦੇ ਬਿਆਨ ਦੀ ਪੁਸ਼ਟੀ ਸ੍ਰੀ ਭੁਪਿੰਦਰ ਕੁਮਾਰ ਦੱਤਾ, ਇਕ ਮਹਾਨ ਇਨਕਲਾਬੀ ਫ਼ਰੀਡਮ ਫ਼ਾਈਟਰ ਨੇ ਕੀਤੀ ਅਤੇ ਇਹਨਾਂ ਸਤਰਾਂ ਦੇ ਲਿਖਾਰੀ ਨੂੰ ਲਿਖਿਆ, "ਜਦੋਂ ਮੈਂ ਤੁਹਾਡੇ ਪਿਤਾ ਨੂੰ ਮਰਹੂਮ ਸ੍ਰੀ ਰਫ਼ੀ ਅਹਿਮਦ ਕਿਦਵਈ ਦੇ ਘਰ ਵਿਖੇ ਮਿਲਿਆ ਤਾਂ ਉਹਨਾਂ ਨੇ ਮੈਨੂੰ ਕਿਹਾ ਕਿ ਉਹ ਸ੍ਰੀਨਗਰ ਤੋਂ ਨਹਿਰੂ ਨੂੰ ਮਿਲਣ ਲਈ ਆਏ ਹਨ। ਜਦੋਂ ਉਹ ਮਿਲੇ ਤਾਂ ਡਾ. ਕਿਚਲੂ ਨੇ ਕਿਹਾ, "ਜਵਾਹਰ ਜੇ ਤੂੰ ਕਸ਼ਮੀਰ ਨੂੰ ਬਚਾਉਣਾ ਚਾਹੁੰਦਾ ਹੈਂ ਤਾਂ ਤੁਰੰਤ ਹੀ ਹਵਾਈ ਅਤੇ ਹਥਿਆਰਬੰਦ ਫ਼ੌਜ ਭੇਜੋ।"[6]

1948 ਦੇ ਅੰਤ ਅਤੇ 1949 ਦੇ ਆਰੰਭ ਵਿਚ ਸ੍ਰੀਮਤੀ ਜ਼ੁਬੇਦਾ ਖੁਰਸ਼ੀਦ ਮੰਟੋ, ਡਾ. ਕਿਚਲੂ ਦੀ ਲੜਕੀ, ਪਾਕਿਸਤਾਨ ਤੋਂ ਮਿਲਣ ਆਈ। ਇਕ ਦਿਨ, ਜਦੋਂ ਉਹ 12 ਵਿਲਿੰਗਡਨ ਕਰੀਸੈਂਟ ਵਿਖੇ ਠਹਿਰੀ ਹੋਈ ਸੀ ਤਾਂ ਉਹ ਬੇਗ਼ਮ ਕਿਚਲੂ ਨੂੰ ਨਾਲ ਲੈ ਕੇ ਪੰਡਿਤ ਨਹਿਰੂ ਨੂੰ ਮਿਲਣ ਗਈ। ਉਹਨਾਂ ਦਾ ਸੁਆਗਤ ਸ਼ੇਖ਼ ਅਬਦੁੱਲਾ ਨੇ ਕੀਤਾ ਜਿਹੜੇ ਡਰਾਇੰਗ ਰੂਮ ਵਿਚੋਂ ਬਾਹਰ ਆਏ। ਉਹਨਾਂ ਦੱਸਿਆ ਕਿ ਡਾ. ਕਿਚਲੂ ਨੇ ਸਦਾ ਸਾਡੀ ਸਹਾਇਤਾ ਕੀਤੀ ਹੈ। ਇਥੋਂ ਤਕ ਕਿ ਸੰਕਟ ਸਮੇਂ, ਸਿਹਤ ਦੀ ਖ਼ਰਾਬੀ ਦੇ ਬਾਵਜੂਦ, ਸਭ ਕੁਝ ਕਸ਼ਮੀਰ ਵਿਚ ਛੱਡ ਕੇ ਉਹ ਦਿੱਲੀ ਵਿਚ ਜਵਾਹਰ ਲਾਲ ਨੂੰ ਮਿਲੇ।

ਨਵੀਂ ਨਵੀਂ ਬਣੀ ਕਸ਼ਮੀਰ ਦੀ ਸਰਕਾਰ ਕਰੀਬ ਕਰੀਬ ਦੀਵਾਲੀਆ ਸੀ ਅਤੇ ਭਾਰਤ ਸਰਕਾਰ ਪਾਸੋਂ ਮਾਇਕ ਸਹਾਇਤਾ ਦੀ ਸਖ਼ਤ ਲੋੜ ਮਹਿਸੂਸ ਕਰਦੀ ਹੈ। ਇਸ ਲਿਖਾਰੀ ਨੂੰ ਯਾਦ ਹੈ ਕਿ ਕਿਵੇਂ ਸ਼ੇਖ਼ ਅਬਦੁੱਲਾ, ਬਖਸ਼ੀ ਗੁਲਾਮ ਮੁਹੰਮਦ ਅਤੇ ਜੀ. ਐਮ. ਸਾਦਿਕ, ਕਸ਼ਮੀਰ ਦੇ ਤਿੰਨ ਸਿਰਕੱਢ ਨੇਤਾ, 1948-50 ਵਿਚ ਬਾਕਾਇਦਾ ਡਾ. ਕਿਚਲੂ ਨਾਲ ਮਿਲਣ ਆਉਂਦੇ ਰਹੇ। ਇਸ ਮੁਲਾਕਾਤ ਦਾ ਮੁਖ ਕਾਰਨ ਇਹ ਸੀ ਕਿ ਉਹ ਚਾਹੁੰਦੇ ਸਨ ਕਿ ਡਾ. ਕਿਚਲੂ ਉਹਨਾਂ ਦੇ ਬੁਲਾਰੇ ਦਾ ਕੰਮ ਕਰਨ। ਸਰਦਾਰ ਪਟੇਲ ਅਤੇ ਅਇੰਗਰ ਦਾ ਕਸ਼ਮੀਰ ਦੇ ਨੇਤਾਵਾਂ ਨਾਲ ਕੋਈ ਸੰਪਰਕ ਨਹੀਂ ਸੀ ਇਸ ਲਈ ਕੋਈ ਵਿਚੋਲਾ ਜ਼ਰੂਰੀ ਸੀ।

ਗੁਲਾਮ ਮੁਹੰਮਦ ਸਾਦਿਕ ਦੇ ਸੱਦੇ ਤੇ ਡਾ. ਕਿਚਲੂ 1949 ਵਿਚ ਕਸ਼ਮੀਰ

ਗਏ ।* ਭਾਰਤ ਨਾਲ ਕਸ਼ਮੀਰ ਦਾ ਵਿਲੈ ਧਾਰਾ 370 ਦੇ ਆਧਾਰ ਤੇ ਸੀ ਪਰ ਹੁਣ ਇਹ ਸਵਾਲ ਬਾਕੀ ਸੀ ਕਿ ਕਿਹੜੀਆਂ ਵਿਸ਼ੇਸ਼ ਤਾਕਤਾਂ ਅਤੇ ਸਟੇਟਸ ਕਸ਼ਮੀਰ ਨੂੰ ਦੇਣੀਆਂ ਹਨ । ਜਲਦੀ ਹੀ ਸ਼ੇਖ ਅਬਦੁੱਲਾ ਡਾ. ਕਿਚਲੂ ਨੂੰ ਮਿਲੇ ਅਤੇ ਇਸਦੇ ਨਾਲ ਹੀ ਅਫ਼ਜ਼ਲ ਬੇਗ ਨੇ ਵੀ ਮਿਲ ਕੇ ਡਾ. ਕਿਚਲੂ ਪਾਸੋਂ ਸਲਾਹ ਅਤੇ ਅਗਵਾਈ ਮੰਗੀ ਕਿ ਕੇਂਦਰ ਰਾਜ ਦੇ ਸੰਬੰਧ ਕਿਹੋ ਜਿਹੇ ਹੋਣੇ ਚਾਹੀਦੇ ਹਨ । ਅੱਗੋਂ ਇਕੱਤਰਤਾਵਾਂ ਸ਼ੇਖ਼ ਅਬਦੁੱਲਾ ਦੇ ਘਰ ਹੁੰਦੀਆਂ ਅਤੇ ਡਾ. ਕਿਚਲੂ ਨੂੰ ਕੇਂਦਰ ਨਾਲ ਸਾਲਸੀ ਕਰਨ ਲਈ ਕਿਹਾ ਗਿਆ । ਡਾ. ਕਿਚਲੂ ਨੇ ਉਹਨਾਂ ਦਾ ਬੁਲਾਰਾ ਬਣਨਾ ਸਵੀਕਾਰ ਕਰ ਲਿਆ ਅਤੇ ਉਹਨਾਂ ਨਾਲ ਬਖਸ਼ੀ ਗੁਲਾਮ ਮੁਹੰਮਦ, ਸ੍ਰੀ ਅਫ਼ਜ਼ਲ ਬੇਗ ਅਤੇ ਜਸਟਿਸ ਸ਼ਾਹਮੀਰੀ ਦਿੱਲੀ ਆਏ ਅਤੇ ਗੋਪਾਲਸਵਾਮੀ ਅਇੰਗਰ ਨੂੰ ਮਿਲੇ (ਉਹ ਸੰਚਾਰ ਮੰਤਰੀ ਸਨ ਅਤੇ ਨਹਿਰੂ ਦੇ ਵਿਸ਼ਵਾਸਪਾਤਰ ਸਨ) । ਇਹ ਕਸ਼ਮੀਰ ਦੇ ਸਾਬਕਾ ਦੀਵਾਨ (ਮੁਖ ਮੰਤਰੀ) ਵੀ ਸਨ ਅਤੇ ਕਸ਼ਮੀਰੀ ਨੇਤਾਵਾਂ ਅਨੁਸਾਰ ਇਹ ਕੁਝ ਅੱਖੜ ਪ੍ਰਕਾਰ ਦੇ ਸਨ । ਪਿਛਲੇ ਪੱਖਪਾਤ ਕਾਰਨ ਉਹ ਸ਼ੇਖ ਅਬਦੁੱਲਾ ਦੇ ਖਿਲਾਫ਼ ਸਨ । ਡਾ. ਕਿਚਲੂ ਦੂਜੇ ਕਸ਼ਮੀਰੀ ਲੀਡਰਾਂ ਸਹਿਤ ਸ੍ਰੀ ਗੋਪਾਲਸਵਾਮੀ ਅਇੰਗਰ ਨੂੰ ਮਿਲੇ । ਉਪਰੰਤ ਤਲਤ ਕਿਚਲੂ ਨੂੰ ਦੱਸਿਆ ਕਿ "ਉਹ ਬਹੁਤ ਖ਼ੁਸ਼ ਸਨ । ਮੈਂ ਉਹ ਕੁਝ ਕਰ ਦਿਤਾ ਹੈ ਜੋ ਕੁਝ ਉਹ ਚਾਹੁੰਦੇ ਸਨ । ਅੱਗੋਂ ਅਫ਼ਜ਼ਲ ਬੇਗ ਆਏ ਅਤੇ ਜੱਜ ਦੀ ਪੇਸ਼ਕਸ਼ ਕੀਤੀ ਜਿਹੜੀ ਉਹਨਾਂ ਦੀ ਠੁਕਰਾਈ ਹੋਈ ਸੀ ।

ਹੁਣ ਫਿਰ ਕਸ਼ਮੀਰ ਸਰਕਾਰ ਦੀ ਆਰਥਿਕ ਹਾਲਤ ਭੈੜੀ ਸੀ । ਬਖਸ਼ੀ ਗ਼ੁਲਾਮ ਮੁਹੰਮਦ ਅਤੇ ਜੀ. ਐਮ. ਸਾਦਿਕ ਮੁੜ ਡਾ. ਕਿਚਲੂ ਤੇ ਨਿਰਭਰ ਹੋਏ । ਸ਼ੇਖ਼ ਅਬਦੁੱਲਾ ਨੇ ਪਹਿਲਾਂ ਖਵਾਜਾ ਅਹਿਸਾਨ ਉਲਾਹ ਨੂੰ ਭੇਜਿਆ ਕਿ ਸੰਖੇਪ ਤੌਰ ਤੇ ਪਟੇਲ ਅਤੇ ਨਹਿਰੂ ਨਾਲ ਹੋਈ ਚਿੱਠੀ ਪੱਤਰ ਬਾਰੇ ਜਾਣੂ ਕਰਾਉਣ । ਸ਼ੇਖ਼ ਅਬਦੁੱਲਾ ਇਹ ਵੀ ਜਾਨਣਾ ਚਾਹੁੰਦੇ ਸਨ ਕਿ ਕੀ ਡਾਕਟਰ ਸਾਹਿਬ ਉਹਨਾਂ ਨੂੰ ਮਿਲਣਾ ਚਾਹੁੰਦੇ ਹਨ ? ਡਾ. ਕਿਚਲੂ ਨੇ ਮੁੜ ਸ਼ੇਖ ਅਬਦੁੱਲਾ ਨੂੰ ਮਿਲਣਾ ਸਵੀਕਾਰ ਕਰ ਲਿਆ । ਸ਼ੇਖ ਅਬਦੁੱਲਾ ਦਿੱਲੀ ਆਇਆ ਅਤੇ ਉਹਨਾਂ ਨੂੰ ਦੱਸਿਆ ਕਿ ਕੇਂਦਰ ਕਸ਼ਮੀਰ ਸਰਕਾਰ ਤੇ ਰਾਜਸੀ ਦਬਾਓ ਪਾ ਰਿਹਾ ਸੀ ਅਤੇ ਰਾਜ ਨੂੰ ਮਿਲਦੀ ਆਰਥਿਕ ਸਹਾਇਤਾ ਵਿਚ ਰੋਕ ਬਣ ਰਿਹਾ ਸੀ । ਇਸ ਪ੍ਰਕਾਰ ਸਰਕਾਰ ਲਈ ਕੰਮ ਚਲਾਉਣਾ ਮੁਸ਼ਕਿਲ ਸੀ । ਉਹਨਾਂ ਡਾ. ਕਿਚਲੂ ਨੂੰ ਬੇਨਤੀ ਕੀਤੀ ਕਿ ਸਾਲਸੀ ਕਰਨ ।

---

* ਗ਼ੁਲਾਮ ਮੁਹੰਮਦ ਸਾਦਿਕ ਨੇ ਕਹਾ ਭੇਜਿਆ ਕਿ ਕਾਨੂੰਨੀ ਸਲਾਹਕਾਰ ਜਾਂ ਚੀਫ਼ ਜਸਟਿਸਸ਼ਿਪ ਦੀ ਪੇਸ਼ਕਸ਼ ਕੀਤੀ ਜਾਵੇਗੀ ਕਿਉਂਕਿ ਡਾ. ਕਿਚਲੂ ਆਰਥਿਕ ਸੰਕਟ ਵਿਚ ਸਨ ।

ਸ਼ੇਖ਼ ਅਬਦੁੱਲਾ ਨੇ ਉਹਨਾਂ ਨੂੰ ਦੱਸਿਆ ਕਿ ਪੰਡਤ ਨਹਿਰੂ ਵੀ ਕਸ਼ਮੀਰ ਦੇ ਮਾਮਲੇ ਵਿਚ ਦਿਲਚਸਪੀ ਲੈਂਦੇ ਨਹੀਂ ਜਾਪਦੇ ਅਤੇ ਉਹਨਾਂ ਇਸ ਨੂੰ ਸਰਦਾਰ ਪਟੇਲ ਤੇ ਛੱਡ ਦਿਤਾ ਹੈ। ਭਾਰਤੀ ਸਰਮਾਏਦਾਰ ਇਥੇ ਪੈਸਾ ਲਾਉਣ ਤੋਂ ਝਿਜਕਦੇ ਹਨ। ਕਸ਼ਮੀਰ ਦੀ ਹਾਲਤ, ਵਿਸ਼ੇਸ਼ ਕਰਕੇ ਹੜ੍ਹਾਂ ਉਪਰੰਤ ਬਹੁਤ ਵਿਗੜ ਗਈ ਹੈ। ਉਹਨਾਂ ਡਾ. ਕਿਚਲੂ ਪਾਸ ਆਪਣਾ ਪ੍ਰਭਾਵ ਵਰਤਣ ਲਈ ਕਿਹਾ।

ਡਾ. ਕਿਚਲੂ ਨੇ ਸ਼ੇਖ਼ ਅਬਦੁੱਲਾ ਵਲੋਂ ਅਤੇ ਕਸ਼ਮੀਰ ਸਰਕਾਰ ਲਈ ਦਖ਼ਲਅੰਦਾਜ਼ੀ ਕੀਤੀ ਅਤੇ ਕੁਝ ਬੰਬਈ ਦੇ ਵਪਾਰੀਆਂ ਨਾਲ ਗੱਲਬਾਤ ਕੀਤੀ ਕਿ ਉਹ ਕਸ਼ਮੀਰ ਸਰਕਾਰ ਨਾਲ ਵਿਚਾਰ ਕਰਕੇ ਆਪਣਾ ਸਰਮਾਇਆ ਕਸ਼ਮੀਰ ਵਿਚ ਲਾਉਣ ਬਾਰੇ ਦੇਖਣ। ਤਲਤ ਕਿਚਲੂ ਨੂੰ ਅੱਛੀ ਤਰ੍ਹਾਂ ਯਾਦ ਹੈ ਕਿ ਅਮਰੀਕਾ ਵਿਚ ਵੱਟੋ ਮਲ ਟਰੱਸਟ ਦੇ ਪ੍ਰਤੀਨਿਧ ਅਵਿਨਾਸ਼ੀ ਰਾਮ ਨੂੰ ਤਾਰ ਦਿਤੀ ਗਈ ਸੀ। ਇਸਦੇ ਫਲਸਰੂਪ ਡੇਵਡ ਵੱਟੋ ਮਲ ਕਈ ਵਾਰ ਦਿੱਲੀ ਆਏ ਕਿ ਪੂੰਜੀ ਲਾਉਣ ਦੀ ਸਹੂਲਤ ਹੋ ਸਕੇ।

ਸ਼ੇਖ਼ ਅਬਦੁੱਲਾ ਦੀ ਰਾਜਸੀ ਤਾਕਤ ਖ਼ਤਮ ਕਰਨ ਲਈ ਸਰਦਾਰ ਪਟੇਲ ਬਖ਼ਸ਼ੀ ਗ਼ੁਲਾਮ ਮੁਹੰਮਦ ਦੀ ਹਿਮਾਇਤ ਕਰਨ ਲੱਗੇ ਅਤੇ ਜਿਹੜੀ ਮਾਇਕ ਸਹਾਇਤਾ ਸ਼ੇਖ਼ ਅਬਦੁੱਲਾ ਨੇ ਮੰਗੀ ਸੀ ਉਹ ਬਖ਼ਸ਼ੀ ਗੁਲਾਮ ਮੁਹੰਮਦ ਨੂੰ ਦਿਤੀ ਗਈ। ਮੌਲਾਨਾ ਆਜ਼ਾਦ, ਪਹਿਲੇ ਕਸ਼ਮੀਰ ਦੀ ਪ੍ਰਤੀਨਿਧਤਾ ਕਰਦੇ ਸਨ, ਉਪਰੰਤ ਕਸ਼ਮੀਰ ਦੀ ਹਾਈ ਕਮਾਂਡ ਬਣਨ ਨਾਲ, ਧੜੱਲੇਦਾਰ ਸ਼ੇਖ਼ ਅਬਦੁੱਲਾ ਨੂੰ ਅਣਗੌਲਿਆ ਕਰਨ ਲਗੇ। ਇਸ ਤਰ੍ਹਾਂ ਕੇਂਦਰ ਨਾਲ ਖੁੱਲ੍ਹੀ ਟੱਕਰ ਹੋ ਗਈ ਅਤੇ 1953 ਵਿਚ ਉਸ ਨੂੰ ਬਰਤਰਫ਼ ਕਰਕੇ ਕੈਦ ਕਰ ਲਿਆ ਗਿਆ।

1959 ਵਿਚ ਡਾ. ਕਿਚਲੂ ਨੇ ਅੰਤਿਮ ਯਤਨ ਕੀਤਾ ਕਿ ਕਸ਼ਮੀਰ ਦੇ ਅੰਦਰ ਰਾਜਸੀ ਮਾਮਲਿਆਂ ਵਿਚ ਸੁਲਹ ਸਫਾਈ ਹੋ ਸਕੇ। ਸ਼ੇਖ਼ ਅਬਦੁੱਲਾ ਦੀ ਲੰਮੇ ਸਮੇਂ ਦੀ ਕੈਦ ਨੇ ਕਈ ਕਾਂਗਰਸੀਆਂ ਨੂੰ ਵੀ ਚਿੜ੍ਹਾ ਦਿਤਾ। ਉਹਨਾਂ ਦਾ ਖ਼ਿਆਲ ਸੀ ਕਿ ਸ਼ੇਖ਼ ਅਬਦੁੱਲਾ ਦੀ ਕੈਦ ਕਾਰਨ ਕਸ਼ਮੀਰ ਅੰਦਰ ਗੜਬੜੀ ਦੀ ਹਾਲਤ ਵੱਧ ਸਕਦੀ ਹੈ ਅਤੇ ਅਜਿਹਾ ਭਾਰਤ ਦੇ ਰਾਜਸੀ ਹਿੱਤ ਵਿਚ ਨਹੀਂ ਹੋਵੇਗਾ। ਬਹਾਦਰ ਅਤੇ ਦਲੇਰ ਕਾਂਗਰਸੀ ਨੇਤਾ ਮ੍ਰਿਦੁਲਾ ਸਰਾਭਾਈ ਨੇ, ਜਿਹੜੀ ਕਾਂਗਰਸ ਦੀ ਜਨਰਲ ਸਕੱਤਰ ਵੀ ਰਹੀ ਹੈ, ਸ਼ੇਖ਼ ਅਬਦੁੱਲਾ ਦਾ ਮਾਮਲਾ ਆਪਣੇ ਹੱਥ ਵਿਚ ਲਿਆ ਅਤੇ ਉਹਨਾਂ ਦੀ ਰਿਹਾਈ ਲਈ ਜੱਦੋਜਹਿਦ ਕੀਤੀ। ਉਸ ਨੂੰ ਵੀ ਕੈਦ ਕਰ ਲਿਆ ਗਿਆ। ਉਸ ਦੀ ਰਿਹਾਈ ਤੇ ਮ੍ਰਿਦੁਲਾ ਸਰਾਭਾਈ ਨੇ ਫੇਰ ਇਹ ਮਾਮਲਾ ਆਪਣੇ ਹੱਥ ਲਿਆ ਅਤੇ ਡਾ. ਕਿਚਲੂ ਨੂੰ ਵਿਸ਼ਵਾਸ ਦਿਲਾਇਆ ਕਿ ਕਸ਼ਮੀਰ ਦਾ ਮਾਮਲਾ ਕੌਮਾਂਤਰੀ ਪ੍ਰਤੀਕਿਰਿਆ ਵਲ ਜਾ ਸਕਦਾ ਹੈ ਜਿਸ ਕਾਰਨ ਸੰਸਾਰ ਦੀ ਅਮਨ ਸ਼ਾਂਤੀ ਨੂੰ ਖ਼ਤਰਾ ਹੋ ਸਕਦਾ ਹੈ, ਇਸ ਲਈ ਜ਼ਰੂਰੀ ਹੈ ਕਿ ਸ਼ੇਖ਼ ਅਬਦੁੱਲਾ ਨੂੰ ਛੱਡ ਦਿਤਾ ਜਾਵੇ।

ਸ਼ੇਖ਼ ਅਬਦੁੱਲਾ ਦੇ ਸੱਦੇ ਤੇ ਡਾ. ਕਿਚਲੂ ਜੂਨ 1959 ਵਿਚ ਕਸ਼ਮੀਰ ਗਏ, ਸ੍ਰੀਨਗਰ ਵਿਚ ਉਹਨਾਂ ਬਖ਼ਸ਼ੀ ਗ਼ੁਲਾਮ ਮੁਹੰਮਦ ਨਾਲ ਦੋ ਘੰਟੇ ਗੱਲਬਾਤ ਕੀਤੀ। ਕਸ਼ਮੀਰ ਵਿਚ ਦੋ ਮਹੀਨੇ ਠਹਿਰਨ ਦੌਰਾਨ ਡਾ. ਕਿਚਲੂ ਅਬਦੁੱਲਾ ਦੇ ਹਾਮੀ ਪਲੇਬੇਸਾਈਟ ਫ਼ਰੰਟ ਦੇ ਪ੍ਰਤੀਨਿਧੀਆਂ ਨੂੰ ਵੀ ਮਿਲੇ। ਡਾ. ਕਿਚਲੂ ਦੇ ਯਤਨ ਥੋੜ੍ਹੇ ਸਮੇਂ ਲਈ ਨਹਿਰੂ ਅਬਦੁੱਲਾ ਸਮਝੌਤੇ ਦੇ ਫਲ ਸਾਹਮਣੇ ਲਿਆਏ।

II

ਦੂਜੀ ਵਿਸ਼ਵ ਜੰਗ ਉਪਰੰਤ ਸਾਮਰਾਜ ਨਵੇਂ ਪੜਾਅ ਵਿਚ ਦਾਖ਼ਲ ਹੋਇਆ ਅਤੇ ਇਸ ਨੇ ਦੋ ਰਾਹਾਂ ਵਿਚੋਂ ਇਕ ਨੂੰ ਚੁਨਣਾ ਸੀ। ਲੋਕਤੰਤਰ ਤਾਕਤਾਂ ਨਾਲ ਜੰਗ ਜਿਹੜੀਆਂ ਅਮਰੀਕਾ ਦੀ ਅਗਵਾਈ ਹੇਠ ਪੱਛਮੀ ਅਲਪਤੰਤਰੀ ਰਾਜਾਂ ਲਈ ਗੰਭੀਰ ਖ਼ਤਰਾ ਬਣ ਰਹੀਆਂ ਸਨ। ਜਾਂ ਅਮਨ ਸ਼ਾਂਤੀ ਜਿਹੜੀ ਸਰਮਾਏਦਾਰੀ ਹਿੱਤਾਂ ਦੇ ਲਈ ਘਾਤਕ ਸੀ ਕਿਉਂ ਜੋ ਭਾਰੀ ਲਾਭ ਤਾਂ ਉਸ ਹਾਲਤ ਵਿਚ ਹੀ ਹੋ ਸਕਦਾ ਸੀ ਜੇਕਰ ਠੰਡੀ ਜੰਗ ਦਾ ਵਾਤਾਵਰਣ ਬਣਿਆ ਰਹੇ। ਇਹ ਠੀਕ ਹੈ ਕਿ ਲੋਕਤੰਤਰੀ ਤਾਕਤਾਂ ਅਮਨ ਦੇ ਹੱਕ ਵਿਚ ਸਨ। ਜੇਕਰ ਜੰਗ ਨਾ ਵੀ ਟਾਲੀ ਗਈ ਤਾਂ ਇਹ ਜੰਗ ਸਾਮਰਾਜੀਆਂ ਅਤੇ ਉਹਨਾਂ ਦੇ ਉਕਸਾਏ ਹੋਏ ਅਨਸਰ ਨਾਲ ਹੋਵੇਗੀ।

ਇਸ ਲਈ ਅਮਨ ਦੇ ਹਾਮੀਆਂ ਦੀ ਲਹਿਰ ਜ਼ਰੂਰੀ ਸੀ। ਨਾ ਕੇਵਲ ਇਸ ਲਈ ਕਿ ਅਤਿਵਾਦੀ ਅਤੇ ਖੱਬੇ ਪੱਖੀ ਤਾਕਤਾਂ ਨੂੰ ਗਤੀਸ਼ੀਲ ਕੀਤਾ ਜਾਵੇ, ਪਰ ਉਹਨਾਂ ਨੂੰ ਵੀ ਜਿਹੜੇ ਵਿਸ਼ਵ ਅਮਨ ਦੇ ਹਾਮੀ ਹਨ, ਭਾਵੇਂ ਉਹ ਕਮਿਊਨਿਸਟ, ਖੱਬੇ ਪੱਖੀ, ਪ੍ਰਗਤੀਵਾਦੀ ਜਾਂ ਨਿਰਪੱਖ ਹੋਣ।

ਮਾਰਸ਼ਲ ਸਟਾਲਿਨ ਨੇ ਵਿਸ਼ਵ ਅਮਨ ਲਹਿਰ ਅਗਸਤ 1948 ਵਿਚ ਵਾਰਸਾ ਵਿਖੇ ਪ੍ਰੋਫ਼ੈਸਰ ਫ਼ਰੈਡਰਿਕ ਜੂਲੀਅਟ ਕੂਰੀ ਦੀ ਪ੍ਰਮੁਖਤਾ ਹੇਠ ਕਾਇਮ ਕੀਤੀ। ਉਹਨਾਂ ਐਲਾਨ ਕੀਤਾ ਕਿ ਅਮਨ ਤਾਂ ਹੀ ਸੰਭਾਲਿਆ ਅਤੇ ਇਕੱਠਾ ਕੀਤਾ ਜਾ ਸਕੇਗਾ ਜੇਕਰ ਇਸ ਉਦੇਸ਼ ਨੂੰ ਲੋਕ ਆਪਣੇ ਹੱਥਾਂ ਵਿਚ ਲੈਣ ਅਤੇ ਅੰਤ ਤਕ ਇਸਦੀ ਰੱਖਿਆ ਕਰਨ। ਜੰਗ ਨਾ ਟਾਲਣ ਵਾਲੀ ਹੋ ਜਾਵੇਗੀ ਜੇਕਰ ਜੰਗਬਾਜ਼ ਉਹਨਾਂ ਨੂੰ ਇਕ ਹੋਰ ਵਿਸ਼ਵਜੰਗ ਦੀ ਲਪੇਟ ਵਿਚ ਲੈ ਆਉਣਗੇ।

ਹਾਲਾਤ ਨੇ ਅਜਿਹੀ ਲਹਿਰ ਦੀ ਮੰਗ ਕੀਤੀ ਜਿਹੜੀ ਰਵਾਇਤਾਂ ਲੀਹਾਂ ਤੇ ਸੰਗਠਿਤ ਨਹੀਂ ਕੀਤੀ ਗਈ ਸੀ ਸਗੋਂ ਸੈਨਿਕ ਤਰਫ਼ਦਾਰੀ ਲਹਿਰ ਹੋਵੇਗੀ ਜਿਹੜੀ ਵਿਸ਼ਵ ਦੇ ਲੋਕਾਂ ਦੇ ਹੱਕਾਂ ਲਈ ਲੜੇਗੀ ਤਾਂ ਜੋ ਉਹ ਨਿਊਕਲਿਆਈ ਬੰਬ ਦੇ ਖ਼ਤਰੇ ਤੋਂ ਆਜ਼ਾਦ ਜੀਅ ਸਕਣ। ਕੇਵਲ ਅਮਨ ਦੀਆਂ ਤਾਕਤਾਂ ਹੀ ਸਾਮਰਾਜੀਆਂ ਨੂੰ ਰੋਕ ਸਕਦੀਆਂ ਹਨ, ਖ਼ਾਸ ਕਰ ਅਮਰੀਕਨਾਂ ਨੂੰ ਤਾਂ ਜੋ ਸੰਸਾਰ ਤੀਜੀ ਵਿਸ਼ਵ ਜੰਗ ਦੀ ਲਪੇਟ ਵਿਚ ਨਾ ਆ ਸਕੇ।

ਆਮ ਲੋਕਾਂ ਦੀ ਰਾਏ ਨੂੰ ਗਤੀਸ਼ੀਲ ਕਰਨ ਲਈ ਅਜਿਹੇ ਨੇਤਾਵਾਂ ਦੀ ਲੋੜ

ਸੀ ਜਿਹੜੇ ਅਮਨ ਦੇ ਉਦੇਸ਼ ਲਈ ਲਗਨ ਰੱਖਦੇ ਹੋਣ, ਲੋਕਾਂ ਦੇ ਦਿਲਾਂ ਅੰਦਰ ਜੰਗ ਲਈ ਨਫ਼ਰਤ ਪੈਦਾ ਕਰ ਸਕਣ ਅਤੇ ਸਮਾਜ ਦੇ ਕਈ ਵਰਗਾਂ ਨੂੰ ਅਮਨ ਸ਼ਾਂਤੀ ਲਈ ਸੰਗਠਿਤ ਕਰ ਸਕਣ। ਅਜਿਹੀ ਲਹਿਰ ਲਈ ਭਾਰਤ ਵਿਚ ਉਚਿਤ ਨੇਤਾ ਡਾ. ਕਿਚਲੂ ਸਨ। ਉਹ ਗਾਂਧੀਵਾਦੀ ਅਤੇ ਖੱਬੇਪੱਖੀ ਸੀ, ਸਾਮਰਾਜ ਵਿਰੋਧੀ ਅਤੇ ਇਸ ਨਾਤੇ ਉਹ ਵਿਲੱਖਣ ਸੁਮੇਲ ਵਾਲਾ ਸੀ। ਭਾਰਤ ਵਿਚ ਅਮਨ ਦੀਆਂ ਤਾਕਤਾਂ ਨੂੰ ਗਤੀਸ਼ੀਲ ਕਰਨ ਲਈ ਉਹਨਾਂ ਮਹੱਤਵਪੂਰਨ ਯੋਗਦਾਨ ਦਿਤਾ। ਉਹ ਇਕ ਅਜਿਹੀ ਹਸਤੀ ਸਨ ਜਿਹੜੇ ਸੰਪਰਦਾਇਕਤਾ ਅਤੇ ਏਕਤਾ ਏਸ਼ੀਆ ਦੀਆਂ ਕੌਮਾਂ ਅੰਦਰ ਪੈਦਾ ਕਰ ਸਕਦੇ ਸਨ। ਉਹ ਅਫ਼ਰੀਕਾ ਏਸ਼ਿਆਈ ਏਕਤਾ ਲਿਆ ਸਕਦੇ ਸਨ।

ਅੰਗਰੇਜ਼ ਸਰਕਾਰ ਵਿਰੁੱਧ ਨਿਡਰ ਜੱਦੋਜਹਿਦ ਕਾਰਨ ਉਹਨਾਂ ਦੀ ਪ੍ਰਸਿੱਧੀ ਭਾਰਤ ਵਿਚ ਬਹੁਤ ਸੀ ਕਿਉਂ ਜੋ ਉਹਨਾਂ ਦੇ ਵਿਚਾਰ ਪ੍ਰਗਤੀਵਾਦੀ ਸਨ। ਭਾਰਤ ਦੇ ਆਮ ਲੋਕ ਅਤੇ ਬੁੱਧੀਜੀਵੀ ਉਹਨਾਂ ਦੇ ਅਨੁਯਾਈ ਸਨ ਅਤੇ ਵੱਖ ਵੱਖ ਰਾਜਸੀ ਖ਼ਿਆਲਾਂ ਦੇ ਲੋਕ ਵੀ ਉਹਨਾਂ ਤੇ ਮਾਣ ਕਰਦੇ ਸਨ। ਪਰ ਡਾ. ਕਿਚਲੂ ਲਈ ਅਮਨ ਲਹਿਰ ਦੇ ਮੰਤਵ ਪੂਰੇ ਨਹੀਂ ਹੋ ਸਕਦੇ ਸਨ ਜਦੋਂ ਭਾਰਤ ਜਾਂ ਕਿਸੇ ਹੋਰ ਦੇਸ਼ ਦੇ ਅੰਦਰੂਨੀ ਜਾਂ ਬਾਹਰੀ ਮਾਮਲਿਆਂ, ਆਰਥਿਕ ਅਤੇ ਰਾਜਸੀ, ਵਿਚ ਸਾਮਰਾਜੀ ਦਬਾਓ ਸੀ। ਉਹਨਾਂ ਦੀਆਂ ਸਰਗਰਮੀਆਂ ਨੂੰ ਅਨੇਕ ਪ੍ਰਕਾਰ ਦੇ ਤਰੀਕਿਆਂ ਵਿਚ ਫਲ ਪ੍ਰਾਪਤ ਹੋਏ।

28, 29 ਅਕਤੂਬਰ 1950 ਨੂੰ ਬੰਬਈ ਵਿਚ ਇਕ ਵਿਸ਼ੇਸ਼ ਕਨਵੈਨਸ਼ਨ ਬੁਲਾਈ ਗਈ। ਦੂਜੀ ਸਰਬ ਭਾਰਤੀ ਅਮਨ ਕਾਂਗਰਸ ਦਾ ਸੰਗਠਨ ਕਰਨ ਲਈ ਇਕ ਤਿਆਰੀ ਕਮੇਟੀ ਕਾਇਮ ਕੀਤੀ ਗਈ। ਇਸ ਦੇ ਚੁਣੇ ਗਏ ਪ੍ਰਧਾਨ ਸਨ ਡਾ. ਅਟਲ। ਸਭ ਤੋਂ ਵੱਧ ਮਸ਼ਹੂਰ ਪ੍ਰਗਤੀਵਾਦੀ ਲੇਖਕ ਸ੍ਰੀ ਕ੍ਰਿਸ਼ਨ ਚੰਦਰ ਨੂੰ ਸਕੱਤਰ ਚੁਣਿਆ ਗਿਆ। ਤਿਆਰੀ ਕਮੇਟੀ ਦੇ ਹੋਰ ਮੈਂਬਰ ਸਨ, ਡਾ. ਮੁਲਕ ਰਾਜ ਆਨੰਦ, ਕੌਮਾਂਤ੍ਰੀ ਪ੍ਰਸਿੱਧੀ ਦੇ ਪ੍ਰਗਤੀਵਾਦੀ ਲੇਖਕ, ਆਰ. ਕੇ. ਕਰੰਜੀਆ, ਬਲਿਟਜ਼ ਦੇ ਸੰਪਾਦਕ ਕੇ. ਐਮ. ਜੋਗਲੇਕਰ, ਰਮੇਸ਼ ਥਾਪਰ, ਪੱਤਰਕਾਰ ਅਤੇ ਚਾਰ ਹੋਰ।[7]

ਅਮਨ ਲਹਿਰ ਦੇ ਯਤਨ ਜਲਦੀ ਹੀ ਸਿੱਟੇ ਵਿਖਾਣ ਲੱਗੇ। ਨਵੰਬਰ 1950 ਤਕ ਸਟਾਕਹੋਮ ਪੀਸ ਅਪੀਲ* ਦੀ ਹਿਮਾਇਤ ਵਿਚ 6,71,089 ਦਸਤਖ਼ਤ ਇਕੱਠੇ

---

* ਸਟਾਕਹੋਮ ਪੀਸ ਅਪੀਲ : ਅਮਨ ਦੇ ਤਰਫ਼ਦਾਰਾਂ ਦੀ ਸਟਾਕਹੋਮ ਵਿਚ ਮਾਰਚ 19, 1950 ਦੀ ਇਕੱਤਰਤਾ ਵਿਚ ਮੰਗ ਕੀਤੀ ਗਈ ਕਿ ਅਣੂ ਬੰਬ ਤੇ ਰੋਕ ਲਾਈ ਜਾਵੇ। ਜਿਹੜੀ ਸਰਕਾਰ ਪਹਿਲੋਂ ਇਸਦੀ ਵਰਤੋਂ ਕਰੇ, ਉਸਨੂੰ ਜੰਗੀ ਅਪਰਾਧੀ ਕਰਾਰ ਦਿਤਾ ਜਾਵੇ; ਸਖ਼ਤ ਕੌਮਾਂਤਰੀ ਨਿਯੰਤਰਣ ਰਾਹੀਂ ਬੰਦਸ਼ ਲਾਗੂ ਕੀਤੀ ਜਾਵੇ ਅਤੇ ਯਕੀਨੀ ਬਣਾਈ ਜਾਵੇ (ਮਿਲੋਰਡ ਪੋਪੋਵ—ਵਰਲਡ ਕਮਿਊਨਿਜ਼ਮ, ਪੰਨਾ 488 (ਐਨ.ਐਮ.ਐਮ.ਐਲ.)।

ਕੀਤੇ ਗਏ। ਜਲਦੀ ਹੀ ਹੋਰ ਪਾਰਟੀਆਂ, ਜਿਵੇਂ ਕਿ ਕਮਿਊਨਿਸਟ ਪਾਰਟੀ, ਫ਼ਾਰਵਰਡ ਬਲਾਕ ਅਤੇ ਕਾਮੇ ਤੇ ਕਿਸਾਨ ਪਾਰਟੀ ਵੀ ਅਮਨ ਮੋਰਚੇ ਵਿਚ ਦਾਖ਼ਲ ਹੋ ਗਈ। ਜਾਨ ਬੇਕਰ ਅਮਨ ਦੇ ਤਰਫ਼ਦਾਰਾਂ ਦੀ ਕਮੇਟੀ ਦਾ ਪ੍ਰਤੀਨਿਧੀ ਸੀ। ਚਿੱਲੀ ਦੇ ਕਵੀ ਪੇਬਲੋ ਨਰੂਦਾ ਵਿਸ਼ਵ ਅਮਨ ਕਮੇਟੀ ਦੇ ਮੈਂਬਰ ਸਨ ਅਤੇ ਉਹ ਭਾਰਤ ਦੇ ਦੌਰੇ ਤੇ ਆਏ।

ਪਰ ਮਾਰਚ 1951 ਵਿਚ ਦੂਜੀ ਅਮਨ ਕਾਂਗਰਸ ਬੁਲਾਉਣ ਦੀ ਵਿਉਂਤ ਆਰੰਭ ਵਿਚ ਸਿਰੇ ਨਹੀਂ ਚੜ੍ਹੀ। ਪ੍ਰਬੰਧਕਾਂ ਵੱਲੋਂ ਡਾ. ਕਿਚਲੂ ਪਾਸ ਪਹੁੰਚ ਕੀਤੀ ਗਈ ਕਿ ਉਹ ਇਸ ਲਹਿਰ ਦੀ ਅਗਵਾਈ ਕਰਨ, ਅਤੇ ਉਹਨਾਂ ਇਕ ਪੱਤਰ ਗਵਰਨਰ ਜਨਰਲ ਸੀ. ਰਾਜਾਗੋਪਾਲਾਚਾਰੀ ਨੂੰ ਲਿਖਿਆ ਸੀ। ਗਵਰਨਰ ਜਨਰਲ ਦਾ ਉਤਰ ਆਇਆ ਕਿ ਸਰਕਾਰ ਦੂਜੀ ਸਰਬ ਭਾਰਤੀ ਅਮਨ ਕਾਂਗਰਸ ਲਈ ਵਿਉਂਤ ਨੂੰ ਸਵੀਕਾਰ ਨਹੀਂ ਕਰਦੀ ਕਿਉਂਕਿ ਉਹਨਾਂ ਦਾ ਇਹ ਅਹਿਸਾਸ ਹੈ ਕਿ ਇਹ ਕਮਿਊਨਿਸਟ ਲਹਿਰ ਹੈ, ਭਾਵੇਂ ਸਰਕਾਰ ਦੀ ਵਿਦੇਸ਼ੀ ਨੀਤੀ ਵਿਚ ਪੱਛਮੀ ਗੁਟ ਵਿਚ ਦਾਖ਼ਲ ਹੋਣ ਦਾ ਕੋਈ ਇਰਾਦਾ ਪ੍ਰਤੀਤ ਨਹੀਂ ਹੁੰਦਾ ਸੀ ਪਰ ਇਹ ਕਮਿਊਨਿਜ਼ਮ ਵਿਰੋਧੀ ਸੀ।

ਇਹ ਗੱਲ ਡਾ. ਕਿਚਲੂ ਤੇ ਛੱਡ ਦਿੱਤੀ ਗਈ ਕਿ ਉਹ ਭਾਰਤ ਸਰਕਾਰ ਅਤੇ ਸਮਾਜਵਾਦੀ ਦੇਸ਼ਾਂ ਵਿਚਕਾਰ ਅੱਛੀ ਸਮਝ ਬੂਝ ਪੈਦਾ ਕਰਨ। ਸਰਕਾਰ ਦੇ ਵਿਰੋਧ ਕਾਰਨ ਦੂਜੀ ਸਰਬ ਭਾਰਤੀ ਅਮਨ ਕੌਂਸਲ ਦਿੱਲੀ ਵਿਚ ਨਾ ਹੋ ਸਕੀ, ਇਸ ਲਈ 1952[8] ਵਿਚ ਬੰਬਈ ਵਿਖੇ ਆਯੋਜਿਤ ਕੀਤੀ ਗਈ। ਮੁਖ ਪ੍ਰਸਤਾਵ ਸੀ, "ਭਾਰਤ ਜੰਗ ਠੱਲ੍ਹ ਸਕਦਾ ਹੈ।" ਇਸ ਕਨਵੇਨਸ਼ਨ ਨੇ 'ਅਮਨ ਲਈ ਪੰਜ ਸ਼ਕਤੀਆਂ ਦਾ ਪੈਕਟ' ਅਪੀਲ ਵੀ ਸਵੀਕਾਰ ਕੀਤੀ ਜਿਸ ਨੂੰ "ਵਰਲਡ ਪੀਸ ਕੌਂਸਲ" ਨੇ ਬਰਲਿਨ ਵਿਚ ਫ਼ਰਵਰੀ 1951 ਵਿਚ ਜਾਰੀ ਕੀਤਾ ਸੀ। ਇਸ ਕਨਵੈਨਸ਼ਨ ਵਿਚ ਪਹਿਲੀ ਵਾਰ ਪ੍ਰਸਿਧ ਕਾਂਗਰਸ ਪਾਰਟੀ ਦੇ ਮੈਂਬਰ, ਕਲਾਕਾਰ ਅਤੇ ਲਿਖਾਰੀ ਸ਼ਾਮਿਲ ਹੋਏ। ਪੀਸ ਕੌਂਸਲ ਦੇ ਪਹਿਲੇ ਬੁਨਿਆਦੀ ਪ੍ਰਧਾਨ ਨਾਤੇ ਡਾ. ਕਿਚਲੂ ਨੇ ਪ੍ਰਧਾਨਗੀ ਕੀਤੀ। ਕਨਵੈਨਸ਼ਨ ਨੇ ਫ਼ੈਸਲਾ ਕੀਤਾ ਕਿ ਸਰਬ ਦਲ ਆਧਾਰ ਤੇ ਹਰ ਰਾਜ ਜ਼ਿਲੇ ਅਤੇ ਪਿੰਡਾਂ ਵਿਚ ਪੀਸ ਕਮੇਟੀਆਂ ਦਾ ਸੰਗਠਨ ਕੀਤਾ ਜਾਵੇ।

ਇਸ ਤੋਂ ਅੱਗੇ, ਡਾ. ਕਿਚਲੂ ਦੀ ਅਗਵਾਈ ਹੇਠ ਕਾਂਗਰਸ ਪਾਰਟੀ ਦੇ ਪ੍ਰਗਤੀਵਾਦੀ ਅਨਸਰ ਭਾਰੀ ਗਿਣਤੀ ਵਿਚ ਅਮਨ ਲਹਿਰ ਵਿਚ ਦਾਖ਼ਲ ਹੋ ਗਏ। ਸਰਬ ਭਾਰਤੀ ਅਮਨ ਕਾਂਗਰਸ ਕੌਂਸਲ ਦਾ ਅਗਲਾ ਇਜਲਾਸ 22 ਅਤੇ 23 ਫ਼ਰਵਰੀ 1952 ਨੂੰ ਨਵੀਂ ਦਿੱਲੀ ਵਿਖੇ ਹੋਇਆ। ਡਾ. ਕਿਚਲੂ ਨੇ ਪ੍ਰਧਾਨਗੀ ਕੀਤੀ। ਕੌਂਸਲ ਵੱਲੋਂ ਹੇਠ ਲਿਖੇ ਪ੍ਰਸਤਾਵ ਪਾਸ ਕੀਤੇ ਗਏ :

(ੳ) 'ਪੰਜ ਮਹਾਨ ਤਾਕਤਾਂ ਦੀ ਕਾਨਫ਼ਰੰਸ ਬੁਲਾਈ ਜਾਵੇ' ਜਿਹੜੀ ਜੰਗ ਦੇ ਖ਼ਤਰੇ ਨੂੰ ਦੂਰ ਕਰੇ।

(ਅ) ਇਹ ਵਿਚਾਰ ਪੇਸ਼ ਕੀਤੇ ਜਾਂਦੇ ਹਨ ਕਿ ਭਾਰਤ ਅਤੇ ਪਾਕਿਸਤਾਨ ਦੇ ਝਗੜਿਆਂ ਦਾ ਨਿਪਟਾਰਾ ਸਿੱਧੀ ਗੱਲਬਾਤ ਵਿਚ ਹੈ ।

(ੲ) ਪਾਸ ਕੀਤਾ ਗਿਆ ਕਿ ਭਾਰਤ ਸਾਰੇ ਦੇਸ਼ਾਂ ਨਾਲ ਖੁਲ੍ਹੇ ਤੌਰ ਤੇ ਵਪਾਰ ਕਰੇ ਜਿਹੜੇ ਪ੍ਰਸਪਰ ਲਾਭ ਪਹੁੰਚਾਉਂਦੇ ਹਨ ਅਤੇ ਕੋਈ ਰਾਜਸੀ ਜਾਂ ਆਰਥਿਕ ਸ਼ਰਤਾਂ ਨਹੀਂ ਲਾਉਂਦੇ ।

(ਸ) ਇਹ ਭਾਰਤ ਸਰਕਾਰ ਪਾਸੋਂ ਜ਼ੋਰਦਾਰ ਮੰਗ ਕਰਦੀ ਹੈ ਕਿ ਇਹ ਯਕੀਨੀ ਬਣਾਇਆ ਜਾਵੇ ਕਿ ਭਾਰਤ ਦੇ ਸਾਧਨ ਅਤੇ ਮਨੁੱਖਾ ਸ਼ਕਤੀ ਇਸ ਦੀਆਂ ਬੰਦਰਗਾਹਾਂ ਅਤੇ ਹਵਾਈ ਅੱਡੇ ਅਤੇ ਟਰਾਂਜਿਟ ਅੱਡੇ ਅਤੇ ਸੁਵਿਧਾਵਾਂ ਏਸ਼ੀਆ ਵਿਚ ਦਬਾਓ ਵਾਲੀਆਂ ਜੰਗਾਂ ਚਾਲੂ ਕਰਨ ਲਈ ਨਾ ਜੁਟਾਈਆਂ ਜਾਣ ਅਤੇ ਅੱਗੋਂ ਇਹ ਵਾਅਦਾ ਕਰਦੀ ਹੈ ਕਿ ਸਰਕਾਰ ਜਿਹੜੇ ਵੀ ਸਾਧਨ ਅਪਣਾਏਗੀ ਕਿ ਏਸ਼ੀਆ ਅਤੇ ਉਤਰੀ ਅਫ਼ਰੀਕਾ ਦੇ ਦੇਸ਼ਾਂ ਵਿਚ ਲੜਾਈ ਬੰਦ ਕਰਾਈ ਜਾਵੇ, ਉਸਦੀ ਪੂਰੀ ਹਮਾਇਤ ਕਰੇਗੀ ।

ਅਪ੍ਰੈਲ 2 ਤੋਂ 6, 1952 ਤਕ ਸਰਬ ਭਾਰਤੀ ਅਮਨ ਕੌਂਸਲ ਵੱਲੋਂ ਕਲਕੱਤੇ ਵਿਖੇ ਸਭਿਆਚਾਰਕ ਪ੍ਰੋਗਰਾਮ ਆਯੋਜਿਤ ਕੀਤਾ ਗਿਆ । ਇਸ ਵਿਚ ਅਨੇਕਾਂ ਕਲਾਕਾਰ ਅਤੇ ਬੁਧੀਜੀਵੀ ਸ਼ਾਮਲ ਹੋਏ । ਸਟੇਜ ਅਤੇ ਸਕਰੀਨ ਦੇ ਐਕਟਰ ਪ੍ਰਿਥਵੀ ਰਾਜ ਕਪੂਰ, ਨਾਟਕਕਾਰ ਸਚਿਨ ਸੇਨ ਗੁਪਤਾ ਅਤੇ ਨਾਵਲਕਾਰ ਮਾਨਿਕ ਬੈਨਰਜੀ ਨੇ ਭਾਗ ਲਿਆ ।[9]

ਇਸ ਕਾਨਫ਼ਰੰਸ ਤੋਂ ਪਹਿਲੋਂ ਐਮ.ਐਨ. ਤਿਖਾਨੋਵ ਦੀ ਅਗਵਾਈ ਹੇਠ ਸੋਵੀਅਤ ਸਭਿਆਚਾਰਕ ਡੈਲੀਗੇਸ਼ਨ ਨੇ ਭਾਰਤ ਸੋਵੀਅਤ ਸਭਿਆਚਾਰਕ ਮੇਲੇ ਵਿਚ ਮਾਰਚ ਦੇ ਪਹਿਲੇ ਦਿਨਾਂ ਵਿਚ ਭਾਗ ਲਿਆ ਜਿਸ ਨਾਲ ਭਾਰਤ ਅਤੇ ਸੋਵੀਅਤ ਲੋਕਾਂ ਵਿਚ ਸਭਿਆਚਾਰਕ ਮਿੱਤਰਤਾ ਦੇ ਨਵੇਂ ਰਾਹ ਖੁਲ੍ਹ ਗਏ । ਪਰ ਤਾਂ ਵੀ ਭਾਰਤ ਸਰਕਾਰ ਪ੍ਰਗਤੀਵਾਦੀ ਸਰਗਰਮੀਆਂ[10] ਬਾਰੇ ਸਾਵਧਾਨ ਰਹੀ ਅਤੇ ਇਸ ਨੇ ਜਾਣੇ ਪਛਾਣੇ ਨੀਗਰੋ ਗੀਤਕਾਰ ਪਾਲ ਰੌਬਸੇਨ ਅਤੇ ਮੰਨੇ ਪ੍ਰਮੰਨੇ ਅਮਰੀਕੀ ਲਿਖਾਰੀ ਅਤੇ ਨਾਵਲਕਾਰ ਹਾਵਰਡ ਫ਼ਾਸਟ ਨੂੰ ਰਾਹਦਾਰੀ ਨਹੀਂ ਦਿਤੀ ਤਾਂ ਜੋ ਕਲਕੱਤੇ ਦੀ ਕਾਨਫ਼ਰੰਸ ਵਿਚ ਸ਼ਾਮਲ ਹੋ ਸਕੇ ।

ਮਈ 18, 1952 ਨੂੰ ਡਾ. ਕਿਚਲੂ ਨੇ ਦਿੱਲੀ ਪ੍ਰਦੇਸ਼ (ਸੂਬਾਈ) ਕਾਂਗਰਸ ਕਮੇਟੀ ਦੀ ਪ੍ਰਧਾਨਗੀ ਪਦ ਦੀ ਚੋਣ ਲੜੀ । ਸ੍ਰੀ ਸੀ. ਕ੍ਰਿਸ਼ਨਾ ਨਾਇਰ ਨੇ ਡਾ. ਕਿਚਲੂ ਦਾ ਵਿਰੋਧ ਕੀਤਾ । ਸ੍ਰੀ ਨਾਇਰ ਨੇ ਦੇਹਾਤੀ ਇਲਾਕੇ ਦੇ ਕਾਂਗਰਸ ਪ੍ਰਤੀਨਿਧੀਆਂ ਦੀਆਂ ਸਾਰੀਆਂ ਹੀ ਨੌਂ ਵੋਟਾਂ ਲਈਆਂ ਅਤੇ ਵੀਹ ਵਿਚੋਂ ਦਸ ਲਈਆਂ । ਸ਼ਹਿਰੀ ਮੈਂਬਰਾਂ ਵਿਚੋਂ ਦੋ ਪ੍ਰਾਪਤ ਹੋਈਆਂ । ਡਾ. ਕਿਚਲੂ ਨੂੰ ਬਾਰਾਂ ਵੋਟ ਮਿਲੇ ਅਤੇ ਇਕ ਮੈਂਬਰ ਨਿਰਪੱਖ ਰਿਹਾ । ਦੂਜੇ ਮੁਖ ਮੰਤਰੀ ਸ੍ਰੀ ਬ੍ਰਹਮ ਪ੍ਰਕਾਸ਼ ਦੀ ਤਕਰੀਰ ਨੇ ਇਹ ਦਰਸਾਇਆ ਕਿ ਸਾਰਾ ਮੋਰਚਾ ਇਸ ਆਧਾਰ ਤੇ ਸੀ ਕਿ ਡਾ. ਕਿਚਲੂ

ਪ੍ਰਗਤੀਵਾਦੀ ਕਾਂਗਰਸੀਆਂ ਦੀ ਪ੍ਰਤੀਨਿੱਧਤਾ ਕਰਦਾ ਸੀ। ਇਸ ਲਈ ਸ੍ਰੀ ਬ੍ਰਹਮ ਪ੍ਰਕਾਸ਼ ਨੇ ਚੋਣ ਉਪਰੰਤ ਆਪਣੀ ਤਕਰੀਰ ਵਿਚ ਇਹ ਇਸ਼ਾਰਾ ਕੀਤਾ ਕਿ ਕਾਂਗਰਸ ਵਰਕਰਾਂ ਨੂੰ ਇਕੱਠੇ ਹੋਣਾ ਚਾਹੀਦਾ ਹੈ। ਉਹਨਾਂ ਕਿਹਾ ਕਿ ਰਲ ਕੇ ਕਮਿਊਨਿਜ਼ਮ ਨੂੰ ਕਰਾਰੀ ਸੱਟ ਮਾਰਨੀ ਚਾਹੀਦੀ ਹੈ। ਤੀਜੇ ਇਹ ਵੀ ਸੁਣਿਆ ਗਿਆ ਸੀ ਕਿ ਵਿਰੋਧੀ ਧੜੇ ਨੇ ਸ੍ਰੀ ਸੀ. ਕੇ. ਨਾਇਰ ਦੇ ਹੱਕ ਵਿਚ ਵੋਟਾਂ ਪ੍ਰਾਪਤ ਕਰਨ ਲਈ ਸੰਪਰਦਾਇਕ ਹਥਿਆਰ ਦੀ ਵਰਤੋਂ ਵੀ ਕੀਤੀ ਸੀ।[11]

ਜੂਨ 25, 1952 ਨੂੰ 'ਕੋਰੀਆ ਦਿਵਸ' ਮਨਾਇਆ ਗਿਆ। ਇਹ ਕੋਰੀਆ ਦੀ ਦੂਜੀ ਵਰ੍ਹੇਗੰਢ ਸੀ। ਡਾ. ਕਿਚਲੂ ਦੀ ਪ੍ਰਧਾਨਗੀ ਹੇਠ ਪੀਸ ਕੌਂਸਲ ਨੇ ਭਾਰਤ ਦੀਆਂ ਸਾਰੀਆਂ ਅਮਨ ਕਮੇਟੀਆਂ ਨੂੰ ਕਿਹਾ ਕਿ ਪਬਲਿਕ ਜਲਸੇ ਕਰਨ ਅਤੇ ਭਾਰਤ ਦੇ ਲੋਕਾਂ ਦੀ ਆਵਾਜ਼ ਤੇ ਇੱਛਾ ਬੁਲੰਦ ਕਰੋ ਕਿ ਕੋਰੀਆ ਦੀ ਜੰਗ ਖ਼ਤਮ ਹੋਣੀ ਚਾਹੀਦੀ ਹੈ; ਜਰਾਸੀਮੀ ਜੰਗ ਦੀ ਰੋਕ ਲਈ ਮੋਰਚੇ ਬਾਰੇ ਆਪਣੇ ਯਤਨ ਤੇਜ਼ ਕਰੋ; ਇਹ ਮੰਗ ਕੀਤੀ ਜਾਵੇ ਕਿ ਸਾਰੀਆਂ ਸਰਕਾਰਾਂ, ਵਿਸ਼ੇਸ਼ ਕਰਕੇ ਅਮਰੀਕਾ, ਜੈਨੇਵਾ ਕਨਵੈਨਸ਼ਨ ਦੀ ਪਾਲਨਾ ਕਰਨ, ਜਿਸ ਅਨੁਸਾਰ ਜਰਾਸੀਮ ਜੰਗ ਤੇ ਬੰਦਸ਼ ਲੱਗੀ ਹੋਈ ਹੈ। ਅਤੇ ਇਕ ਕਚਹਿਰੀ ਕਾਇਮ ਕਰਨ ਦੀ ਵਿਉਂਤ ਦਿਤੀ ਜਿਹੜੀ ਜਰਾਸੀਮ ਜੰਗ ਦੇ ਜੰਗੀ ਅਪਰਾਧੀਆਂ ਤੇ ਮੁਕੱਦਮਾ ਚਲਾਵੇ। ਅਮਨ ਕੌਂਸਲ ਨੇ ਕੋਜੇ ਜਜ਼ੀਰੇ ਤੇ ਕੋਰੀਆ ਦੇ ਤਰਫ਼ਦਾਰਾਂ ਤੇ ਢਾਏ ਅਮਰੀਕਾ ਵੱਲੋਂ ਅਤਿਆਚਾਰਾਂ ਦੀ ਵੀ ਨਿੰਦਾ ਕੀਤੀ।

ਸਰਬ ਭਾਰਤੀ ਅਮਨ ਕੌਂਸਲ ਦਾ ਤੀਜਾ ਇਜਲਾਸ ਪੰਜਾਬ ਵਿਚ ਜਲੰਧਰ ਵਿਖੇ ਸਤੰਬਰ 19, 1952 ਨੂੰ ਹੋਇਆ। ਇਸ ਤੋਂ ਇਹ ਸਪੱਸ਼ਟ ਹੋਇਆ ਕਿ ਇਸ ਵੇਲੇ ਤਕ ਅਮਨ ਲਹਿਰ ਭਾਰਤੀ ਲੋਕਾਂ ਦੀ ਕਾਫ਼ੀ ਹਮਾਇਤ ਖਿਚਦੀ ਹੈ। ਇਥੋਂ ਤਕ ਕਿ ਭਾਰਤ ਵਿਚ ਖੱਬੇ ਪੱਖੀ ਲਹਿਰ ਦਾ ਕੱਟੜ ਵਿਰੋਧੀ ਐਮ. ਆਰ. ਮਸਾਨੀ ਵੀ ਇਹ ਸਵੀਕਾਰ ਕਰ ਗਿਆ ਕਿ ਕਮਿਊਨਿਸਟਾਂ ਨੇ ਭਾਰੀ ਗਿਣਤੀ ਵਿਚ ਲੋਕਾਂ ਨੂੰ ਮੰਚ ਤੇ ਲਿਆਉਣ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਉਹਨਾਂ ਅੱਗੇ ਆਪਣੀ ਪੁਸਤਕ 'ਹਿਸਟਰੀ ਆਫ਼ ਕਮਿਊਨਿਸਟ ਪਾਰਟੀ ਇਨ ਇੰਡੀਆ' ਵਿਚ ਲਿਖਿਆ ਕਿ "ਕਮਿਊਨਿਸਟਾਂ ਦੀ ਸਫਲਤਾ, ਜਿਸ ਵਿਚ ਉਹਨਾਂ ਡਾ. ਸੈਫੂਦੀਨ ਕਿਚਲੂ ਅਤੇ ਡਾ. ਜੇ. ਸੀ. ਕੁਮਾਰਾਪਾ ਦੀ ਹਮਾਇਤ ਪ੍ਰਾਪਤ ਕਰ ਲਈ ਹੈ, ਜਿਹੜੇ ਕਿਸੇ ਸਮੇਂ ਗਾਂਧੀਵਾਦੀ ਅਰਥ-ਵਿਵਸਥਾ ਦੇ ਹਾਮੀ ਸਨ, ਇਸ ਲਹਿਰ ਨੂੰ ਰੂਪ ਦਿੰਦੀ ਹੈ।"[12]

ਜਲੰਧਰ ਅਮਨ ਕੌਂਸਲ ਨੇ ਮੁੜ ਪੰਜ ਮਹਾਨ ਤਾਕਤਾਂ ਦੀ ਇਕ ਇਕੱਤਰਤਾ ਦੀ ਮੰਗ ਕੀਤੀ ਤਾਂ ਜੋ ਉਹ ਅਮਨ ਸਮਝੌਤਾ ਕਰਨ। ਡਾ. ਕਿਚਲੂ ਦੇਸ਼ ਅਤੇ ਲੋਕਾਂ ਦੇ ਉਦੇਸ਼ ਪ੍ਰਤੀ ਲਗਨ ਸਦਕਾ ਇਕ ਚੁੰਬਕੀ ਸ਼ਖ਼ਸੀਅਤ ਸੀ। ਅਤੇ ਨਾ ਕੇਵਲ ਲੋਕਾਂ ਦੀ ਭਾਰੀ ਗਿਣਤੀ ਆਕਰਸ਼ਤ ਹੁੰਦੀ ਸੀ ਸਗੋਂ ਆਪਣੀ

ਪਾਰਟੀ ਵਿਚੋਂ ਹੀ, ਅਤੇ ਹੋਰ ਰਾਜਸੀ ਪਾਰਟੀਆਂ ਤੋਂ ਵੀ, ਇਥੋਂ ਤਕ ਕਿ ਘੱਟ ਗਿਣਤੀ ਕੌਮਾਂ ਵੱਲੋਂ ਵੀ।

ਪੀਕਿੰਗ ਵਿਖੇ ਅਕਤੂਬਰ 2 ਤੋਂ 12, 1952 ਨੂੰ ਏਸ਼ੀਆਈ ਅਤੇ ਪ੍ਰਸ਼ਾਂਤ ਅਮਨ ਕਾਂਗਰਸ ਬੁਲਾਉਣ ਦਾ ਮੁਖ ਮੰਤਵ ਇਹ ਸੀ ਕਿ ਕੋਰੀਆ ਵਿਚ ਜੰਗ ਬੰਦ ਹੋਵੇ; ਜਿਹੜੀ ਉਸ ਵੇਲੇ ਤੀਜੇ ਸਾਲ ਵਿਚ ਸੀ, ਵੀਤਨਾਮ ਦੀ ਜੰਗ ਸੱਤਵੇਂ ਸਾਲ ਵਿਚ ਸੀ, 387 ਦੇਸ਼ਾਂ ਨੇ ਜਿਹਨਾਂ ਦੀ ਕੁਲ ਆਬਾਦੀ 1,600,000,000 ਸੀ, ਇਸ ਵਿਚ ਹਾਜ਼ਰੀ ਭਰੀ। ਇਸ ਇਤਿਹਾਸਕ ਕਾਨਫਰੰਸ ਲਈ ਵਿਸ਼ਾਲ ਅਤੇ ਭਰਵਾਂ ਹੁੰਗਾਰਾ ਮਿਲਿਆ।

ਪੀਕਿੰਗ ਕਾਂਗਰਸ ਵਿਖੇ ਭਾਰਤ ਦਾ ਡੈਲੀਗੇਸ਼ਨ ਸਭ ਤੋਂ ਵੱਡਾ ਸੀ। ਭਾਰਤ ਨੇ ਕੁਲ 39 ਡੈਲੀਗੇਟ ਅਤੇ 12 ਆਬਜ਼ਰਵਰ ਭੇਜੇ ਜਿਹੜੇ ਤੀਜੀ ਸਰਬ ਭਾਰਤੀ ਅਮਨ ਕਾਂਗਰਸ ਨੇ ਚੁਣੇ ਸੀ ਜਿਸ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਸਹਿਤ ਛੇ ਰਾਜਸੀ ਪਾਰਟੀਆਂ ਸਨ। ਇਸ ਡੈਲੀਗੇਸ਼ਨ ਦੇ ਮੁਖੀ ਡਾ. ਕਿਚਲੂ ਸਨ। ਹੋਰ ਦੂਸਰੇ ਮੈਂਬਰ ਸਨ ਸ੍ਰੀ ਚਤਰ ਨਾਰਾਇਣ ਮਾਲਵੀਆ, ਐਮ. ਪੀ., ਇੰਡੀਅਨ ਨੈਸ਼ਨਲ ਕਾਂਗਰਸ, ਸਾਬਕਾ ਮੁਖ ਮੰਤਰੀ ਭੂਪਾਲ ਅਤੇ ਸ੍ਰੀ ਰਾਘਵਾਜਾ ਐਮ ਪੀ, ਯੂਨਾਈਟਿਡ ਡੈਮੋਕਰੇਟਿਕ ਫਰੰਟ। ਕਿਸਾਨਾਂ, ਕਾਮਿਆਂ, ਵਿਗਿਆਨੀਆਂ, ਵਪਾਰੀਆਂ, ਕਵੀਆਂ ਅਤੇ ਲਿਖਾਰੀਆਂ ਨੂੰ ਪ੍ਰਤੀਨਿਧਤਾ ਦਿਤੀ ਗਈ। ਇਕ ਕਲਾਕਾਰ ਇਕ ਬੈਲੇਰੀਨਾ ਅਤੇ ਗੀਤਕਾਰ ਨੂੰ ਵੀ ਗੁਟ ਵਿਚ ਸ਼ਾਮਲ ਕੀਤਾ ਗਿਆ ਸੀ। ਭਾਰਤ ਡੈਲੀਗੇਸ਼ਨ ਵਿਚ ਵੱਖ ਵੱਖ ਕਿੱਤਿਆਂ, ਵੱਖ ਵੱਖ ਦੀਨ, ਵੱਖ ਵੱਖ ਧਰਮਾਂ ਅਤੇ ਰਾਜਸੀ ਖ਼ਿਆਲਾਂ ਦੇ ਲੋਕ ਸ਼ਾਮਲ ਸਨ। ਪਰ ਇਹ ਇਕ ਗੱਲ ਵਿਚ ਇਕੱਠੇ ਸਨ ਕਿ ਇਹਨਾਂ ਅੰਦਰ ਜੰਗ ਲਈ ਨਫ਼ਰਤ ਸੀ ਅਤੇ ਵਿਸ਼ਵ ਅਮਨ ਲਈ ਪਿਆਰ ਸੀ।

ਡਾ. ਕਿਚਲੂ ਨੇ ਕੌਮਾਂਤਰੀ ਸਭਿਆਚਾਰਕ ਆਦਾਨ ਪ੍ਰਦਾਨ ਲਈ ਵੇਰਵੇ ਸਹਿਤ ਪ੍ਰੋਗਰਾਮ ਪੇਸ਼ ਕੀਤਾ। ਉਹਨਾਂ ਤਜਵੀਜ਼ ਕੀਤੀ ਕਿ ਲਿਖਾਰੀਆਂ, ਵਿਗਿਆਨੀਆਂ, ਕਲਾਕਾਰਾਂ, ਬੁਤਕਾਰਾਂ, ਪੱਤਰਕਾਰਾਂ, ਅਧਿਆਪਕਾਂ, ਫ਼ਿਲਮ ਐਕਟਰਾਂ, ਇੰਜੀਨੀਅਰਾਂ ਕਿਸਾਨਾਂ, ਕਾਮਿਆਂ, ਕਾਮਗਾਰਾਂ, ਅਥਲੀਟਾਂ ਅਤੇ ਵਿਦਿਆਰਥੀਆਂ ਦਾ ਆਦਾਨ ਪ੍ਰਦਾਨ ਹੋਣਾ ਚਾਹੀਦਾ ਹੈ। ਇਸ ਵਿਚ ਸ਼ਾਮਲ ਸੀ ਵਿਦੇਸ਼ੀ ਭਾਸ਼ਾ ਦੀ ਵਿਸ਼ਾਲ ਸਟੱਡੀ, ਆਰਟ ਸ਼ੋ, ਪੁਸਤਕਾਂ ਦਾ ਅਨੁਵਾਦ, ਸਭਿਆਚਾਰਕ ਕਾਮਿਆਂ ਦੀ ਕਾਨਫਰੰਸ, ਵਿਗਿਆਨਕ ਸਾਹਿਤ ਦਾ ਲੈਣ ਦੇਣ, ਫ਼ਿਲਮਾਂ ਅਤੇ ਬੱਚਿਆਂ ਦੇ ਖਿਡੌਣੇ ਅਤੇ ਸਾਰੇ ਦੇਸ਼ਾਂ ਅੰਦਰ ਮਹੱਤਵਪੂਰਨ ਸਭਿਆਚਾਰਕ ਵਰ੍ਹੇਗੰਢਾਂ ਮਨਾਉਣੀਆਂ।

ਲੋਕਾਂ ਦੇ ਚੀਨ ਪ੍ਰਤੀ ਭਾਰਤੀ ਝੁਕਾਓ ਨੂੰ ਬਿਆਨ ਕਰਦਿਆਂ ਉਹਨਾਂ ਕਿਹਾ, "ਚੀਨ ਦੀ ਉਨਤੀ ਵਿਚ ਭਾਰਤੀ ਗੰਭੀਰ ਰੂਪ ਵਿਚ ਦਿਲਚਸਪੀ ਲੈਂਦੇ ਹਨ ਅਤੇ ਸਾਡੇ ਲੋਕ ਚੀਨ ਪ੍ਰਤੀ ਨਿੱਘੀ ਮਿੱਤਰਤਾ ਦਾ ਅਹਿਸਾਸ ਰਖਦੇ ਹਨ। ਮੈਨੂੰ ਵਿਸ਼ਵਾਸ ਹੈ ਕਿ ਇਹ ਕਾਨਫਰੰਸ ਭਾਰਤ ਅਤੇ ਚੀਨ ਦੀ ਦੋਸਤੀ ਨੂੰ ਏਸ਼ੀਆ

ਅਤੇ ਪ੍ਰਸ਼ਾਂਤ ਦੇ ਹੋਰ ਦੇਸ਼ਾਂ ਨਾਲ ਵੀ ਮਜ਼ਬੂਤ ਕਰੇਗੀ।''

ਏਸੇ ਹੀ ਕਾਨਫਰੰਸ ਸਮੇਂ ਭਾਰਤੀ ਅਤੇ ਪਾਕਿਸਤਾਨੀ ਲੀਡਰਾਂ ਨੇ ਆਪਣੇ ਡੈਲੀਗੇਸ਼ਨਾਂ ਵੱਲੋਂ ਐਲਾਨ ਕੀਤਾ, ''ਉਹਨਾਂ ਦਾ ਦ੍ਰਿੜ ਵਿਸ਼ਵਾਸ ਹੈ ਕਿ ਸਾਰੇ ਹੀ ਭਾਰਤ ਅਤੇ ਪਾਕਿਸਤਾਨ ਦੇ ਲਟਕਦੇ ਮਾਮਲੇ, ਬਿਨਾਂ ਕਿਸੇ ਕਸਰ ਦੇ, ਅਮਨ ਦੇ ਢੰਗਾਂ ਨਾਲ ਨਿਪਟਾਏ ਜਾਣਗੇ ਅਤੇ ਉਹਨਾਂ ਦੀ ਦ੍ਰਿੜਤਾ ਹੈ ਕਿ ਰਾਸ਼ਟਰਾਂ ਵਿਚਕਾਰ ਅਮਨ ਦੀ ਗੱਲਬਾਤ ਅਤੇ ਮਿੱਤਰ ਭਾਵ ਦੀ ਸਹਿਕਾਰਤਾ ਲਿਆਂਦੀ ਜਾਵੇਗੀ। ਜੰਗ ਖ਼ਤਮ ਕੀਤੀ ਜਾਵੇਗੀ ਅਤੇ ਗਲੋਬ ਦੇ ਉਸ ਹਿੱਸੇ ਵਿਚ ਅਮਨ ਨੂੰ ਸ਼ਕਤੀਸ਼ਾਲੀ ਬਣਾਇਆ ਜਾਵੇਗਾ।''

ਅਕਤੂਬਰ 19, 1952 ਨੂੰ ਚੇਅਰਮੈਨ ਮਾਓ-ਜੇ-ਤੁੰਗ ਨੇ ਡਾ. ਸੈਫ਼ਉਦਦੀਨ ਅਤੇ ਡਾ. ਗਿਆਨ ਚੰਦ ਦਾ ਸੁਆਗਤ ਕੀਤਾ ਜਿਹੜੇ ਕਰਮਵਾਰ ਏਸ਼ਿਆਈ ਅਤੇ ਪ੍ਰਸ਼ਾਂਤ ਅਮਨ ਕਾਨਫਰੰਸ ਦੇ ਭਾਰਤੀ ਡੈਲੀਗੇਸ਼ਨ ਦੇ ਨੇਤਾ ਅਤੇ ਉਪ ਨੇਤਾ ਸਨ। ਚੇਅਰਮੈਨ ਮਾਓ-ਜੇ-ਤੁੰਗ ਨੇ ਭਾਰਤੀ ਡੈਲੀਗੇਸ਼ਨ ਵੱਲੋਂ ਭੇਟ ਕੀਤੀਆਂ ਸੁਗਾਤਾਂ ਵੀ ਸਵੀਕਾਰ ਕੀਤੀਆਂ। ਉਸ ਅਵਸਰ ਤੇ ਹਾਜ਼ਰ ਸਨ : ਕੁਓ-ਮੋ-ਜੋ-ਪੇਂਗ ਚੀਨ ਅਤੇ ਲਿਓ ਚੇਂਗ ਚਿਹ, ਜਿਹੜੇ ਸਟੈਂਡਿੰਗ ਕਮੇਟੀ ਦੇ ਚੇਅਰਮੈਨ ਅਤੇ ਵਾਈਸ ਚੇਅਰਮੈਨ ਅਤੇ ਚੀਨੀ ਪੀਸ ਕਮੇਟੀ ਦੇ ਮੈਂਬਰ ਸਨ।

ਏਸ਼ੀਆ ਅਤੇ ਪ੍ਰਸ਼ਾਂਤ ਪੀਸ ਕਾਨਫਰੰਸ ਦਾ ਪਹਿਲਾ ਮੌਕਾ ਸੀ ਜਿਸ ਵਿਚ ਏਸ਼ੀਆ ਅਤੇ ਪ੍ਰਸ਼ਾਂਤ ਦੇਸ਼ ਮਿਲੇ। ਦੂਜਾ ਅਤੇ ਵਿਸ਼ਾਲ ਪੈਮਾਨੇ ਦਾ ਮੇਲ ਪੀਪਲਜ਼ ਕਾਂਗਰਸ ਫ਼ਾਰ ਪੀਸ ਵਿਚ ਹੋਇਆ ਜਿਹੜੀ ਵੀਆਨਾ ਵਿਖੇ ਦਸੰਬਰ 12 ਤੋਂ 19, 1952 ਤਕ ਹੋਈ। ਪੈਂਤੀ ਦੇਸ਼ਾਂ ਤੋਂ 1,857 ਡੈਲੀਗੇਟ ਅਮਨ ਦੀ ਖੋਜ ਵਿਚ ਆਏ। ਇਸ ਅਸੈਂਬਲੀ ਵਿਚ ਪ੍ਰਸਿੱਧ ਰਾਜਸੀ ਨੇਤਾ ਵੱਖ ਵੱਖ ਕਿੱਤਿਆਂ ਅਤੇ ਧਰਮਾਂ ਦੇ ਮੈਂਬਰ ਅਤੇ ਹੋਰ ਕੌਮੀ ਅਤੇ ਕੌਮਾਂਤਰੀ ਸੰਗਠਨਾਂ ਦੇ ਪ੍ਰਤੀਨਿਧੀਆਂ ਨੇ ਭਾਗ ਲਿਆ। ਪ੍ਰੋਫ਼ੈਸਰ ਜੂਲੀਓ ਕੂਰੀ ਇਸ ਦੇ ਪ੍ਰਧਾਨ ਸਨ। ਇਸ ਕਾਂਗਰਸ ਦਾ ਇਹ ਮੰਤਵ ਸੀ ਕਿ ''ਉਹਨਾਂ ਲੋਕਾਂ ਨੂੰ ਆਜ਼ਾਦ ਅਤੇ ਲਾਭਦਾਇਕ ਵਿਚਾਰ ਵਟਾਂਦਰੇ ਲਈ ਇਕੱਠੇ ਕੀਤਾ ਜਾਵੇ ਜਿਹੜੇ ਆਪਣੇ ਜੀਵਨ ਢੰਗ ਨੂੰ ਅੱਛਾ ਸਮਝਦੇ ਹਨ, ਪਰ ਵਿਸ਼ਵ ਅਮਨ ਲਈ ਹੱਲ ਢੂੰਡਦੇ ਹਨ।'' ਕਾਂਗਰਸ ਨੇ ਤਿੰਨ ਬੁਨਿਆਦੀ ਸਮੱਸਿਆਵਾਂ ਦੇ ਗਰੁਪ ਪ੍ਰਤੀ ਬਹਿਸ ਕੀਤੀ :

1. ਦੇਸ਼ਾਂ ਦੀ ਆਜ਼ਾਦੀ ਅਤੇ ਸੁਰੱਖਿਆ ਦੀ ਸਮੱਸਿਆ।
2. ਉਸ ਵੇਲੇ ਦੀ ਚਲ ਰਹੀ ਲੜਾਈ ਵਿਸ਼ੇਸ਼ ਕਰਕੇ ਕੋਰੀਆ ਦੀ, ਜੰਗ ਬੰਦ ਕਰਨ ਦੀਆਂ ਸਮੱਸਿਆਵਾਂ।
3. ਕੌਮਾਂਤਰੀ ਤਨਾਓ ਨੂੰ ਘੱਟ ਕਰਨ ਦੀਆਂ ਸਮੱਸਿਆਵਾਂ।

ਭਾਰਤੀ ਡੈਲੀਗੇਸ਼ਨ ਵਲੋਂ ਆਪਣੀ ਪਹਿਲੀ ਤਕਰੀਰ ਵਿਚ ਡਾਕਟਰ ਕਿਚਲੂ ਨੇ ਕਾਂਗਰਸ ਨੂੰ ਦ੍ਰਿੜ ਨਿਸਚਾ ਕਰਾਇਆ ਕਿ ਭਾਰਤੀ ਡੈਲੀਗੇਸ਼ਨ ਆਪਣੀ ਸੱਤਾ ਅੰਦਰ

ਉਹ ਸਭ ਕੁਝ ਕਰੇਗਾ ਜਿਸ ਨਾਲ ਸਮਝ ਬੂਝ ਦਾ ਵਾਤਾਵਰਣ ਪੈਦਾ ਹੋਵੇ ਅਤੇ ਅਜਿਹੀ ਦਲੀਲ ਜਿਸ ਨਾਲ ਉਹਨਾਂ ਦੀਆਂ ਕਾਰਗੁਜ਼ਾਰੀਆਂ ਨੂੰ ਸਫ਼ਲਤਾ ਮਿਲੇ ।[13] ਉਹਨਾਂ ਕਾਂਗਰਸ ਨੂੰ ਹੋਰ ਸੂਚਨਾ ਦਿਤੀ ਕਿ ਭਾਵੇਂ "ਇਹ ਸਰਬ ਦਲੀ ਅਤੇ ਕਿੱਤੇ ਦਾ ਡੈਲੀਗੇਸ਼ਨ ਸੀ ਤਾਂ ਵੀ, ਹੋਰ ਮਾਮਲਿਆਂ ਤੇ ਮਤਭੇਦ ਹੁੰਦੇ ਹੋਏ ਵੀ, ਅਸੀਂ ਅਮਨ ਦੇ ਹਰ ਮਸਲੇ ਤੇ ਇਕੱਠੇ ਹਾਂ ।" ਉਹਨਾਂ ਕਾਂਗਰਸ ਨੂੰ ਦੱਸਿਆ ਕਿ ਭਾਰਤ ਦੇ ਲੋਕ ਹੋਰ ਜੰਗ ਵਲ ਦੇ ਝੁਕਾਓ ਤੋਂ ਫ਼ਿਕਰਮੰਦ ਹਨ ਅਤੇ ਵਿਸ਼ੇਸ਼ ਕਰਕੇ ਕੋਰੀਆ ਦੀ ਜੰਗ ਦੇ ਮਾਮਲੇ ਸੰਬੰਧੀ ਅਤੇ ਕੋਰੀਆ ਵਿਚ ਸਾਮਰਾਜੀ ਤਾਕਤਾਂ ਵਲੋਂ ਢਾਏ ਗਏ ਅਤਿਆਚਾਰਾਂ ਤੋਂ ਦੁੱਖੀ ਹਨ । ਡਾ. ਕਿਚਲੂ ਨੇ ਸਾਮਰਾਜੀਆਂ ਵਲੋਂ ਕੋਰੀਆ ਵਿਚ ਆਰੰਭ ਕੀਤੀ ਗਈ ਜਰਾਸੀਮੀ ਜੰਗ ਦੀ ਨਿੰਦਾ ਕੀਤੀ । ਇਸ ਲਈ ਉਹਨਾਂ ਸਲਾਹ ਦਿਤੀ ਕਿ "ਸ਼ਾਇਦ ਸਿਰ ਜੋੜ ਕੇ ਬੈਠਣ ਨਾਲ ਅਸੀਂ ਇਸ ਹਨੇਰੀ ਵਿਚ ਕੋਈ ਪ੍ਰਕਾਸ਼ ਲਿਆ ਸਕੀਏ ।" ਅਤੇ "ਇਹ ਕਾਨਫ਼ਰੰਸ ਲੋਕਾਂ ਲਈ ਆਰੰਭਕ ਬਿੰਦੂ ਹੋਣਾ ਚਾਹੀਦਾ ਹੈ ਤਾਂ ਜੋ ਉਹ ਸੰਸਾਰ ਨੂੰ ਝਗੜਿਆਂ ਦੇ ਰਾਹ ਤੋਂ ਮੋੜ ਕੇ ਸਮਝੌਤੇ ਦੇ ਰਾਹ ਵਲ ਲਿਆ ਸਕਣ ।" ਕੋਰੀਆ, ਮਲਾਇਆ, ਅਤੇ ਵੀਤਨਾਮ ਦੀਆਂ ਲੜਾਈਆਂ ਨੂੰ ਇਹਨਾਂ ਦੇਸ਼ਾਂ ਦੇ ਲੋਕਾਂ ਦੇ ਜਜ਼ਬਿਆਂ ਅਤੇ ਆਸਾਂ ਉਪਰ ਸਾਮਰਾਜੀ ਹਮਲੇ ਦੇ ਤੌਰ ਤੇ ਬਿਆਨ ਕਰਦਿਆਂ, ਉਹਨਾਂ ਬੜੇ ਸਖ਼ਤ ਸ਼ਬਦਾਂ ਵਿਚ ਐਲਾਨ ਕੀਤਾ ਕਿ 'ਭਾਰਤ ਨਹੀਂ ਚਾਹੁੰਦਾ ਕਿ ਇਸ ਦੀ ਮਨੁੱਖਾ ਸ਼ਕਤੀ, ਇਸਦੀ ਧਰਤੀ, ਇਸਦੇ ਸਾਧਨ ਉਸ ਜੰਗ ਵਿਚ ਵਰਤੇ ਜਾਣ ਜਿਥੇ ਉਹਨਾਂ ਆਦਮੀਆਂ ਦੀ ਤਰੱਕੀ ਹੋਵੇ ਜਿਹੜੇ ਮਨੁੱਖਤਾ ਦੇ ਦੁਸ਼ਮਣ ਹਨ । ਉਹਨਾਂ ਕਾਂਗਰਸ ਨੂੰ ਬੇਨਤੀ ਕੀਤੀ ਕਿ "ਸਾਡੀ ਸੁਰੱਖਿਆ ਅਤੇ ਸਾਡੀ ਪ੍ਰਭੂਸੱਤਾ ਦੇ ਇਸ ਲਗਾਤਾਰ ਖ਼ਤਰੇ ਨੂੰ ਡੰਡੇ ਮਾਰ ਕੇ ਦੌੜਾ ਦੇਣ ।"

ਕੋਰੀਆ ਵਿਚ ਤੁਰਤ ਜੰਗਬੰਦੀ ਲਾਗੂ ਕਰਨ ਦੀ ਤਜਵੀਜ਼ ਕਾਂਗਰਸ ਅੱਗੇ ਰੱਖਦਿਆਂ ਡਾ. ਕਿਚਲੂ ਨੇ ਕਿਹਾ, "ਮੈਂ ਆਪਣੇ ਕੋਰੀਆ ਅਤੇ ਚੀਨੀ ਦੋਸਤਾਂ ਨੂੰ ਇਹ ਵਿਸ਼ਵਾਸ ਦਿਲਾਉਣਾ ਚਾਹੁੰਦਾ ਹਾਂ ਕਿ ਭਾਰਤਵਾਸੀ ਉਹਨਾਂ ਦਾ ਸ਼ਿਕਾਰ ਨਹੀਂ ਬਣਨਗੇ ਜਿਹੜੇ ਏਸ਼ੀਆਈ ਲੋਕਾਂ ਨੂੰ ਏਸ਼ੀਆਈ ਲੋਕਾਂ ਵਿਚ ਭਾਵ ਆਪੋ ਵਿਚ ਲੜਾਉਣਾ ਚਾਹੁੰਦੇ ਹਨ । ਏਸ਼ੀਆ ਦੇ ਲੋਕ ਭਾਰੀ ਗਿਣਤੀ ਵਿਚ ਸਭ ਇਕੱਠੇ ਹਨ ਅਤੇ ਅਮਨ ਖ਼ਾਤਰ ਬਾਕੀ ਸੰਸਾਰ ਦੇ ਨਾਲ ਹਨ ।"

ਆਪਣੀ ਦੂਜੀ ਤਕਰੀਰ ਵਿਚ ਉਹਨਾਂ ਪਰਚਾਉਣ ਦੀ ਨੀਤੀ ਦੇ ਦੁਹਰਾਉਣ ਵਿਰੁੱਧ ਤਾੜਨਾ ਕੀਤੀ ਜਿਹੜੀ ਕੁਝ ਸਰਕਾਰਾਂ ਨੇ ਹਿਟਲਰ ਅਤੇ ਜਾਪਾਨੀ ਜੰਗਪ੍ਰਸਤਾਂ ਪ੍ਰਤੀ ਅਪਣਾਈ ਹੋਈ ਹੈ । ਉਹਨਾਂ 'ਸਾਮਰਾਜੀ ਤਾਕਤਾਂ' ਦੀ ਪਰਚਾਉਣ ਦੀ ਨੀਤੀ ਦੀ ਨਿੰਦਾ ਕੀਤੀ ਜਿਸ ਨਾਲ ਮੁੜ ਜੰਗਵਾਦ ਉਭਰੇਗਾ ਅਤੇ ਇਸ ਤਰ੍ਹਾਂ ਅਮਨ ਲਈ ਖ਼ਤਰਾ ਪੈਦਾ ਹੋਵੇਗਾ । ਉਹਨਾਂ ਕਿਹਾ ਕਿ ਲੋਕ ਕਦੇ ਵੀ ਹਮਲਾਵਰ ਅਤੇ ਹਮਲਾਵਰ ਦੇ ਸ਼ਿਕਾਰ ਨੂੰ ਬਰਾਬਰ ਨਹੀਂ ਰੱਖ ਸਕਦੇ । ਇਹ ਅਸੂਲ ਹੀ

'ਭਾਰਤੀ ਰਾਸ਼ਟਰੀ ਲਹਿਰ' ਦਾ ਪੰਧ ਵਿਖਾਊ ਰਿਹਾ ਹੈ। ਕਾਂਗਰਸ ਦੇ ਪਰਵਾਨ ਕਰਨ ਲਈ ਡਾ. ਕਿਚਲੂ ਵਲੋਂ ਪੇਸ਼ ਕੀਤੀ ਗਈ ਤਜਵੀਜ਼ਾਂ ਦੀ ਸੂਚੀ ਸੀ— (ੳ) ਕੋਰੀਆ ਵਿਚ ਤੁਰੰਤ ਜੰਗਬੰਦੀ, "ਅਮਨ ਦੇ ਹਿੱਤ ਇਹ ਮੰਗ ਕਰਦੇ ਹਨ ਕਿ ਤੁਰੰਤ ਜੰਗਬੰਦੀ ਹੋਵੇ ਜਿਸ ਨਾਲ ਸਾਰੇ ਮਾਮਲੇ ਨਿਪਟਾਉਣ ਲਈ ਗੱਲਬਾਤ ਕਰਨ ਦਾ ਵਾਤਾਵਰਨ ਪੈਦਾ ਹੋ ਸਕੇ", ਅਤੇ ਸਾਰੇ ਜੰਗੀ ਕੈਦੀਆਂ ਦੀ ਕੌਮਾਂਤਰੀ ਕਾਨੂੰਨ ਅਨੁਸਾਰ ਦੇਸ਼ ਵਾਪਸੀ ਹੋ ਸਕੇ; (ਅ) ਉਹਨਾਂ ਤਜਵੀਜ਼ ਰੱਖੀ ਕਿ ਸੰਬੰਧਿਤ ਰਾਜਾਂ ਦੇ ਪ੍ਰਤੀਨਿਧੀਆਂ ਦੀ ਇਕ ਕਮੇਟੀ ਕਾਇਮ ਕੀਤੀ ਜਾਵੇ ਜਿਸ ਵਿਚ ਚੀਨ ਦੀ ਪੀਪਲਜ਼ ਰੀਪਬਲਿਕ ਅਤੇ ਉਤਰ ਅਤੇ ਦੱਖਣੀ ਕੋਰੀਆ ਅਤੇ ਵੱਡੀਆਂ ਤਾਕਤਾਂ ਸ਼ਾਮਿਲ ਹੋਣ। ਡਾ. ਕਿਚਲੂ ਦੀ ਅੰਤਿਮ ਤਜਵੀਜ਼ ਸੀ ਕਿ ਕੋਰੀਆ ਵਿਚੋਂ ਵਿਦੇਸ਼ੀ ਫ਼ੌਜਾਂ ਹਟਾ ਲਈਆਂ ਜਾਣ 'ਕਿਉਂਕਿ ਭਵਿੱਖ ਦੀ ਅਮਨ ਲਈ ਗੱਲਬਾਤ ਅਤੇ ਸੰਭਵ ਸਮਝੌਤੇ ਲਈ ਉਹ ਮੁਖ ਰੋੜਾ ਹਨ'। ਉਹਨਾਂ ਕਿਹਾ ਕਿ ਜਿਹੜੀਆਂ ਤਜਵੀਜ਼ਾਂ ਉਹਨਾਂ ਨੇ ਰੱਖੀਆਂ ਹਨ, ਉਹ ਕੌਮਾਂਤਰੀ ਕਾਨੂੰਨ, ਮਾਨਵਤਾ ਅਤੇ ਅਮਨ ਲਈ ਡੂੰਘੇ ਪਿਆਰ ਅਤੇ ਸਤਿਕਾਰ ਤੇ ਆਧਾਰਿਤ ਹਨ।"

ਵੀਆਨਾ ਪੀਸ ਕਾਨਫ਼ਰੰਸ ਉਪਰੰਤ ਡਾ. ਕਿਚਲੂ ਪਹਿਲੇ ਭਾਰਤੀ ਸਨ ਜਿਹਨਾਂ ਨੂੰ 1952 ਦਾ ਕੌਮਾਂਤਰੀ ਸਟਾਲਿਨ (ਹੁਣ ਲੈਨਿਨ) ਇਨਾਮ ਦਿਤਾ ਗਿਆ ਸੀ। ਇਸ ਵਿਚ ਇਕ ਮੈਡਲ ਦੇ ਨਾਲ 1,00,000 ਰੂਬਲਜ਼ (1,25,000,00) ਦੀ ਰਕਮ ਦਿਤੀ ਜਾਂਦੀ ਸੀ।

ਡਾ. ਕਿਚਲੂ ਨੂੰ ਇਹ ਇਨਾਮ ਜਨਵਰੀ 5, 1953 ਨੂੰ ਮਾਸਕੋ ਵਿਖੇ ਇਕ ਸਰਟੀਫ਼ਿਕੇਟ ਅਤੇ ਮੈਡਲ ਦੇ ਰੂਪ ਵਿਚ 'ਅਵਾਰਡ ਆਫ਼ ਇੰਟਰਨੈਸ਼ਨਲ ਸਟਾਲਿਨ ਪ੍ਰਾਈਜ਼ ਫ਼ਾਰ ਦੀ ਪਰੋਮੋਸ਼ਨ ਆਫ਼ ਪੀਸ' ਕਮੇਟੀ ਦੇ ਚੇਅਰਮੈਨ ਸੋਵੀਅਤ ਅਕਾਦਮੀਸ਼ਨ ਡੀ. ਵੀ. ਸਕੋਬੇਹਤਿਨ ਵਲੋਂ ਭੇਟ ਕੀਤਾ ਗਿਆ।

ਇਨਾਮ ਪ੍ਰਾਪਤ ਕਰਨ ਸਮੇਂ ਡਾ. ਕਿਚਲੂ ਨੇ ਕਿਹਾ ਉਹ ਧੰਨਵਾਦੀ ਹਨ ਕਿ ਉਹਨਾਂ ਨੂੰ 'ਅਮਨ ਦੇ ਮਸ਼ਹੂਰ ਲੋਕਾਂ ਦੇ ਛੋਟੇ ਗਰੁਪ' 'ਚ ਦਾਖ਼ਲ ਹੋਣ ਦੀ ਇਜਾਜ਼ਤ ਦਿਤੀ ਗਈ ਹੈ। ਉਹਨਾਂ ਅੱਗੇ ਚਲ ਕੇ ਕਿਹਾ ਕਿ ਉਹ ਇਸ ਮਹਾਨ ਸਨਮਾਨ ਦੇ ਯੋਗ ਨਹੀਂ ਸਨ ਪਰ ਉਹਨਾਂ ਜੱਜ ਦੇ ਫ਼ੈਸਲੇ ਨੂੰ ਸਵੀਕਾਰ ਕੀਤਾ ਹੈ ਕਿਉਂਕਿ ਉਹ ਸਮਝਦੇ ਹਨ ਕਿ ਇਹ ਸਨਮਾਨ ਕੇਵਲ ਉਹਨਾਂ ਨੂੰ ਨਹੀਂ ਦਿਤਾ ਜਾ ਰਿਹਾ ਸਗੋਂ ਉਸ ਭਾਰਤੀ ਅਮਨ ਲਹਿਰ ਲਈ ਹੈ, ਜਿਸ ਦਾ ਪ੍ਰਧਾਨ ਹੋਣ ਦਾ ਮਾਣ ਉਹਨਾਂ ਨੂੰ ਹੈ।

ਉਹਨਾਂ ਨੇ ਮਲਾਇਆ ਵਿਚ ਬਸਤੀਵਾਦੀ ਜੰਗ ਲਈ ਨੀਪਾਲ ਤੋਂ ਅੰਗਰੇਜ਼ਾਂ ਵਲੋਂ ਗੋਰਖੇ ਭਰਤੀ ਕਰਨ ਦੀ ਤਜਵੀਜ਼ ਵਲ ਵੀ ਧਿਆਨ ਦਵਾਇਆ। "ਲੋਕਾਂ ਦੀ ਇੱਛਾ ਪ੍ਰਭਾਵੀ ਹੋਈ। ਭਾਰਤ ਦੀ ਭੂਮੀ ਤੋਂ ਰੰਗਰੂਟ ਭਰਤੀ ਕਰਨ ਦੇ ਕੇਂਦਰ ਜਿਹੜੇ ਸਾਨੂੰ ਅਸਿੱਧੇ ਤੌਰ ਤੇ ਮਲਾਇਆ ਦੀਆਂ ਇਸਤ੍ਰੀਆਂ ਤੇ ਬੱਚਿਆਂ ਦੀ

ਹੱਤਿਆ ਵਿਚ ਭਾਗੀਦਾਰ ਬਣਾਉਂਦੇ ਸਨ, ਬੰਦ ਕਰ ਦਿਤੇ ਗਏ।" ਉਹ ਕਹਿੰਦੇ ਗਏ, "ਅਸੀਂ ਇਹ ਦੇਖਣ ਲਈ ਦ੍ਰਿੜ੍ਹ ਹਾਂ ਕਿ ਸਾਡੀ ਧਰਤੀ ਦਾ ਇਕ ਇੰਚ ਵੀ, ਸਾਡੇ ਹਵਾਈ ਅੱਡੇ ਦਾ ਇਕ ਹਿੱਸਾ, ਜਾਂ ਰੇਲਵੇ ਲਾਈਨ ਦਾ ਇਕ ਗਜ਼ ਵੀ, ਸਾਡੇ ਖ਼ੂਨ ਦਾ ਇਕ ਤੁਪਕਾ ਵੀ ਸਾਮਰਾਜੀ ਜੰਗ ਵਿਚ ਵਰਤਣ ਨਹੀਂ ਦਿਤਾ ਜਾਵੇਗਾ।" ਉਹਨਾਂ ਕਿਹਾ ਕਿ ਭਾਰਤੀਆਂ ਅੰਦਰ ਇਹ ਸਮਝ ਵਧ ਰਹੀ ਹੈ ਕਿ ਜੰਗ ਤੋਂ ਬਾਹਰ ਰਹਿਣਾ ਹੀ ਕਾਫ਼ੀ ਨਹੀਂ ਹੈ। ਜੰਗਲ ਵਿਚ ਅੱਗ ਲੱਗੇ ਤਾਂ ਲਪਟਾਂ ਫੈਲ ਜਾਂਦੀਆਂ ਹਨ। ਜੇਕਰ ਗੁਆਂਢ ਵਿਚ ਅੱਗ ਲੱਗੀ ਹੋਵੇ ਤਾਂ ਇਕ ਪੇੜ ਵੀ ਬਿਨਾਂ ਜਲੇ ਨਹੀਂ ਬਚਿਆ ਰਹਿ ਸਕਦਾ।

"ਇਸ ਲਈ ਸਾਨੂੰ ਜੰਗ ਬੰਦ ਕਰਨੀ ਚਾਹੀਦੀ ਹੈ। ਸਾਡਾ ਵਿਸ਼ਵਾਸ ਹੈ ਕਿ ਇਸ ਮਾਮਲੇ ਵਿਚ ਭਾਰਤੀ ਲੋਕ ਮੁਖ ਯੋਗਦਾਨ ਦੇ ਸਕਦੇ ਹਨ।"

ਇਸ ਇਨਾਮ ਨਾਲ ਜਿਹੜੀ ਰਕਮ 100,000 ਰੂਬਲਜ਼ ਦੀ ਪ੍ਰਾਪਤ ਹੋਈ, ਉਹ ਸਾਰੀ ਦੀ ਸਾਰੀ ਉਹਨਾਂ ਸਰਬ ਭਾਰਤੀ ਅਮਨ ਪਰੀਸ਼ਦ ਨੂੰ 'ਇਸ ਨੇਕ ਕੰਮ ਵਿਚ ਸਹਾਇਤਾ ਲਈ ਭੇਂਟ ਕਰ ਦਿਤੀ।'

ਫ਼ਰਵਰੀ 17, 1953 ਨੂੰ ਸੋਵੀਅਤ ਅਧਿਕਾਰੀਆਂ ਨੇ ਇਹ ਸੂਚਨਾ ਦਿੱਤੀ ਕਿ ਮਾਰਸ਼ਲ ਜੇ. ਸਟਾਲਿਨ ਉਹਨਾਂ ਨੂੰ ਮਿਲ ਕੇ ਖ਼ੁਸ਼ ਹੋਣਗੇ।

ਮਾਰਸ਼ਲ ਸਟਾਲਿਨ ਨਾਲ ਮੁਲਾਕਾਤ ਦਾ ਸਮਾਂ ਇਕ ਘੰਟੇ ਤੋਂ ਵੱਧ ਸੀ। ਅਮਨ ਦੇ ਮੰਤਵ ਲਈ ਡਾ. ਕਿਚਲੂ ਵੱਲੋਂ ਕੀਤੇ ਗਏ ਕੰਮ ਦੀ ਸਟਾਲਿਨ ਨੇ ਸ਼ਲਾਘਾ ਕੀਤੀ ਅਤੇ ਦੋਸਤੀ ਦਾ ਹੱਥ ਵਧਾਇਆ। ਡਾ. ਕਿਚਲੂ ਰਾਹੀਂ ਮਾਰਸ਼ਲ ਸਟਾਲਿਨ ਨੇ ਪੰਡਿਤ ਨਹਿਰੂ ਨੂੰ ਕਹਿਲਾ ਭੇਜਿਆ ਕਿ ਸਮਾਜਵਾਦੀ ਵਿਸ਼ਵ ਦੀ ਅਮਨ ਪ੍ਰਤੀ ਪ੍ਰਤੀਬਧਤਾ ਕੀ ਹੈ। ਸਟਾਲਿਨ ਨੇ ਕਿਹਾ ਕਿ ਸੋਵੀਅਤ ਸੰਘ ਇਸ ਗੱਲ ਦੀ ਸ਼ਲਾਘਾ ਕਰਦਾ ਹੈ ਕਿ ਭਾਰਤ ਗੁਟ-ਨਿਰਪੇਖਤਾ ਦੀ ਨਿੱਗਰ ਨੀਤੀ ਅਪਨਾਉਣ ਲਈ ਤਿਆਰ ਹੈ। ਉਹ ਭਾਰਤ ਦੀ ਸਨਅਤ ਦੀ ਤਰੱਕੀ ਲਈ ਆਰਥਿਕ ਸਹਾਇਤਾ ਦੇਣ ਲਈ ਤਿਆਰ ਸਨ।

ਡਾ. ਕਿਚਲੂ ਮੁੜਨ ਸਮੇਂ ਸੋਵੀਅਤ ਲੋਕਾਂ ਦਾ ਨਵਾਂ ਮਿੱਤਰਤਾ ਦਾ ਸੰਦੇਸ਼ ਲੈ ਕੇ ਆਏ। ਦੀ ਹਿੰਦੁਸਤਾਨ ਟਾਈਮਜ਼ ਨੇ ਮਾਰਚ 30, 1953 ਨੂੰ ਖ਼ਬਰ ਦਿੱਤੀ, "ਡਾ. ਸੈਫ਼ੂਦੀਨ ਕਿਚਲੂ, ਪ੍ਰਧਾਨ ਭਾਰਤੀ ਅਮਨ ਪਰੀਸ਼ਦ ਅਤੇ ਸਟਾਲਿਨ ਪੀਸ ਪ੍ਰਾਈਜ਼ ਦੇ ਪ੍ਰਾਪਤ ਕਰਤਾ ਮਾਸਕੋ ਤੋਂ ਕੱਲ ਦਿੱਲੀ ਪੁੱਜੇ। ਰੇਲਵੇ ਸਟੇਸ਼ਨ ਤੇ ਉਹਨਾਂ ਦਾ ਹਾਰਦਿਕ ਸੁਆਗਤ ਕੀਤਾ ਗਿਆ। ਕਰੀਬਨ 500 ਲੋਕ ਜਿਹਨਾਂ ਵਿਚ ਕਾਂਗਰਸ ਅਤੇ ਕਮਿਊਨਿਸਟ ਮੈਂਬਰ ਪਾਰਲੀਮੈਂਟ ਅਤੇ ਸੋਵੀਅਤ, ਚੀਨੀ, ਚੈਕੋਸਲੋਵਾਕੀਆ ਅਤੇ ਹੰਗਰੀ ਦੇ ਦੂਤਾਵਾਸਾਂ ਦੇ ਅਧਿਕਾਰੀ ਰੇਲਵੇ ਸਟੇਸ਼ਨ ਤੇ ਉਹਨਾਂ ਦੇ ਸੁਆਗਤ ਲਈ ਹਾਜ਼ਿਰ ਸਨ। ਜਿਉਂ ਹੀ ਉਹ ਆਪਣੇ ਡੱਬੇ 'ਚੋਂ ਬਾਹਰ ਆਏ ਤਾਂ 'ਡਾ. ਕਿਚਲੂ ਜ਼ਿੰਦਾਬਾਦ' ਦੇ ਨਾਅਰੇ ਗੂੰਜ ਉਠੇ। ਪ੍ਰਦੇਸ਼ ਕਾਂਗਰਸ

ਕਮੇਟੀ ਦੇ ਪ੍ਰਧਾਨ ਸੀ. ਕੇ. ਨਾਇਰ ਅਤੇ ਹੋਰਾਂ ਨੇ ਉਹਨਾਂ ਨੂੰ ਫੁੱਲਾਂ ਦੇ ਹਾਰ ਪਹਿਨਾਏ।''

ਡਾ. ਕਿਚਲੂ ਨੇ ਸੋਵੀਅਤ ਸੰਘ ਬਾਰੇ ਭਾਰਤੀ ਲੋਕਾਂ ਦੇ ਦਿਲਾਂ ਅੰਦਰ ਬਦਲਿਆ ਹੋਇਆ ਦ੍ਰਿਸ਼ਟੀਕੋਣ ਲਿਆਉਣ ਲਈ ਭਾਰੀ ਯੋਗਦਾਨ ਦਿਤਾ। ਇਥੇ ਪਹੁੰਚਣ ਤੇ ਉਹਨਾਂ ਪੱਤਰਕਾਰਾਂ ਨੂੰ ਭਰੋਸਾ ਦਿਵਾਇਆ ਕਿ ਸੋਵੀਅਤ ਅਤੇ ਚੀਨ ਦੇ ਲੋਕ ਸਦਾ ਹੀ ਅਮਨ ਲਈ ਸਰਗਰਮ ਹਨ। ਸਾਰੇ ਭਾਰਤ ਦੇ ਉਹਨਾਂ ਦੇ ਦੌਰੇ ਵਿਚ ਲੱਖਾਂ ਹੀ ਭਾਰਤੀਆਂ ਨੇ ਉਹਨਾਂ ਦਾ ਨਿੱਘਾ ਸੁਆਗਤ ਕੀਤਾ। ਉਹ ਸਾਰੇ ਅਮਨ ਦੀ ਭਾਵਨਾ ਨਾਲ ਪੰਘਰ ਗਏ ਅਤੇ ਉਹਨਾਂ ਨੂੰ ਆਪਣਾ ਨਾਇਕ ਅਤੇ ਗਾਈਡ ਮੰਨਣ ਲੱਗੇ।

ਅਪ੍ਰੈਲ 28, 1953 ਨੂੰ ਡਾ. ਕਿਚਲੂ ਨੇ ਸੋਵੀਅਤ ਸੰਘ ਦੇ ਵਿਦੇਸ਼ ਮੰਤਰੀ, ਸ੍ਰੀ ਮੋਲੋਤੋਵ ਦੇ ਬਿਆਨ ਦਾ ਸੁਆਗਤ ਕੀਤਾ ਜਿਸ ਵਿਚ ਉਹਨਾਂ 'ਫਾਈਵ ਪਾਵਰ ਪੀਸ ਪੈਕਟ' ਪੰਜ ਤਾਕਤਾਂ ਦੇ ਅਮਨ ਸਮਝੌਤੇ-ਸੰਬੰਧੀ ਰੂਸ ਦੀ ਰਜ਼ਾਮੰਦੀ ਦਾ ਇਸ਼ਾਰਾ ਦਿੱਤਾ। ਡਾ. ਕਿਚਲੂ ਨੇ ਭਾਰਤ ਸਰਕਾਰ ਨੂੰ 'ਵੀਆਨਾ ਐਡਰੈਸ' ਦੇ ਦ੍ਰਿਸ਼ਟੀਕੋਨ ਵਲ ਪ੍ਰੇਰਿਆ ਅਤੇ ਪੰਡਿਤ ਨਹਿਰੂ ਨੂੰ ਸੁਝਾਅ ਦਿਤਾ ਕਿ 'ਪੰਜ ਵੱਡਿਆਂ' ਨੂੰ ਭਾਰਤ ਵਿਚ ਅਮਨ ਕਾਨਫਰੰਸ ਲਈ ਸੱਦਾ ਦੇਣ।

ਅਪ੍ਰੈਲ 30, 1953 ਨੂੰ ਡਾ. ਕਿਚਲੂ ਨੇ ਬੰਬਈ ਸ਼ਹਿਰੀਆਂ ਦੀ ਇਕੱਤਰਤਾ ਵਿਚ ਹਾਜ਼ਰੀ ਭਰੀ। ਇਸ ਵਿਚ ਸਾਰੇ ਰਾਜਸੀ ਭਾਵਾਂ ਦੇ ਲੋਕ ਸਨ ਅਤੇ ਇਸ ਦੀ ਪ੍ਰਧਾਨਗੀ ਮੰਗਲਦਾਸ ਪਕਵਾਸਾ ਨੇ ਕੀਤੀ। ਬੰਬਈ ਦੇ ਸਾਬਕਾ ਮੇਅਰ ਸ੍ਰੀ ਗਣਪਤੀ ਸ਼ੰਕਰ ਡੇਸਾਈ, ਪ੍ਰਸਿੱਧ ਕਾਂਗਰਸੀ ਨੇਤਾ ਸ੍ਰੀ ਐਮ. ਵੀ. ਡੋਂਡੇ ਅਤੇ ਮੇਜਰ ਜਨਰਲ ਸਾਹਿਬ ਸਿੰਘ ਸੋਖੀ ਨੇ ਡਾ. ਕਿਚਲੂ ਨੂੰ ਇਸ ਅਵਾਰਡ ਲਈ ਵਧਾਈ ਦਿਤੀ ਅਤੇ ਉਹਨਾਂ ਕਿਹਾ ਕਿ ਇਹ ਭਾਰਤ ਵਾਸਤੇ ਬਹੁਤ ਮਾਣ ਦੀ ਗੱਲ ਸੀ।

ਉਪਰੰਤ ਇਕ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਉਹਨਾਂ ਜ਼ਿਕਰ ਕੀਤਾ ਕਿ ਅਜਿਹੇ ਲੋਕ ਵੀ ਸਨ ਜਿਹੜੇ ਅਮਨ ਲਹਿਰ ਦੇ ਵਿਰੋਧੀ ਸਨ ਅਤੇ ਇਸ ਦੇ ਖ਼ਿਲਾਫ਼ ਪ੍ਰਚਾਰ ਕਰ ਰਹੇ ਸਨ। ਉਹਨਾਂ ਕਿਹਾ ਕਿ ਉਹਨਾਂ ਚੀਨ, ਰੂਸ ਅਤੇ ਇਸ ਗੁਟ ਦੇ ਹੋਰ ਦੇਸ਼ਾਂ ਅੰਦਰ ਭਾਰਤੀ ਰਾਜਦੂਤਾਂ ਨਾਲ ਗੱਲਬਾਤ ਕੀਤੀ ਹੈ। ਇਹ ਸਭ ਇਸ ਗੱਲ ਦੀ ਹਾਮੀ ਭਰਦੇ ਹਨ ਕਿ ਰੂਸ ਅਤੇ ਚੀਨ ਜੰਗ ਨਹੀਂ ਚਾਹੁੰਦੇ। ਸਗੋਂ ਉਹ ਉਸ ਤਰੱਕੀ ਨੂੰ ਕਾਇਮ ਰਖਣਾ ਚਾਹੁੰਦੇ ਸਨ ਜਿਹੜੀ ਉਹਨਾਂ ਸਨਅਤ, ਖੇਤੀਬਾੜੀ ਅਤੇ ਵਿਦਿਆ ਦੇ ਖੇਤਰ ਵਿਚ ਕੀਤੀ ਹੈ, ਉਹਨਾਂ ਅਨੁਸਾਰ ਕੋਈ ਗੱਲ ਇਸਦੇ ਵਿਰੁੱਧ ਕਹੀ ਗਈ ਤਾਂ ਉਹ ਮਹਿਜ਼ ਪ੍ਰਾਪੇਗੰਡਾ ਹੀ ਹੋਵੇਗਾ।

ਬੰਬਈ ਤੋਂ ਡਾ. ਕਿਚਲੂ ਅਹਿਮਦਾਬਾਦ ਗਏ ਜਿਥੇ ਉਹਨਾਂ ਗੁਜਰਾਤ ਸ਼ਾਂਤੀ ਪਰੀਸ਼ਦ ਵਿਚ ਸ਼ਮੂਲੀਅਤ ਕੀਤੀ। ਮਈ 2 ਅਤੇ 3, ਜੁਲਾਈ 17, 1953 ਨੂੰ ਡਾ. ਕਿਚਲੂ ਨੇ ਪਟਨਾ ਵਿਖੇ ਚਾਰ ਦਿਨਾਂ ਇਕੱਤਰਤਾ ਦਾ ਉਦਘਾਟਨ ਕੀਤਾ। ਕੋਈ 40-40

ਦੇ ਕਰੀਬ ਡੈਲੀਗੇਟ ਪੂਰਬੀ ਪੰਜਾਬ, ਪੈਪਸੂ, ਮੱਧ ਭਾਰਤ, ਮੱਧ ਪ੍ਰਦੇਸ਼, ਪੱਛਮੀ ਬੰਗਾਲ, ਆਂਧਰਾ, ਬੰਬਈ, ਉਤਰ ਪ੍ਰਦੇਸ਼, ਅਤੇ ਦਿੱਲੀ ਤੋਂ ਆਏ ਅਤੇ 250 ਦੇ ਕਰੀਬ ਬਿਹਾਰ ਤੋਂ ਸਨ ਜਿਹਨਾਂ ਮੀਟਿੰਗ ਵਿਚ ਸ਼ਮੂਲੀਅਤ ਕੀਤੀ। ਡਾ. ਕਿਚਲੂ ਨੇ ਅਮਰੀਕੀ ਸਾਮਰਾਜਵਾਦ ਤੇ ਦੋਸ਼ ਲਾਇਆ ਅਤੇ ਲੋਕਾਂ ਨੂੰ ਯਾਦ ਕਰਵਾਇਆ ਕਿ ਵਰਤਮਾਨ ਵਿਸ਼ਵ ਸਥਿਤੀ ਬਹੁਤ ਨਾਜ਼ਕ ਸੀ ਅਤੇ ਕਿਸੇ ਵੇਲੇ ਵਿਸ਼ਵ ਜੰਗ ਹੋ ਸਕਦੀ ਸੀ ਕਿਉਂਕਿ ਖ਼ਾਸ ਲੋਕ ਪੈਸੇ ਅਤੇ ਵਿਗਿਆਨ ਦੇ ਜ਼ੋਰ ਤੇ ਇਸ ਗੱਲ ਲਈ ਤੁਲੇ ਹੋਏ ਹਨ ਕਿ ਕਮਜ਼ੋਰ ਤਾਕਤਾਂ ਨੂੰ ਆਪਣੇ ਪੰਜੇ ਹੇਠ ਰੱਖਣ। ਮੁਲਕ ਰਾਜ ਆਨੰਦ, ਪੰਡਤ ਸੁੰਦਰ ਲਾਲ, ਸ੍ਰੀ ਮਹੇਸ਼ਵਰ ਪ੍ਰਸਾਦਸਿਨਹਾ, ਐਮ. ਪੀ. ਸਰਦਾਰ ਗੁਰਬਖ਼ਸ਼ ਸਿੰਘ, ਅਤੇ ਪ੍ਰੋ. ਮੋਹਨ ਸਿੰਘ ਨੇ ਵੀ ਇਕੱਤਰਤਾ ਨੂੰ ਸੰਬੋਧਨ ਕੀਤਾ। ਇਕ ਪ੍ਰਸਤਾਵ ਵੀ ਪਾਸ ਕੀਤਾ ਗਿਆ ਜਿਸ ਵਿਚ ਡਾ. ਕਿਚਲੂ ਨੂੰ ਸਟਾਲਿਨ ਇੰਟਰਨੈਸ਼ਨਲ ਪੀਸ ਪਰਾਈਜ਼ ਪ੍ਰਦਾਨ ਕਰਨ ਲਈ ਖ਼ੁਸ਼ੀ ਪ੍ਰਗਟ ਕੀਤੀ ਗਈ। ਅੱਗੋਂ ਪਟਨਾ ਵਿਖੇ 20 ਜੁਲਾਈ 1953 ਨੂੰ ਹੋਏ ਆਮ ਜਲਸੇ ਵਿਚ ਸਰਬ ਭਾਰਤੀ ਅਮਨ ਪਰੀਸ਼ਦ ਨੇ ਆਪਣੇ ਪ੍ਰਸਤਾਵ ਲਈ ਦਸਤਖ਼ਤ ਇਕੱਠੇ ਕਰਨੇ ਸ਼ੁਰੂ ਕੀਤੇ ਜਿਸਦਾ ਸਿਰਲੇਖ ਸੀ "ਗੱਲਬਾਤ ਲਈ ਨੈਸ਼ਨਲ ਅਪੀਲ।" ਡਾ. ਕਿਚਲੂ ਨੇ ਪਹਿਲਾਂ ਦਸਤਖ਼ਤ ਕੀਤੇ ਅਤੇ ਉਹਨਾਂ ਤੋਂ ਉਪਰੰਤ ਪੀਸ ਕੌਂਸਲ ਦੇ ਉਪ ਪ੍ਰਧਾਨ ਸਰਦਾਰ ਗੁਰਬਖ਼ਸ਼ ਸਿੰਘ, ਪੰਡਤ ਸੁੰਦਰ ਲਾਲ, ਵਿਸ਼ਵ ਅਮਨ ਪਰੀਸ਼ਦ ਦੇ ਮੈਂਬਰ, ਸ੍ਰੀ ਕੰਨਿਆਨੰਦ ਸ਼ਰਮਾ, ਪ੍ਰਧਾਨ ਸਰਬ ਭਾਰਤੀ ਕਿਸਾਨ ਸਭਾ, ਸ੍ਰੀ ਸ਼ੀਲ ਬਹਾਦਰ ਜੀ, ਸੈਕਰੇਟਰੀ ਜਨਰਲ ਸਰਬ ਭਾਰਤੀ ਫ਼ਾਰਵਰਡ ਬਲਾਕ ਅਤੇ ਬਨਾਰਸ ਦੇ ਡਾ. ਬੁੰਗਾਮਾ ਨੇ ਦਸਤਖ਼ਤ ਕੀਤੇ। ਇਸ ਇਕੱਤਰਤਾ ਵਿਚ 500 ਲੋਕਾਂ ਨੇ ਦਸਤਖ਼ਤ ਕੀਤੇ।

ਇਕ ਪ੍ਰੈਸ ਕਾਨਫ਼ਰੰਸ ਨੂੰ ਸੰਬੋਧਨ ਕਰਦਿਆਂ ਡਾ. ਕਿਚਲੂ ਨੇ ਕਿਹਾ ਕਿ ਗੱਲਬਾਤ ਰਾਹੀਂ ਅਮਨ ਪਹਿਲੋਂ ਹੀ ਮਨੁੱਖਤਾ ਦੀ ਇਕਮਤ ਮੰਗ ਹੈ। ਉਹਨਾਂ ਲੋਕਾਂ ਤੇ ਬੱਲ ਦਿੱਤਾ "ਸਭ ਇਕੱਠੇ ਹੋ ਜਾਓ ਅਤੇ ਅਮਲ ਕਰੋ ਤਾਂ ਸਾਡੀ ਇੱਛਾ ਪ੍ਰਭਾਵ ਪਾ ਸਕਦੀ ਹੈ ਅਤੇ ਪਾਵੇਗੀ"। ਡਾ. ਕਿਚਲੂ ਨੇ ਕਿਹਾ, "ਅਸੀਂ ਭਾਰਤ ਸਰਕਾਰ ਨੂੰ ਅਤੇ ਪੰਡਿਤ ਨਹਿਰੂ ਨੂੰ ਅਪੀਲ ਕੀਤੀ ਹੈ ਕਿ ਗੁਣਾਤਮਕ ਅਮਲ ਰਾਹੀਂ ਉਹਨਾਂ ਦੇ ਯਤਨ ਨਾਕਾਰਾ ਕਰੋ ਜਿਹੜੇ ਰੋਕਦੇ ਹਨ ਜਾਂ ਅਵੇਤ ਕਰਵਾ ਰਹੇ ਹਨ ਕਿ ਵੱਡੀਆਂ ਤਾਕਤਾਂ ਨੂੰ ਭਾਰਤ ਵਿਚ ਇਕੱਠੇ ਹੋਣ ਦਾ ਸੱਦਾ ਦਿੱਤਾ ਜਾਵੇ ਅਤੇ ਕੋਈ ਸ਼ਰਤ ਨਾ ਰੱਖੀ ਜਾਵੇ ਅਤੇ ਦੇਰ ਨਾ ਕੀਤੀ ਜਾਵੇ।"

ਜੁਲਾਈ ਦੇ ਅੰਤ ਤਕ ਕੋਰੀਆ ਵਿਚ ਅਸਥਾਈ ਜੰਗਬੰਦੀ ਹੋਈ। ਇਸ ਅਸਥਾਈ ਜੰਗਬੰਦੀ ਨੇ ਇਹ ਸਪੱਸ਼ਟ ਕੀਤਾ ਕਿ ਇਹ ਅਮਨ ਦੇ ਉਹਨਾਂ ਅਸੂਲਾਂ ਦੀ ਜਿੱਤ ਹੈ ਜਿਹੜੇ ਡਾ. ਕਿਚਲੂ ਅਤੇ ਉਹਨਾਂ ਦੇ ਸਾਥੀਆਂ ਵਲੋਂ ਪ੍ਰਚਾਰੇ ਜਾ ਰਹੇ ਹਨ। ਡਾ. ਕਿਚਲੂ ਨੇ ਇਕ ਬਿਆਨ ਵਿਚ ਕਿਹਾ ਕਿ "ਪਾਨ ਮੁਨ ਜਾਨ ਗੱਲਬਾਤ ਦੀ ਸਫਲਤਾ ਇਸ ਗੱਲ ਦਾ ਪੱਕਾ ਸਬੂਤ ਹੈ ਕਿ ਜੰਗ ਰੋਕਣ

ਲਈ ਵਿਚਾਰ ਵਟਾਂਦਰਾ ਸਫਲ ਹੋ ਸਕਦਾ ਹੈ ।'' ਉਹਨਾਂ ਹੋਰ ਸਪੱਸ਼ਟ ਕੀਤਾ ਕਿ ''ਜੇਕਰ ਗੱਲਬਾਤ ਰਾਹੀਂ ਅਤਿ ਗਰਮ ਜੰਗ ਅੱਜ ਠੰਡੀ ਹੋ ਸਕਦੀ ਹੈ ਤਾਂ ਉਹ ਨਿਰਸੰਦੇਹ ਠੰਡੀ ਜੰਗ ਵੀ ਖ਼ਤਮ ਕਰ ਸਕਦੇ ਹਨ ਅਤੇ ਸਾਰੇ ਕੌਮਾਂਤਰੀ ਝਗੜੇ ਅਤੇ ਸਮੱਸਿਆਵਾਂ ਨਿਪਟਾ ਸਕਦੇ ਹਨ ।'' ਉਹਨਾਂ ਅਨੁਸਾਰ ਕੋਰੀਆ ਵਿਚ ਅਸਥਾਈ ਜੰਗਬੰਦੀ ਅਮਨ ਦੀਆਂ ਤਾਕਤਾਂ ਲਈ ਮਹਾਨ ਜਿੱਤ ਸੀ ਜਿਸਦੀ ਅਗਵਾਈ ਵਿਸ਼ਵ ਅਮਨ ਲਹਿਰ ਕਰ ਰਹੀ ਸੀ ।'' ਉਹਨਾਂ ਇਸ ਸਟੇਜ ਤੇ ਕਿਸੇ ਝੂਠੀ ਗੱਦਾਰੀ ਪ੍ਰਤੀ ਵੀ ਸੁਚੇਤ ਕੀਤਾ ਅਤੇ ਅਮਨ ਦੀਆਂ ਤਾਕਤਾਂ ਨੂੰ ਚੌਕੰਨੇ ਰਹਿਣ ਲਈ ਆਖਿਆ ਕਿਉਂਕਿ ਉਹ ਅਨਸਰ ਜਿਹੜੇ ਜੰਗ ਤੇ ਪਲਦੇ ਹਨ ਟੱਕਰ ਨਾਲ ਵਧਦੇ ਹਨ, ਉਹ ਕੇਵਲ ਇਕ ਨੁਕਰ ਵਿਚ ਹੀ ਧੱਕੇ ਗਏ ਹਨ, ਕੋਈ ਹਾਰੇ ਨਹੀਂ ਤੇ ਉਹ ਸਮਝੌਤੇ ਦੇ ਰਾਹ ਵਿਚ ਰੋਕ ਜਾਂ ਦੇਰ ਪੈਦਾ ਕਰਦੇ ਰਹਿਣਗੇ । ਪਰ ਉਹਨਾਂ ਅਨੁਸਾਰ ''ਸੰਸਾਰ ਵਿਚ ਅਮਨ ਪ੍ਰਾਪਤ ਕਰਨ ਲਈ ਨਾ ਕੇਵਲ ਜੰਗ ਰੋਕਣ ਦੀ ਲੋੜ ਹੈ ਸਗੋਂ ਜਦੋਂ ਅਮਨ ਦਾ ਹਰ ਚਾਹਵਾਨ ਉਸ ਦਿਨ ਵਲ ਨਿਗਾਹ ਰਖੇਗਾ ਜਦੋਂ ਅਫ਼ਰੀਕਾ ਅਤੇ ਏਸ਼ੀਆ ਵਿਚ ਬਰਾਬਰੀ ਅਤੇ ਆਜ਼ਾਦੀ ਦੇ ਆਧਾਰ ਤੇ ਅਮਨ ਬਹਾਲ ਕੀਤਾ ਜਾਵੇਗਾ ।''

ਦਿੱਲੀ ਵਾਪਸ ਆਉਣ ਤੇ ਦਿੱਲੀ ਦੇ ਸ਼ਹਿਰੀਆਂ ਵੱਲੋਂ ਰੌਸ਼ਨਾਰਾ ਕਲੱਬ ਵਿਖੇ ਸੁਆਗਤ ਕੀਤਾ ਗਿਆ ਜਿਸ ਵਿਚ ਵੀਹ ਹਜ਼ਾਰ ਤੋਂ ਵੱਧ ਲੋਕ ਇਕੱਠੇ ਹੋਏ । ਇਸ ਇਕੱਠ ਦੀ ਪ੍ਰਧਾਨਗੀ ਰਾਮੇਸ਼ਵਰੀ ਨਹਿਰੂ ਨੇ ਕੀਤੀ ਅਤੇ ਸੂਬਾਈ ਕਾਂਗਰਸ ਦੇ ਪ੍ਰਧਾਨ ਨੇ ਸੰਬੋਧਨ ਕੀਤਾ । ਡਾ. ਕਿਚਲੂ ਨੂੰ ਵਧਾਈ ਦਿਤੀ ਕਿ ਉਹਨਾਂ ਸਟਾਲਿਨ ਪੀਸ ਪ੍ਰਾਈਜ਼ ਪ੍ਰਾਪਤ ਕੀਤਾ ਅਤੇ ਅਮਨ ਦਾ ਸੰਦੇਸ਼ ਵਿਸ਼ਵ ਭਰ ਵਿਚ ਪਹੁੰਚਾਇਆ । ਭਾਰਤ ਦੇ ਰਾਸ਼ਟਰਪਤੀ, ਡਾ. ਰਾਜਿੰਦਰ ਪ੍ਰਸ਼ਾਦ, ਉਪ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ, ਲੋਕ ਸਭਾ ਸਪੀਕਰ ਸਰਦਾਰ ਹੁਕਮ ਸਿੰਘ, ਹਥਿਆਰਬੰਦ ਫ਼ੌਜਾਂ ਦੇ ਸੈਨਾ ਮੁਖੀਆਂ ਨੇ ਆਪਣੇ ਸ਼ੁਭ ਇਛਾਵਾਂ ਦੇ ਸੰਦੇਸ਼ ਭੇਜੇ । ਇਸ ਪ੍ਰਕਾਰ ਸਰਬ ਭਾਰਤੀ ਅਮਨ ਕੌਂਸਲ ਦੇ ਮੁੱਢਲੇ ਅਸੂਲ ਭਾਰਤ ਸਰਕਾਰ ਦੇ ਮਹੱਤਵਪੂਰਨ ਮੈਂਬਰਾਂ ਵਲੋਂ ਪ੍ਰਵਾਨ ਕੀਤੇ ਗਏ ਪਰ ਇਹ ਵਿਰੋਧੀ ਅੱਖ ਵਿਚ ਰੜਕੇ । ਮਿਸਾਲ ਵਜੋਂ ਐਮ. ਆਰ. ਮਸਾਨੀ ਨੇ ਲਿਖਿਆ, ''ਇਉਂ ਅਮਨ ਮੋਰਚਾ ਇਕ ਸਤਿਕਾਰ ਵਾਲੀ ਸੰਸਥਾ ਦਾ ਰੂਪ ਧਾਰਨ ਕਰ ਗਿਆ ਹੈ । ਇਸ ਦੀ ਸਮਰੱਥਾ, ਸਾਂਝੇ ਮੋਰਚੇ ਜਾਂ ਕਾਂਗਰਸ ਪਾਰਟੀ ਦੇ ਮੈਂਬਰਾਂ ਅਤੇ ਕਮਿਊਨਿਸਟਾਂ ਸਹਿਤ ਇਸਦੇ ਪਲੈਟਫ਼ਾਰਮ ਕਾਫ਼ੀ ਵੱਡੇ ਹੋ ਗਏ ਹਨ ।''

ਪਰ ਜਲਦੀ ਹੀ ਕਾਂਗਰਸ ਹਾਈ ਕਮਾਂਡ ਨੂੰ ਇਸ ਗੱਲ ਦਾ ਤੌਖਲਾ ਹੋਇਆ ਕਿ ਪ੍ਰਗਤੀਵਾਦੀ ਅਮਨ ਲਹਿਰ ਭਾਰਤ ਅੰਦਰ ਰਾਜਸੀ ਮੋੜ ਨਾ ਲੈ ਲਵੇ ਅਤੇ ਜਿਸ ਜਮਾਤ ਦੀ ਇਹ ਪ੍ਰਤੀਨਿਧਤਾ ਕਰਦੀ ਹੈ, ਉਸ ਨੂੰ ਹਾਨੀ ਨਾ ਪਹੁੰਚਾਵੇ, ਇਸ ਲਈ ਅਮਨ ਲਹਿਰ ਤੇ ਇਉਂ ਹਮਲਾ ਕੀਤਾ ਗਿਆ ਕਿ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ

ਇਸ ਲਹਿਰ ਵਿਚ ਸੰਬੰਧਿਤ ਹੋਣ ਤੋਂ ਰੋਕਿਆ ਗਿਆ ।

ਇੰਡੀਅਨ ਨੈਸ਼ਨਲ ਕਾਂਗਰਸ ਦੀ ਵਰਕਿੰਗ ਕਮੇਟੀ ਨੇ ਹਦਾਇਤਾਂ ਜਾਰੀ ਕੀਤੀਆਂ ਜਿਹੜੀਆਂ ਵਰਕਿੰਗ ਕਮੇਟੀ ਦੇ ਮੈਂਬਰਾਂ ਨੂੰ ਗਸ਼ਤੀ ਚਿੱਠੀ ਦੇ ਰੂਪ ਵਿਚ ਭੇਜੀਆਂ ਗਈਆਂ । ਇਸ ਵਿਚ ਕਿਹਾ ਗਿਆ ਕਿ ਅਮਨ ਕਮੇਟੀਆਂ, "ਜਿਹੜੀਆਂ ਆਮ ਤੌਰ ਤੇ ਕਮਿਊਨਿਸਟ ਮੁਖੀ ਵਾਲੀਆਂ ਹਨ ਅਤੇ ਇਹਨਾਂ ਦਾ ਮੰਤਵ ਕੁਝ ਰਾਜਸੀ ਪ੍ਰਾਪਤੀ ਦਾ ਹੈ । ਭਾਵੇਂ ਇਹ ਬਾਹਰੋਂ ਅਮਨ ਦੇ ਵਾਧੇ ਲਈ ਸੰਗਠਤ ਹਨ, ਪਰ ਇਹਨਾਂ ਦਾ ਮੰਤਵ ਰਾਜਸੀ ਹੈ । ਇਸ ਲਈ ਕਾਂਗਰਸੀ ਇਹਨਾਂ ਸੰਗਠਨਾਂ ਜਾਂ ਕਾਨਫ਼ਰੰਸਾਂ ਵਿਚ ਦਾਖ਼ਲ ਨਾ ਹੋਣ ਅਤੇ ਨਾ ਹੀ ਉਹ ਅਜਿਹੀ ਕਾਨਫ਼ਰੰਸ ਵਿਚ ਹਾਜ਼ਿਰ ਹੋਣ ਲਈ ਵਿਦੇਸ਼ ਜਾਣ ।

ਡਾ. ਕਿਚਲੂ ਨੂੰ ਵੀ ਇਹ ਪੱਤਰ ਮਿਲਿਆ । ਇਸ ਗਸ਼ਤੀ ਚਿੱਠੀ ਦਾ ਅਸਰ ਇਹ ਸੀ ਕਿ ਬਹੁਤ ਸਾਰੇ ਕਾਂਗਰਸੀ ਜਿਹੜੇ ਹੁਣ ਤਕ ਅਮਨ ਦੇ ਕਾਜ਼ ਦੀ ਹਮਾਇਤ ਕਰਦੇ ਸਨ ਉਹ ਅਮਨ ਲਹਿਰ ਤੋਂ ਬਾਹਰ ਹੋ ਗਏ । ਬਹੁਤ ਸਾਰੇ ਇਸ ਦੀਆਂ ਸਰਗਰਮੀਆਂ ਵਿਚ ਭਾਗ ਲੈਣ ਤੋਂ ਡਰਦੇ ਸਨ ਕਿਉਂ ਜੋ ਸੰਭਵ ਰੂਪ ਵਿਚ ਕਾਂਗਰਸ ਹਾਈ ਕਮਾਂਡ ਦੇ ਪ੍ਰਛਾਵੇਂ ਦੇ ਅਸਰ ਤੋਂ ਡਰਦੇ ਸਨ ।

ਇਕ ਦਿਨ ਡਾ. ਕਿਚਲੂ ਨੂੰ ਕਿਹਾ ਗਿਆ ਕਿ ਉਹ ਮੌਲਾਨਾ ਅਬੁਲ ਕਲਾਮ ਆਜ਼ਾਦ ਨੂੰ ਮਿਲਣ । ਇਸ ਮਿਲਣੀ ਦੌਰਾਨ ਮੌਲਾਨਾ ਆਜ਼ਾਦ ਨੇ ਡਾ. ਕਿਚਲੂ ਨੂੰ ਦਸਿਆ ਕਿ ਉਹਨਾਂ ਅਮਨ ਦੇ ਕਾਜ਼ ਦੀ ਸੇਵਾ ਕੀਤੀ ਹੈ ਅਤੇ ਕੁਝ ਦੋਸਤ, ਪੁਰਾਣੇ ਦਿਨਾਂ ਵਾਂਗ ਇਹ ਚਾਹੁੰਦੇ ਹਨ ਕਿ ਦੇਸ਼ ਦੇ ਲਾਭ ਲਈ ਇਕੱਠੇ ਮਿਲ ਕੇ ਕੰਮ ਕਰੀਏ । ਇਸ ਲਈ ਕਾਂਗਰਸ ਹਾਈ ਕਮਾਂਡ ਦਾ ਇਹ ਸੁਝਾਓ ਹੈ ਕਿ ਡਾ. ਕਿਚਲੂ ਨੂੰ ਰਾਜ ਸਭਾ ਦਾ ਮੈਂਬਰ ਮਨੋਨੀਤ ਕੀਤਾ ਜਾਵੇ ਜੇਕਰ ਉਹ ਸਰਬ ਭਾਰਤੀ ਪੀਸ ਕੌਂਸਲ ਦੇ ਪ੍ਰਧਾਨਗੀ ਪਦ ਤੋਂ ਅਸਤੀਫ਼ਾ ਦੇ ਦੇਣ, ਭਾਵੇਂ ਇਸਦੇ ਮੈਂਬਰ ਬਣੇ ਰਹਿ ਸਕਦੇ ਹਨ । ਇਸ ਗੱਲ ਨੇ ਡਾ. ਕਿਚਲੂ ਨੂੰ ਨਾਰਾਜ਼ ਕਰ ਦਿਤਾ ਅਤੇ ਉਹਨਾਂ ਇਨਕਾਰ ਕਰ ਦਿਤਾ ।

ਕਾਂਗਰਸ ਨੂੰ ਭਾਵੇਂ ਡਾ. ਕਿਚਲੂ ਦੀ ਪ੍ਰਧਾਨਗੀ ਹੇਠ ਅਮਨ ਲਹਿਰ ਦੀ ਉਨਤੀ ਦਾ ਡਰ ਸੀ ਪਰ ਇਹ ਕਾਂਗਰਸ ਵਿਚ ਪ੍ਰਗਤੀਵਾਦੀ ਰਾਏ ਨੂੰ ਮੰਨਣ ਲਈ ਮਜਬੂਰ ਸੀ ।

ਜਦੋਂ ਭਾਰਤੀ ਅਮਨ ਪਰੀਸ਼ਦ ਦੀ ਇਕੱਤਰਤਾ ਦਿੱਲੀ ਵਿਚ ਅਗਸਤ 1953 ਨੂੰ ਹੋਈ ਤਾਂ ਇਸਦੇ ਪ੍ਰਧਾਨ ਦੇ ਤੌਰ ਤੇ ਡਾ. ਕਿਚਲੂ ਨੇ ਪ੍ਰਧਾਨ ਮੰਤਰੀ ਨਹਿਰੂ ਦੇ ਉਸ ਬਿਆਨ ਦਾ ਸੁਆਗਤ ਕੀਤਾ ਜਿਸ ਵਿਚ ਕਿਹਾ ਗਿਆ ਸੀ ਕਿ ਰੂਸ ਅਤੇ ਚੀਨ ਅਮਨ ਚਾਹੁੰਦੇ ਹਨ । ਇਕੱਤਰਤਾ ਨੂੰ ਸੰਬੋਧਨ ਕਰਦਿਆਂ ਡਾ. ਕਿਚਲੂ ਨੇ ਕਿਹਾ, "ਹਰ ਰਾਸ਼ਟਰ ਆਪਣੇ ਮਾਮਲੇ ਆਪਣੇ ਲੋਕਾਂ ਦੀ ਇੱਛਾ ਅਨੁਸਾਰ ਚਲਾ ਸਕਦੇ ਹਨ । ਪਰ ਅਜਿਹਾ ਤਾਂ ਹੀ ਹੋ ਸਕਦਾ ਹੈ ਜੇਕਰ

ਸਹਿਹੋਂਦ ਦੇ ਅਸੂਲ ਪ੍ਰਵਾਨ ਕੀਤੇ ਜਾਣ। ਕੋਰੀਆ ਦੀ ਅਸਥਾਈ ਜੰਗਬੰਦੀ, ਉਹਨਾਂ ਅਨੁਸਾਰ, ਕੇਵਲ ਪਹਿਲਾ ਕਦਮ ਸੀ ਜਿਸ ਸੰਯੁਕਤ ਰਾਸ਼ਟਰ ਨੂੰ ਇਹ ਅਵਸਰ ਦਿਤਾ ਕਿ ਉਹ ਵਿਸ਼ਵ ਵਿਚ ਸਥਾਈ ਅਮਨ ਦੇ ਅਗਰਦੂਤ ਬਣਨ। ਉਹਨਾਂ ਆਪਣੀ ਮੰਗ ਦੁਹਰਾਈ ਕਿ ਚੀਨ ਨੂੰ ਸੰਯੁਕਤ ਰਾਸ਼ਟਰ ਵਿਚ ਦਾਖ਼ਲ ਕਰਨਾ ਚਾਹੀਦਾ ਹੈ।

ਪ੍ਰਧਾਨ ਮੰਤਰੀ ਦੀ ਲੰਦਨ ਵਿਚ ਜੂਨ ਮਹੀਨੇ ਦੇ ਬਿਆਨ ਤੋਂ ਛੇਤੀ ਪਿਛੋਂ ਸਰਬ ਭਾਰਤ ਕਾਂਗਰਸ ਕਮੇਟੀ ਦੀ ਆਗਰਾ ਵਿਖੇ ਜੁਲਾਈ, 1953 ਵਿਚ ਹੋਈ ਇਕੱਤਰਤਾ ਵਿਚ ਇਕ ਪ੍ਰਸਤਾਵ ਸਵੀਕਾਰ ਕੀਤਾ ਗਿਆ ਜਿਸ ਵਿਚ, ਹੋਰ ਚੀਜ਼ਾਂ ਦੇ ਨਾਲ, ਅਮਨ ਲਹਿਰ ਦੇ ਮੁਖ ਨਾਅਰਿਆਂ ਨੂੰ ਹਮਾਇਤ ਦਿਤੀ ਗਈ। ਇਸ ਵਿਚ ਕਿਹਾ ਗਿਆ ਕਿ ਮਹਾਨ ਤਾਕਤਾਂ ਦੇ ਪ੍ਰਤੀਨਿਧੀਆਂ ਨੂੰ ਨਿਕਟ ਭਵਿਖ ਵਿਚ ਇਕੱਠੇ ਹੋਣਾ ਚਾਹੀਦਾ ਹੈ ਅਤੇ ਗ਼ੈਰ ਰਸਮੀ ਤੌਰ ਤੇ ਉਹਨਾਂ ਸਵਾਲਾਂ ਤੇ ਵਿਚਾਰ ਕਰਨੀ ਚਾਹੀਦੀ ਹੈ ਜਿਹਨਾਂ ਕਾਰਨ ਬੀਤੇ ਦਿਨਾਂ ਵਿਚ ਟੱਕਰਾਂ ਹੋਈਆਂ ਹਨ ਅਤੇ ਇਸ ਕਾਨਫ਼ਰੰਸ ਨੂੰ ਵੀ ਨਿਸ਼ਸਤਰੀਕਰਣ ਅਤੇ ਰਾਜਸੀ ਰੋਕਾਂ, ਜਿਹੜੀਆਂ ਕੌਮਾਂਤਰੀ ਵਪਾਰ ਅਤੇ ਸੰਚਾਰ ਵਿਚ ਹਨ, ਦੂਰ ਕਰਨ ਤੇ ਵਿਚਾਰ ਕਰਨੀ ਚਾਹੀਦੀ ਹੈ।

ਨਵੰਬਰ ਵਿਚ ਡਾ. ਕਿਚਲੂ ਅੰਮ੍ਰਿਤਸਰ ਗਏ। ਅੰਮ੍ਰਿਤਸਰ ਵਿਚ 21 ਨਵੰਬਰ ਨੂੰ ਉਹਨਾਂ ਦਾ ਸੁਆਗਤ 50,000 ਲੋਕਾਂ ਨੇ ਕੀਤਾ ਅਤੇ 'ਜੱਲਿਆਂਵਾਲਾ ਬਾਗ ਦੇ ਹੀਰੋ ਜ਼ਿੰਦਾਬਾਦ', ਵਿਸ਼ਵ ਅਮਨ ਜ਼ਿੰਦਾਬਾਦ ਦੇ ਨਾਅਰੇ ਲਾਏ ਗਏ। ਸ਼ਹਿਰ ਦੀਆਂ ਗਲੀਆਂ ਝੰਡੀਆਂ ਅਤੇ ਅਮਨ ਦੀਆਂ ਘੁਗੀਆਂ ਨਾਲ ਸ਼ਿੰਗਾਰੀਆਂ ਗਈਆਂ। ਬੈਨਰ ਲਾਏ ਗਏ ਜਿਹਨਾਂ ਤੇ ਲਿਖਿਆ ਸੀ, "ਸਾਡੇ ਪਿਆਰੇ ਨੇਤਾ ਅਸੀਂ ਤੁਹਾਡਾ ਹਾਰਦਿਕ ਸੁਆਗਤ ਕਰਦੇ ਹਾਂ।" 12000 ਲੋਕਾਂ ਦਾ ਸ਼ਾਨਦਾਰ ਜਲੂਸ ਨਿਕਲਿਆ। ਜੱਲਿਆਂਵਾਲਾ ਬਾਗ਼ ਦੇ ਗੇਟ ਤੇ 'ਹੀਰੋ' ਨੂੰ ਵਧਾਈਆਂ ਦਿਤੀਆਂ ਗਈਆਂ ਅਤੇ ਫੁੱਲਾਂ ਦੇ ਹਾਰ ਪਾਏ ਗਏ। ਇਹ ਉਦਮ 'ਜੱਲਿਆਂਵਾਲਾ ਬਾਗ਼ ਮੈਮੋਰੀਅਲ ਨੈਸ਼ਨਲ ਟਰੱਸਟ' ਵੱਲੋਂ ਕੀਤਾ ਗਿਆ ਸੀ।

ਪੰਜਾਬ ਦੇ ਦੌਰਿਆਂ ਦੌਰਾਨ ਡਾ. ਕਿਚਲੂ ਨੇ ਅਮਰੀਕਾ ਅਤੇ ਪਾਕਿਸਤਾਨ ਦੇ ਫ਼ੌਜੀ ਗਠਜੋੜ ਦੀ ਨਿੰਦਾ ਕੀਤੀ ਕਿ ਇਹ ਸਾਡੇ ਦੇਸ਼ ਲਈ ਅਤੇ ਵਿਸ਼ਵ ਅਮਨ ਲਈ ਖ਼ਤਰਾ ਹੈ। ਉਹਨਾਂ ਬਰਤਾਨਵੀ ਗੁਆਨਾ ਦੇ ਲੋਕਾਂ ਦੀ ਜੱਦੋਜਹਿਦ ਦੀ ਹਿਮਾਇਤ ਕੀਤੀ ਕਿ ਉਹਨਾਂ ਨੂੰ ਆਪਣੀ ਸਰਕਾਰ ਚੁਣਨ ਦਾ ਅਤੇ ਕੌਮੀ ਆਜ਼ਾਦੀ ਦਾ ਪੂਰਾ ਹੱਕ ਹੈ। ਉਹਨਾਂ ਸਾਵਧਾਨ ਕੀਤਾ ਕਿ ਵਿਸ਼ਵ ਤੇ ਤੀਜੀ ਜੰਗ ਦੇ ਬੱਦਲ ਘੁੰਮ ਰਹੇ ਹਨ ਅਤੇ ਜੇਕਰ ਇਹ ਜੰਗ ਛਿੜ ਪਈ ਤਾਂ ਦੇਸ਼ੀਆਂ ਤਬਾਹ ਹੋ ਜਾਵੇਗਾ। ਉਹਨਾਂ ਇਸ ਗੱਲ ਤੇ ਜ਼ੋਰ ਦਿਤਾ ਕਿ ਭਾਰਤ ਸਦਾ ਹੀ ਅਮਨ ਅਤੇ ਪਿਆਰ ਦਾ ਹਾਮੀ ਰਿਹਾ ਹੈ ਜਿਸ ਸਿਧਾਂਤ ਨੂੰ ਮਹਾਤਮਾ ਗਾਂਧੀ ਨੇ ਪ੍ਰਚਾਰਿਆ ਸੀ।

1954 ਦੇ ਸਾਲ ਵਿਚ ਅਮਨ ਲਹਿਰ ਦੇ ਮੰਤਵ ਦੀ ਪੂਰਤੀ ਲਈ ਜੱਦੋਜਹਿਦ ਆਈ। ਇਹ ਮੰਤਵ ਇਸ ਨਾਅਰੇ ਵਿਚ ਪ੍ਰਗਟ ਕੀਤਾ ਗਿਆ ਸੀ—ਏਸ਼ਿਆਈ ਇਕਜੁਟਤਾ ਬਿੰਦੂ ਅਤੇ ਮੰਤਵ। ਇਹ ਮੰਤਵ ਇਸ ਪ੍ਰਕਾਰ ਸਨ—ਪਹਿਲਾ, ਪੰਚਸ਼ੀਲ ਪੰਜ ਇਤਿਹਾਸਕ ਅਸੂਲਾਂ* ਅਨੁਸਾਰ ਅਮਨ ਲਈ ਯਾਚਨਾ, ਦੂਜੇ ਸਾਰੇ ਸੈਨਿਕ ਗਠਜੋੜਾਂ ਦੇ ਅੰਤ ਦੀ ਮੰਗ, ਭਾਵ ਪਾਕਿਸਤਾਨ ਅਮਰੀਕਾ ਪੈਕਟ, ਸੀਟੋ, ਨਾਟੋ ਅਤੇ ਮੇਡੋ ਆਦਿ। ਤੀਜਾ, ਮਲਾਇਆ ਵਿਚ ਬਸਤੀਵਾਦ ਦਾ ਅੰਤ ਕਰਨਾ ਅਤੇ ਮਲਾਇਆ ਦੇ ਲੋਕਾਂ ਅੰਦਰ ਇਕਜੁਟਤਾ ਲਿਆਉਣੀ, ਚੌਥਾ, ਸੰਯੁਕਤ ਰਾਸ਼ਟਰ ਵਿਚ ਚੀਨ ਦਾ ਦਾਖ਼ਲਾ, ਪੰਜਵਾਂ ਏਸ਼ਿਆਈ ਇਕਜੁਟਤਾ ਦੀ ਮੁਹਿੰਮ ਵਿਚ ਜਾਪਾਨ ਦੇ ਸਵਾਲ ਦੇ ਹੱਲ ਬਾਰੇ ਵੀ ਹਰ ਸੰਭਵ ਯਤਨ ਕਰਨਾ ਚਾਹੀਦਾ ਹੈ, ਛੇਵਾਂ ਏਸ਼ਿਆਈ ਇਕਜੁਟਤਾ ਦੀ ਮੁਹਿੰਮ ਵਿਚ ਹਿੰਦ ਚੀਨੀ ਅਤੇ ਕੋਰੀਆ ਵਿਚ ਜੰਗਬੰਦੀ ਅਜਿਹੇ ਢੰਗ ਨਾਲ ਹੋਵੇ ਸਫ਼ਲ ਅਮਨ ਅਤੇ ਕੋਰੀਆ, ਵੀਅਤਨਾਮ, ਲਾਸਾ ਅਤੇ ਕੰਬੋਡੀਆ ਦੇ ਲੋਕਾਂ ਨੂੰ ਆਜ਼ਾਦੀ ਦੀ ਗਰੰਟੀ ਹੋਵੇ ਅਤੇ ਏਕਤਾ ਬਣੇ।

ਦਸੰਬਰ 30, 1954 ਨੂੰ ਮਦਰਾਸ ਵਿਖੇ 'ਅਮਨ ਅਤੇ ਏਸ਼ਿਆਈ ਇਕਜੁਟਤਾ' ਲਈ ਕਾਂਗਰਸ ਹੋਈ। ਇਸ ਕਾਂਗਰਸ ਵਿਚ ਇਕ ਹਜ਼ਾਰ ਤਿੰਨ ਸੌ ਚੋਰਾਨਵੇ ਡੈਲੀਗੇਟ ਸ਼ਾਮਿਲ ਹੋਏ। ਇਹਨਾਂ ਵਿਚ ਕਈ ਵਿਦੇਸ਼ੀ ਡੈਲੀਗੇਟ ਹਾਜ਼ਿਰ ਹੋਏ। ਇਸ ਕਾਂਗਰਸ ਦੀ ਪ੍ਰਧਾਨਗੀ ਕਰਦੇ ਹੋਏ ਡਾ. ਕਿਚਲੂ ਨੇ ਕਿਹਾ, "ਅਮਨ ਅਤੇ ਏਸ਼ਿਆਈ ਇਕਜੁਟਤਾ ਦੀ ਸਰਬ ਭਾਰਤੀ ਕਾਂਗਰਸ' ਅਮਨ ਲਹਿਰ ਲਈ ਮਹਾਨ ਵਿਲੱਖਣਤਾ ਰਖਦੀ ਹੈ।[14] ਉਹਨਾਂ ਹੋਰ ਚੁਣੌਤੀ ਦਿਤੀ ਕਿ 'ਅਮਰੀਕਾ ਪਾਕਿਸਤਾਨ ਫ਼ੌਜੀ ਸਮਝੌਤੇ, ਸੀਟੋ ਅਤੇ ਖ਼ਤਰਨਾਕ ਹਾਈਡਰੋਜਨ ਬੰਬ ਦੇ ਟੈਸਟ ਨੇ ਜੰਗੀ ਖ਼ਤਰੇ ਅਤੇ ਜੰਗੀ ਤਿਆਰੀਆਂ ਸਾਡੇ ਦਰਵਾਜ਼ੇ ਤੇ ਲੈ ਆਂਦੀਆਂ ਹਨ। ਇਸ ਲਈ "ਪਿਛਲੇ ਕੁਝ ਮਹੀਨਿਆਂ ਅੰਦਰ ਭਾਰਤ ਦੇ ਸਾਰੇ ਸੂਬਿਆਂ ਅੰਦਰ ਭਾਰੀ ਮੁਹਿੰਮ ਨੂੰ ਚਲਾਇਆ ਗਿਆ ਹੈ ਜਿਹਨਾਂ ਵਿਚ ਸਰਬ ਦਲੀ ਲੋਕ ਸ਼ਾਮਿਲ ਹੋਏ ਅਤੇ ਪੰਜ ਅਸੂਲਾਂ** ਦੀ ਹਮਾਇਤ ਕੀਤੀ। ਸੀਟੋ ਰਾਹੀਂ ਏਸ਼ੀਆ ਨੂੰ ਵੰਡਣ ਦੇ ਸਾਮਰਾਜੀ ਤਾਕਤਾਂ ਦੇ ਯਤਨਾਂ ਦੀ ਨਿੰਦਾ ਕੀਤੀ। ਉਹਨਾਂ ਕਿਹਾ ਕਿ ਕਾਂਗਰਸ ਦਾ ਮੰਤਵ ਇਹ ਸੀ ਕਿ ਲਹਿਰ ਚਲਾਉਣ ਨਾਲ ਸਭ ਸੀਮਾਵਾਂ ਦੂਰ ਹੋਣਗੀਆਂ ਅਤੇ ਗੁਟਬੰਦੀ ਦੇ ਵਿਤਕਰੇ ਦੂਰ ਹੋਣਗੇ। ਇਹ ਲਹਿਰ ਸਾਡੀ ਰਾਸ਼ਟਰੀ ਲਹਿਰ ਦਾ

---

* ਅਮਨ ਸ਼ਾਂਤੀ ਦੇ ਪੰਜ ਨਿਯਮ ਜਿਹੜੇ ਭਾਰਤ ਵਿਚ ਬੁਧ ਸਮੇਂ ਵਿਚ ਅਪਣਾਏ ਗਏ।

**ਬਾਂਡੂੰਗ ਕਾਨਫਰੰਸ ਅਤੇ ਪੰਚ ਸ਼ਿਲਾ ਦਾ ਅਪਨਾਉਣਾ—ਜੇ. ਐਲ. ਨਹਿਰੂ ਪ੍ਰਧਾਨ ਮੰਤਰੀ, ਭਾਰਤ ਸੀਓਕਾਰਨੋ—ਪ੍ਰਧਾਨ ਇੰਡੋਨੇਸ਼ੀਆ, ਨੂ—ਪ੍ਰਧਾਨ ਮੰਤਰੀ ਬਰਮਾ, ਆਦਿ।

ਸੱਚਾ ਰੂਹਾਨੀ ਰੂਪ ਦੇਵੇਗੀ। ਇਹ ਸਾਡੇ ਸਾਰੇ ਦੇਸ਼ ਦੀ ਪ੍ਰਤੀਨਿਧਤਾ ਕਰਦੀ ਹੈ। ਇਹ ਏਸ਼ੀਆ ਅਤੇ ਸਾਰੇ ਵਿਸ਼ਵ ਵਿਚ ਅਮਨ ਜਿੱਤਣ ਦੀ ਸਾਂਝੀ ਇੱਛਾ ਪ੍ਰਗਟ ਕਰਦੀ ਹੈ। ਉਹ ਇਹੋ ਵੇਖ ਕੇ ਖ਼ੁਸ਼ ਸਨ ਕਿ ਉਸ ਦਿਨ ਦੇ ਡੈਲੀਗੇਟਾਂ ਵਿਚ ਭਾਰੀ ਗਿਣਤੀ ਕਾਮਿਆਂ ਅਤੇ ਕਿਸਾਨਾਂ ਦੀ ਸੀ - ਦੇਸ਼ ਦੀ ਰੀੜ ਦੀ ਹੱਡੀ, ਉਸ ਦਿਨ ਨੂੰ ਯਾਦ ਕਰਦਿਆਂ ਜਦੋਂ ਬੰਬਈ ਵਿਖੇ ਮਈ 1951 ਨੂੰ ਸਰਬ ਭਾਰਤੀ ਅਮਨ ਕਨਵੈਨਸ਼ਨ ਹੋਈ ਸੀ ਤਾਂ ਸਰਬ ਭਾਰਤੀ ਅਮਨ ਪਰੀਸ਼ਦ ਦਾ ਜਨਮ ਹੋਇਆ ਸੀ। ਉਹਨਾਂ ਦੱਸਿਆ ਕਿ "ਉਸ ਸਮੇਂ ਭਾਰਤ ਵਿਚ ਅਨੇਕਾਂ ਅਜਿਹੇ ਸਨ ਜਿਹਨਾਂ ਦਾ ਇਸ ਗੱਲ ਵਿਚ ਵਿਸ਼ਵਾਸ ਨਹੀਂ ਸੀ ਕਿ ਭਾਰਤ ਵਿਸ਼ਵ ਅਮਨ ਦੇ ਹਿੱਤ ਵਿਚ ਕੋਈ ਕਦਮ ਉਠਾਵੇ।" ਕੁਝ ਲੋਕਾਂ ਦੇ ਵਿਸ਼ਵਾਸ ਅਨੁਸਾਰ 'ਭਾਰਤ ਜੰਗ ਰੋਕ ਸਕਦਾ ਸੀ। ਸ਼ਾਇਦ ਇਸ ਗੱਲ ਤੇ ਵਧੇਰੇ ਜ਼ੋਰ ਦਿਤਾ ਜਾਂਦਾ ਸੀ ਕਿ ਭਾਰਤ ਦੇ ਲੋਕ ਬਹੁਤ ਕੁਝ ਪ੍ਰਾਪਤ ਕਰ ਸਕਦੇ ਹਨ। ਜਿਸ ਨਾਅਰੇ ਤੇ ਇਕੱਠ ਬੁਲਾਇਆ ਗਿਆ ਸੀ ਉਹ ਸੀ, "ਭਾਰਤ ਜੰਗ ਰੋਕ ਸਕਦਾ ਹੈ।" ਪਰ ਡਾ. ਕਿਚਲੂ ਨੇ ਕਿਹਾ ਕਿ "ਜਿਹੜੇ ਸਾਲ ਲੰਘ ਗਏ ਹਨ ਉਹਨਾਂ ਸਾਰੇ ਵਿਸ਼ਵ ਲਈ ਇਹ ਸਾਬਤ ਕਰ ਦਿਤਾ ਹੈ ਕਿ ਭਾਰਤ ਕਿਸੇ ਵਿਸ਼ੇਸ਼ ਮਾਮਲੇ ਵਿਚ ਜਿਹੜਾ ਰੋਲ ਅਦਾ ਕਰੇਗਾ ਉਹ ਫ਼ੈਸਲਾਕੁੰਨ ਹੋਵੇਗਾ।"

ਇਹ ਭਾਰਤੀ ਅਮਨ ਲਹਿਰ ਦਾ ਸਦਕਾ ਸੀ ਜਿਸ ਕਰਕੇ ਇਤਿਹਾਸਕ ਬਾਦੁੰਗ ਕਾਨਫਰੰਸ ਹੋਈ। ਏਸ਼ਿਆਈ ਲੋਕਾਂ ਵਿਚ, ਲੋਕਤੰਤਰੀ ਅਤੇ ਲਿਬਰਲ ਤਾਕਤਾਂ ਵਿਚ ਏਕਤਾ ਇਕ ਨਿੱਗਰ ਮੋਰਚਾ ਸੀ, ਇਹ ਵਿਸ਼ਵ ਵਿਚ ਸ਼ਾਂਤੀ ਪੈਦਾ ਕਰਨ ਲਈ ਪੱਕੀ ਬੁਨਿਆਦ ਸੀ। ਤਾਂ ਵੀ ਡਾ. ਕਿਚਲੂ ਨਵੇਂ ਖ਼ਤਰਿਆਂ ਤੋਂ ਚੌਕਸ ਸਨ। ਸਭ ਤੋਂ ਦਰਦਨਾਕ ਦੂਰ ਪੂਰਬ ਦੀ ਸਥਿਤੀ ਸੀ ਜਿਸ ਵਿਚ ਅਮਰੀਕਾ ਦੀ ਇਹ ਕੋਸ਼ਿਸ਼ ਸੀ ਕਿ ਤਾਇਵਾਨ (ਫਾਰਮੋਸਾ) ਨੂੰ ਚੀਨ ਦੀ ਮੁੱਖ ਧਰਤੀ ਤੇ ਹਮਲਾ ਕਰਨ ਲਈ ਅੱਡੇ ਵਜੋਂ ਵਰਤਿਆ ਜਾਵੇ।

ਵਿਸ਼ਵ ਅਮਨ ਦੇ ਮੰਤਵ ਲਈ 1955 ਦਾ ਸਾਲ ਬਹੁਤ ਵਿਲੱਖਣ ਸੀ, ਕਿਉਂਕਿ ਇਸੇ ਸਾਲ ਹੀ ਅਮਨ ਦੀ ਰਖਿਆ ਲਈ ਅਫ਼ਰੀਕੀ-ਏਸ਼ਿਆਈ* ਦੇਸ਼ ਸਾਮਰਾਜ ਵਿਰੁੱਧ ਇਕੱਠੇ ਹੋਏ। ਬਾਦੁੰਗ ਕਾਨਫਰੰਸ ਤੋਂ ਇਕ ਦਿਨ ਪਹਿਲਾਂ ਡਾ. ਕਿਚਲੂ ਨੇ ਇਕ ਬਿਆਨ ਜਾਰੀ ਕੀਤਾ ਜਿਸ ਵਿਚ ਇਹ ਜ਼ੋਰ ਦਿਤਾ ਗਿਆ ਕਿ "ਭਾਰਤੀ ਲੋਕ ਆਪਣੇ ਆਪ ਵਿਚ ਅਤੇ ਹੋਰ ਦੇਸ਼ਾਂ ਅਤੇ ਲੋਕਾਂ ਨਾਲ ਇਕਮੁੱਠ ਹੋ ਕੇ ਬਸਤੀਵਾਦੀ ਅਤਿਆਚਾਰ ਅਤੇ ਜੰਗ ਦਾ ਖ਼ਾਤਮਾ ਕਰਨਾ ਚਾਹੁੰਦੇ ਹਨ। ਪੰਚਸ਼ੀਲ ਦੇ ਅਸੂਲ ਸਾਰਿਆਂ ਨੂੰ ਸੁਤੰਤਰਤਾ ਅਤੇ ਅਮਨ ਦੀ ਗਾਰੰਟੀ ਵਜੋਂ ਪ੍ਰਵਾਨ ਕਰਨਾ ਚਾਹੀਦਾ ਹੈ।

---

* ਮੀਲੋਰਡ ਪੇਪੋਵ, ਵਰਲਡ ਕਮਿਊਨਿਜ਼ਮ, ਏ ਹੈਂਡ ਬੁੱਕ, ਪੰਨਾ 488, (ਐਨ.ਐਮ.ਐਮ.ਐਲ.)

ਸਾਲ 1955 ਵਿਚ ਭਾਰਤ ਅਤੇ ਸੋਵੀਅਤ ਸੰਘ ਮਿੱਤਰਤਾ ਦੀ ਪੱਕੀ ਡੋਰੀ ਵਿਚ ਬੱਝ ਗਏ। ਨਹਿਰੂ ਨੇ ਜੂਨ 1955 ਵਿਚ ਸੋਵੀਅਤ ਸੰਘ ਦਾ ਦੌਰਾ ਕੀਤਾ ਅਤੇ ਇਸ ਅਵਸਰ ਤੇ 'ਨਹਿਰੂ-ਬੁਲਗਾਨਿਨ ਦਾ ਸਾਂਝਾ ਹਸਤਾਖ਼ਰ' ਹੋਇਆ। ਸੋਵੀਅਤ ਨੇਤਾ ਖ਼ਰੁਸਚੇਵ ਅਤੇ ਬੁਲਗਾਨਿਨ ਮੋੜਵੇਂ ਤੌਰ ਤੇ ਭਾਰਤ ਦੇ ਦੌਰੇ ਤੇ ਨਵੰਬਰ ਵਿਚ ਆਏ। ਉਹਨਾਂ ਦੇ ਦੌਰੇ ਤੋਂ ਪਹਿਲਾਂ ਡਾ. ਕਿਚਲੂ ਨੇ ਰਾਜ ਅਮਨ ਪਰੀਸ਼ਦਾਂ ਬੁਲਾਈਆਂ ਅਤੇ ਹੋਰ ਸਭ ਸੰਗਠਨਾਂ ਨੂੰ ਸੱਦਿਆ ਤਾਂ ਜੋ ਨਵੰਬਰ ਦੇ ਦੂਜੇ ਅੱਧ ਨੂੰ "ਨਹਿਰੂ-ਬੁਲਗਾਨਿਨ ਡੈਕਲੇਰੇਸ਼ਨ ਫੋਰਨਾਈਟ" ਦੇ ਰੂਪ ਵਿਚ ਮਨਾਇਆ ਜਾਵੇ।

1956 ਵਿਚ 5 ਤੋਂ 9 ਅਪ੍ਰੈਲ ਤਕ ਵਿਸ਼ਵ ਅਮਨ ਪਰੀਸ਼ਦ ਦਾ ਇਕ ਗ਼ੈਰ ਮਾਮੂਲੀ ਇਜਲਾਸ ਸਵੀਡਨ ਵਿਚ ਸਟਾਕਹੋਲਮ ਵਿਖੇ ਬੁਲਾਇਆ ਗਿਆ। ਉਦਘਾਟਨੀ ਇਜਲਾਸ ਦੀ ਪ੍ਰਧਾਨਗੀ ਡਾ. ਕਿਚਲੂ ਨੇ ਕੀਤੀ, ਕਿਉਂਕਿ ਵਿਸ਼ਵ ਅਮਨ ਪਰੀਸ਼ਦ ਦੇ ਪ੍ਰਧਾਨ ਪ੍ਰੋ. ਜੋਲਿਓਟ ਕਿਉਰੀ ਹਾਜ਼ਰ ਨਹੀਂ ਸਨ। ਡਾ. ਕਿਚਲੂ ਨੇ ਕਿਹਾ ਕਿ ਇਹ ਉਸ ਕੰਮ ਦੀ ਸ਼ਲਾਘਾ ਹੈ ਜਿਹੜਾ ਪਿਛਲੇ ਵਰ੍ਹਿਆਂ ਵਿਚ ਭਾਰਤ ਦੇ ਲੋਕਾਂ ਨੇ ਅਮਨ ਲਈ ਕੀਤਾ ਹੈ। ਸਟਾਕਹੋਲਮ ਕਾਂਗਰਸ ਦੀ ਰੂਹ ਦਾ ਸਾਰ ਡਾ. ਕਿਚਲੂ ਨੇ ਇਹਨਾਂ ਸ਼ਬਦਾਂ ਵਿਚ ਦਿਤਾ, "ਜੇਕਰ ਲੋਕਾਂ ਦੀ ਅਜਿਹੀ ਇੱਛਾ ਹੋਵੇ, ਜੇਕਰ ਅਮਨ ਦੀਆਂ ਤਾਕਤਾਂ ਇਕੱਠੀਆਂ ਹੋ ਜਾਣ ਤਾਂ ਮਹਾਨ ਤਾਕਤਾਂ ਵਿਚ ਸਮਝੌਤਾ ਕਰਾ ਕੇ ਨਿਸ਼ਸਤਰੀਕਰਣ ਲਈ ਪਹਿਲਾ ਕਦਮ ਚੁੱਕਿਆ ਜਾ ਸਕਦਾ ਹੈ ਅਤੇ ਉਹ ਪਹਿਲਾ ਕਦਮ ਮਾਨਵੀ ਖ਼ੁਸੀ ਦੇ ਮਹਾਨ ਦੁਆਰ ਖੋਲ੍ਹ ਸਕਦਾ ਹੈ, ਅਤੇ ਅਜਿਹੀ ਉੱਨਤੀ ਹੋਵੇਗੀ ਜਿਸ ਨੂੰ ਅਮਨ ਹੀ ਯਕੀਨੀ ਬਣਾ ਸਕਦਾ ਹੈ", ਸਟਾਕਹੋਲਮ ਅਮਨ ਪਰੀਸ਼ਦ ਵਿਚ ਜਿਹੜਾ ਮੁੱਖ ਪ੍ਰਸਤਾਵ ਪਾਸ ਕੀਤਾ ਗਿਆ ਉਹ ਨਿਸ਼ਸਤਰੀਕਰਣ ਦਾ ਸੀ। ਇਥੇ ਡਾਕਟਰ ਕਿਚਲੂ ਨੂੰ ਅਮਨ ਪਰੀਸ਼ਦ ਦਾ ਉਪ ਪ੍ਰਧਾਨ ਚੁਣਿਆ ਗਿਆ।

ਸਰਬ ਭਾਰਤੀ ਅਮਨ ਕਾਂਗਰਸ ਕਲਕੱਤਾ ਵਿਖੇ 15 ਨਵੰਬਰ 1956 ਨੂੰ ਚਾਰ ਦਿਨਾਂ ਲਈ ਜੁੜੀ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਉਹਨਾਂ ਇਕੱਠੇ ਹੋਏ ਲੋਕਾਂ ਨੂੰ ਚੇਤੰਨ ਕੀਤਾ ਕਿ ਵੇਲਾ ਸੰਕਟਮਈ ਹੈ 'ਕਿਉਂ ਜੋ ਵਿਸ਼ਵ ਜੰਗ ਦੇ ਨੇੜੇ ਹੋ ਰਿਹਾ ਹੈ—ਬੇਲੋੜਾ ਹਮਲਾ ਮਿਸਰ ਤੇ ਹੋਇਆ ਹੈ। ਇਹ ਘਿਨਾਉਣੀ ਜੰਗ ਅੰਗਰੇਜ਼ ਫਰਾਂਸ ਸਾਮਰਾਜੀਆਂ ਵਲੋਂ ਮਿਸਰ ਵਿਚ ਆਪਣੀ ਸਿਕਦਾਰੀ ਬਣਾਈ ਰਖਣ ਲਈ ਕੀਤੀ ਗਈ ਸੀ। ਉਹਨਾਂ ਅਨੁਸਾਰ ਇਹ "ਚੁਣੌਤੀ ਸੀ ਏਸ਼ੀਆ ਅਤੇ ਅਫ਼ਰੀਕਾ ਲਈ, ਸਾਰੀ ਮਨੁੱਖਤਾ ਲਈ।" ਉਹਨਾਂ ਮਹਿਸੂਸ ਕੀਤਾ ਕਿ ਇਸ ਚੁਣੌਤੀ ਦਾ ਜਵਾਬ ਦਿਤਾ ਜਾ ਸਕਦਾ ਹੈ "ਜੇਕਰ ਅਮਨ ਦੀਆਂ ਤਾਕਤਾਂ ਸ਼ਕਤੀਸ਼ਾਲੀ ਹੋਣ, ਨਾਲ ਹੀ ਉਹ ਵੀ ਜਿਹੜੀਆਂ ਬਰਤਾਨੀਆਂ ਅਤੇ ਫ਼ਰਾਂਸ ਵਿਚ ਹਨ ਤੇ ਜਿਹਨਾਂ ਇਹਨਾਂ ਦੇਸ਼ਾਂ ਦੀਆਂ ਸਰਕਾਰਾਂ ਨੂੰ ਵੱਖਰੇ ਕਰ ਦਿਤਾ ਹੈ ਅਤੇ ਮਿਸਰ ਦੀ ਆਜ਼ਾਦੀ ਅਤੇ ਪ੍ਰਭੂਸੱਤਾ ਵਿਰੁੱਧ ਇਸ ਚੁਣੌਤੀ ਨੂੰ ਕਬੂਲ ਕਰਨਗੇ, ਇਹਨਾਂ ਦਾ ਅਰੋਕ ਹੱਕ ਹੈ ਕਿ ਸੁਏਜ਼ ਨਹਿਰ

ਕੰਪਨੀ ਦਾ ਰਾਸ਼ਟਰੀਕਰਣ ਹੋ ਸਕੇ ।"*

ਹੰਗਰੀ ਦੇ ਲੋਕਾਂ ਦੇ ਮਸਲੇ** ਬਾਰੇ ਡਾ. ਕਿਚਲੂ ਨੇ ਕਿਹਾ ਕਿ ਉਹਨਾਂ ਬਾਰੇ ਜਾਣਕਾਰੀ ਘੱਟ ਹੈ। ਉਹਨਾਂ ਕ੍ਰਿਸ਼ਨਾ ਮੈਨਨ ਵੱਲੋਂ ਸੰਯੁਕਤ ਰਾਸ਼ਟਰ ਵਿਚ ਪੇਸ਼ ਕੀਤੇ ਭਾਰਤੀ ਦ੍ਰਿਸ਼ਟੀਕੋਣ ਦਾ ਸਮਰਥਨ ਕੀਤਾ। ਉਹ ਇਹ ਸੀ ਕਿ "ਹੰਗਰੀ ਦੇ ਰਾਸ਼ਟਰੀ ਮਾਮਲੇ ਵਿਚ ਦਖ਼ਲਅੰਦਾਜ਼ੀ ਵਿਚ ਕੋਈ ਭਾਗੇਦਾਰੀ ਨਹੀਂ ।" ਉਹਨਾਂ ਭਾਰਤੀ ਪ੍ਰਧਾਨ ਮੰਤਰੀ ਨੂੰ ਅਪੀਲ ਕੀਤੀ "ਕਿ ਸਰਬ ਦਲੀ ਪ੍ਰਤੀਨਿਧਾਂ ਨੂੰ ਇਕੱਠੇ ਸੱਦਾ ਦਿਤਾ ਜਾਵੇ ਜਿਹੜੇ ਅਮਨ ਲਈ ਤਿਆਰ ਹਨ ਤਾਂ ਜੋ ਉਹ ਸਾਰੇ ਮਿਲ ਕੇ ਰਾਸ਼ਟਰ ਨੂੰ ਅਮਨ ਲਈ ਜਾਗ੍ਰਤ ਕਰ ਸਕਦੇ ਹਨ ।"

1957 ਦੀਆਂ ਚੋਣਾਂ ਵਿਚ ਕੇਰਲ ਵਿਚ ਕਮਿਊਨਿਸਟ ਪਾਰਟੀ ਨੇ ਭਾਰੀ ਜਿੱਤ ਪ੍ਰਾਪਤ ਕੀਤੀ। 1952 ਦੀ ਪਹਿਲੀ ਆਮ ਚੋਣ ਕਾਂਗਰਸ ਨੇ ਜਿੱਤੀ ਪਰ ਜਲਦੀ ਹੀ 1957 ਵਿਚ ਕਾਂਗਰਸ ਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ। ਇਕ ਸੌ ਛੱਬੀ ਸੀਟਾਂ ਦੇ ਹਾਊਸ ਵਿਚ ਸੀ. ਪੀ. ਆਈ. ਨੇ ਸੱਠ ਸੀਟਾਂ ਪ੍ਰਾਪਤ ਕੀਤੀਆਂ। ਭਾਰਤ ਦੇ ਇਤਿਹਾਸ ਵਿਚ ਪਹਿਲੀ ਕਮਿਊਨਿਸਟ ਸਰਕਾਰ ਈ. ਐਮ. ਐਸ. ਨਮਬੂਦਰੀਪਾਦ ਦੀ ਅਗਵਾਈ ਹੇਠ ਅਪ੍ਰੈਲ 1957 ਵਿਚ ਕਾਇਮ ਹੋਈ।

ਇਸ ਸਫਲਤਾ ਉਪਰੰਤ ਇਹਨਾਂ ਸਤਰਾਂ ਦੇ ਲਿਖਾਰੀ ਨੇ ਦਿੱਲੀ ਵਿਚ ਏ. ਕੇ. ਗੋਪਾਲਨ ਦੇ ਗ੍ਰਹਿ ਵਿਖੇ ਸਫਲਤਾ ਦੇ ਜਸ਼ਨ ਵਿਚ ਹਾਜ਼ਰੀ ਭਰੀ। ਡਾ. ਕਿਚਲੂ ਨੂੰ ਵੀ ਸੱਦਾ ਦਿੱਤਾ ਗਿਆ ਅਤੇ ਉਹਨਾਂ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ। ਸੀ. ਪੀ. ਆਈ. ਦੇ ਸਕੱਤਰ ਅਜੋਏ ਘੋਸ਼ ਨੇ ਪਾਰਟੀ ਦੀ ਪ੍ਰਾਪਤੀ ਬਾਰੇ ਸਫਲਤਾ ਸੰਬੰਧੀ ਭਾਸ਼ਣ ਦਿੱਤਾ। ਡਾ. ਕਿਚਲੂ ਨੇ ਉਹਨਾਂ ਨੂੰ ਅਸ਼ੀਰਵਾਦ ਦਿਤੀ। ਸਾਰੇ ਭਾਰਤ ਅੰਦਰ ਪ੍ਰਗਤੀਵਾਦੀ ਤਾਕਤਾਂ ਨੇ ਖ਼ੁਸ਼ੀ ਦੇ ਜਸ਼ਨ ਮਨਾਏ।

ਜੂਨ ਵਿਚ ਡਾ. ਕਿਚਲੂ ਵਿਸ਼ਵ ਅਮਨ ਪਰੀਸ਼ਦ ਦੇ ਕੋਲੰਬੋ ਇਜਲਾਸ ਵਿਚ ਹਾਜ਼ਿਰ ਹੋਣ ਲਈ ਲੰਕਾ ਗਏ। ਇਹਨਾਂ ਵੱਲੋਂ ਭਾਰਤੀ ਅਮਨ ਡੈਲੀਗੇਸ਼ਨ ਦੀ ਅਗਵਾਈ ਕਰ ਰਹੇ ਸਨ :

"ਸ੍ਰੀ ਏ. ਅਸਤੇਰਦੇਲ ਵਿਜੇਰੀ (ਫ਼ਰਾਂਸ) ਅਤੇ ਡਾ. ਕਿਚਲੂ (ਭਾਰਤ, ਉਪ ਪ੍ਰਧਾਨ ਵਿਸ਼ਵ ਅਮਨ ਪਰੀਸ਼ਦ) ਪ੍ਰੋ. ਕਾਓਰੂ ਯਸੂਈ, ਜਨਰਲ ਸਕੱਤਰ, ਐਟਮ ਅਤੇ ਹਾਈਡਰੋਜਨ ਬੰਬ ਵਿਰੁੱਧ ਜਾਪਾਨ ਪਰੀਸ਼ਦ; ਸ੍ਰੀ ਨਾਰਕੀਸੋ ਬਾਸੋਬਸ, (ਮੈਕਸੀਕੋ)

* ਸੁਏਜ਼ ਨਹਿਰ ਕੰਪਨੀ ਦੀ ਮਾਲਕੀ ਬਰਤਾਨੀਆਂ, ਫ਼ਰਾਂਸ, ਸਾਮਰਾਜੀਆਂ ਹੱਥ ਸੀ। ਇਸ ਦਾ ਰਾਸ਼ਟਰੀਕਰਣ ਕੀਤਾ ਗਿਆ ਜਿਸ ਦੇ ਫਲਸਰੂਪ ਮਿਸਰ ਤੇ ਅੰਗਰੇਜ਼ਾਂ ਨੇ ਫ਼ਰਾਂਸੀਸੀਆਂ ਤੇ ਹਮਲਾ ਕੀਤਾ।

**ਹੰਗਰੀ ਦਾ ਜਵਾਬੀ ਇਨਕਲਾਬ।

ਜਨਰਲ ਲਾਜ਼ਾਰੋ ਕਾਰਡੇਨਾਸ ਦਾ ਨਿੱਜੀ ਪ੍ਰਤੀਨਿਧੀ, ਉਪ ਪ੍ਰਧਾਨ, ਵਿਸ਼ਵ ਅਮਨ ਪਰੀਸ਼ਦ; ਅਤੇ ਸ੍ਰੀ ਲੁਸੀਓ ਲੁਜਾਤੋ, ਇਤਾਲਵੀ ਸਮਾਜਵਾਦੀ ਪਾਰਟੀ ਦੀ ਕੇਂਦਰੀ ਕਮੇਟੀ ਦਾ ਮੈਂਬਰ ।

ਇਸ ਇਜਲਾਸ ਦਾ ਮੁੱਖ ਮੰਤਵ ਸੀ ਕਿ ਪ੍ਰਮਾਣੂ ਤਜਰਬਿਆਂ ਤੇ ਰੋਕ ਲਈ ਮੁਹਿੰਮ ਜਾਰੀ ਕੀਤੀ ਜਾਵੇ । ਇਸ ਇਜਲਾਸ ਵਿਚ ਪਾਸ ਕੀਤੇ ਗਏ ਪ੍ਰਸਤਾਵਾਂ ਵਿਚ ਮੁੱਖ ਇਹ ਸੀ । ਪਹਿਲੇ ਦਿਨ ਪਰੀਸ਼ਦ ਨੂੰ ਸੰਬੋਧਨ ਕਰਦੇ ਹੋਏ ਡਾ. ਕਿਚਲੂ ਨੇ ਪ੍ਰਚਲਤ ਖ਼ਤਰਿਆਂ ਦਾ ਵਿਸ਼ਲੇਸ਼ਣ ਕੀਤਾ ਕਿ ਵਿਸ਼ਵ ਅਮਨ ਵਿਚ ਇਸਦਾ ਕੀ ਸੰਬੰਧ ਹੈ । ਆਪਣੇ ਵਿਸ਼ਲੇਸ਼ਣ ਵਿਚ ਤਨਾਓ ਦਾ ਜ਼ਿਕਰ ਕੀਤਾ ਜਿਹੜੀ ਇਕ ਪਾਸੇ ਆਰਥਿਕ ਦੁਰਵਰਤੋਂ ਅਤੇ ਰਾਜਸੀ ਦਬਾਓ ਰਾਹੀਂ ਸਾਮਰਾਜੀ ਤਾਕਤਾਂ ਨੇ ਏਸ਼ੀਆ, ਅਫ਼ਰੀਕਾ ਅਤੇ ਲਾਤਿਨ ਅਮਰੀਕਾ ਦੇ ਲੋਕਾਂ ਪਾਸੋਂ ਪ੍ਰਾਪਤ ਕੀਤੀ ਸੀ । ਉਹਨਾਂ ਮਹਿਸੂਸ ਕੀਤਾ ਕਿ ਵਿਸ਼ਵ ਅਮਨ ਲਈ ਸਾਮਰਾਜ ਅਤੇ ਆਰਥਿਕ ਦੁਰਵਰਤੋਂ ਦਾ ਅੰਤ ਕਰਨਾ ਹੋਵੇਗਾ ।

1957 ਤੋਂ ਬਾਅਦ, ਏਸ਼ੀਆ ਦੇ ਅਰਬੀ ਭਾਗ ਜਿਹਨਾਂ ਨੂੰ ਸਾਮਰਾਜੀ ਰਾਜ ਪੂਰੀ ਤਰ੍ਹਾਂ ਆਪਣੇ ਦਬਾਓ ਹੇਠ ਰਖਦੇ ਸਨ ਹੁਣ ਆਪਣੇ ਕਥਿਤ ਰਾਜ-ਪ੍ਰਸਤਾਂ ਵਿਰੁੱਧ ਬਗ਼ਾਵਤ ਕਰ ਰਹੇ ਸਨ । ਜਲਦੀ ਹੀ ਵਿਸ਼ਵ ਭਰ ਨੇ ਇਹ ਦੇਖਿਆ ਕਿ ਤੇਲ ਅਤੇ ਹੋਰ ਅਰਬੀ ਵਸਤਾਂ ਵਿਚ ਸਾਮਰਾਜੀ ਸੁਆਰਥੀ ਹਿੱਤਾਂ ਵਿਰੁੱਧ ਅਰਬ ਰਾਸ਼ਟਰਵਾਦ ਇਕ ਫ਼ੈਸਲਾਕੁਨ ਸ਼ਕਤੀ ਬਣ ਕੇ ਉਭਰਿਆ । ਇਸ ਰਾਸ਼ਟਰਵਾਦ ਨੇ ਸਾਮਰਾਜ ਵਿਰੁੱਧ ਵਿਸ਼ਵ ਅਤੇ ਏਸ਼ੀਆ ਦੀਆਂ ਅਮਨ ਸ਼ਾਂਤੀ ਦੀਆਂ ਤਾਕਤਾਂ ਦਾ ਮਹਾਨ ਸਾਥੀ ਸਾਬਤ ਹੋਣਾ ਸੀ । ਪਰ ਸਾਮਰਾਜੀਆਂ ਹੱਥੋਂ ਅਰਬ ਏਨੀ ਜਲਦੀ ਛੁਟਕਾਰਾ ਨਹੀਂ ਪਾ ਸਕਦਾ ਸੀ ਜਦੋਂ ਤਕ ਉਹ ਅਖ਼ੀਰਲਾ ਦਾਅ ਨਾ ਲਾ ਲੈਣ । ਪਰੀਸ਼ਦ ਨੂੰ ਸੰਬੋਧਨ ਕਰਦਿਆਂ ਡਾ. ਕਿਚਲੂ ਨੇ ਕਿਹਾ ਕਿ ਜਾਰਡਨ ਦੀਆਂ ਘਟਨਾਵਾਂ ਵਿਦੇਸ਼ੀ ਦਖ਼ਲਅੰਦਾਜ਼ੀ ਦਰਸਾਉਂਦੀਆਂ ਹਨ । ਪੱਛਮੀ ਏਸ਼ੀਆ ਦੇ ਤਨਾਓ ਦਾ ਵਿਸ਼ਲੇਸ਼ਣ ਕਰਦਿਆਂ ਉਹਨਾਂ ਕਿਹਾ "ਸੀਰੀਆ ਵਿਰੁੱਧ ਫ਼ੌਜੀ ਆਰਥਿਕ ਅਤੇ ਰਾਜਸੀ ਕਾਰਵਾਈ ਕੀਤੀ ਗਈ ਤਾਂ ਜੋ ਇਹ ਆਪਣਾ ਪ੍ਰਭੂ-ਸੱਤਾ ਦਾ ਹੱਕ ਅਤੇ ਸੁਤੰਤਰ ਵਿਦੇਸ਼ੀ ਨੀਤੀ ਨਾ ਚਲਾ ਸਕੇ ।

ਸਾਮਰਾਜੀਆਂ ਦਾ ਹਮਲਾ ਅਤੇ ਸਿਆਸੀ ਚਾਲਾਂ ਵਿਸ਼ਵ ਦੇ ਲੋਕਾਂ ਨੇ ਨਾ ਕੇਵਲ ਅਰਬ ਦੇਸ਼ਾਂ ਅਤੇ ਮਿਸਰ ਵਿਚ ਵੇਖੀਆਂ, ਸਗੋਂ ਇੰਡੋਨੇਸ਼ੀਆ ਵਿਚ ਵੀ ਜਿਥੇ ਡੱਚ ਸਾਮਰਾਜੀ ਰਾਸ਼ਟਰ ਦੇ ਪ੍ਰਭੂ ਸੱਤਾ ਹੱਕਾਂ ਨੂੰ ਕੁਚਲਣ ਲਈ ਆਖ਼ਰੀ ਯਤਨ ਕਰ ਰਹੇ ਸਨ । ਅਮਨ ਦੀਆਂ ਤਾਕਤਾਂ ਨੇ ਇਸ ਵਿਚ ਇਹਨਾਂ ਦੇਸ਼ਾਂ ਦੀਆਂ ਅਮਨ ਪਸੰਦ ਤਾਕਤਾਂ ਲਈ ਮਹਾਨ ਖ਼ਤਰਾ ਅਨੁਭਵ ਕੀਤਾ ।

1958 ਵਿਚ ਡਾ. ਕਿਚਲੂ ਨੇ ਮੁੜ ਸਟਾਕਹੋਲਮ ਵਿਚ 16 ਤੋਂ 22 ਜੁਲਾਈ ਤਕ ਹੋਈ ਨਿਸ਼ਸਤਰੀਕਰਣ ਦੀ ਵਿਸ਼ਵ ਕਾਂਗਰਸ ਵਿਚ ਭਾਗ ਲਿਆ । ਡਾ. ਬਰਨਲ ਦੀ

ਚੇਅਰਮੈਨਸ਼ਿਪ ਵਿਚ ਉਹ ਵਿਸ਼ਵ ਅਮਨ ਪਰੀਸ਼ਦ ਦੀ ਪ੍ਰੀਜ਼ੀਡੀਅਮ ਦੇ ਸਥਾਈ ਮੈਂਬਰ ਸਨ । ਇਹ ਪ੍ਰੀਜ਼ੀਡੀਅਮ 1958 ਵਿਚ ਪ੍ਰੋਫੈਸਰ ਜੂਲਿਓਤ ਕਿਊਰੀ ਦੀ ਮੌਤ ਉਪਰ ਬਣਾਇਆ ਗਿਆ ਸੀ ।

ਸਿਹਤ ਦੀ ਖ਼ਰਾਬੀ ਕਾਰਨ 1958 ਵਿਚ ਡਾ. ਕਿਚਲੂ ਨੇ ਸਰਬ ਭਾਰਤੀ ਅਮਨ ਪਰੀਸ਼ਦ ਦੇ ਪ੍ਰਧਾਨਗੀ ਪਦ ਤੋਂ ਅਸਤੀਫ਼ਾ ਦੇ ਦਿਤਾ । ਪਰ ਉਹ ਅਮਨ ਲਹਿਰ ਤੋਂ ਰੀਟਾਇਰ ਨਹੀਂ ਹੋਏ । ਉਹਨਾਂ ਦੀ ਸਲਾਹ ਲਈ ਜਾਂਦੀ ਰਹੀ ਅਤੇ ਉਹਨਾਂ ਨੇ ਸਫ਼ਰ ਜਾਰੀ ਰਖਿਆ ਅਤੇ ਅਮਨ ਲਈ ਵਾਸਤਾ ਪਾਉਂਦੇ ਰਹੇ । ਵਿਸ਼ਵ ਅਮਨ ਪਰੀਸ਼ਦ ਦੇ ਪ੍ਰੀਜ਼ੀਡੀਅਮ ਦੇ ਮੈਂਬਰ ਦੇ ਤੌਰ ਤੇ ਉਹ ਕੌਮਾਂਤਰੀ ਅਮਨ ਮੋਰਚੇ ਤੇ ਅਜੇ ਵੀ ਸਰਗਰਮ ਸਨ ।

1959 ਵਿਚ ਉਹਨਾਂ ਕਸ਼ਮੀਰ ਦੀਆਂ ਆਂਤਰਿਕ ਸਿਆਸੀ ਸਮੱਸਿਆਵਾਂ ਵਿਚ ਵਿਚੋਲਗਿਰੀ ਦੀ ਅੰਤਿਮ ਕੋਸ਼ਿਸ਼ ਕੀਤੀ, ਉਹਨਾਂ ਬਖ਼ਸ਼ੀ ਗ਼ੁਲਾਮ ਮੁਹੰਮਦ ਅਤੇ ਸ਼ੇਖ਼ ਅਬਦੁੱਲਾ ਵਿਚਕਾਰ ਵਿਚੋਲੇ ਦਾ ਕੰਮ ਕੀਤਾ ਕਿਉਂ ਜੋ ਉਹ ਸਦਾ ਹੀ ਘੱਟ ਗਿਣਤੀ ਨਾਲ ਹੁੰਦੇ ਜਦੋਂ ਕਦੇ ਵੀ ਉਹਨਾਂ ਦੀ ਹੱਕਾਂ ਦੀ ਰਾਖੀ ਦਾ ਸਵਾਲ ਪੈਦਾ ਹੁੰਦਾ । ਇਸ ਲਈ ਉਹਨਾਂ ਪੰਜਾਬੀ ਸੂਬੇ ਦੀ ਮੰਗ ਦਾ ਵੀ ਸਮਰਥਨ ਕੀਤਾ ਜਦੋਂ ਉਹਨਾਂ ਦੇ ਪੁਰਾਣੇ ਸਾਥੀ ਮਾਸਟਰ ਤਾਰਾ ਸਿੰਘ ਨੇ ਇਸ ਬਾਰੇ ਬੇਨਤੀ ਕੀਤੀ ।[16]

9 ਅਕਤੂਬਰ 1963 ਦੀ ਸਵੇਰ ਨੂੰ ਜਿਹੜਾ ਦਿਲ ਜ਼ੋਰ ਜ਼ੋਰ ਨਾਲ ਧੜਕਦਾ ਸੀ ਜਦੋਂ 'ਅਮਨ', 'ਆਜ਼ਾਦੀ' ਤੇ 'ਸੁਤੰਤਰਤਾ' ਜਿਹੇ ਸ਼ਬਦ ਕੰਨੀ ਪੈਂਦੇ ਸਨ, ਉਹ ਉੱਕਾ ਹੀ ਚੁੱਪ ਹੋ ਗਿਆ । ਉਹ ਇਨਸਾਨ ਜਿਹੜਾ ਖ਼ਤਰਿਆਂ ਦਾ ਖਿੜੇ ਮੱਥੇ ਮੁਕਾਬਲਾ ਕਰਦਾ ਜੁਸ਼ੀਲਾ ਜੀਵਨ ਬਿਤਾ ਰਿਹਾ ਸੀ ਆਪਣੇ ਸਿਆਸੀ ਦੁਸ਼ਮਣਾਂ ਨੂੰ ਵੀ ਠੰਢੇ ਦਿਲ ਨਾਲ ਜਿੱਤ ਸਕਦਾ ਸੀ ਸਦਾ ਦੀ ਨੀਂਦ ਸੌਂ ਗਿਆ । ਉਹ ਬੁਲਾਰਾ ਜਿਸਦੇ ਬੋਲ ਲੋਕਾਂ ਅੰਦਰ ਮਹਾਨ ਕਾਰਜ ਲਈ ਰੂਹ ਫੂਕ ਦਿੰਦੇ ਸਨ, ਜਿਸ ਉਹਨਾਂ ਅੰਦਰ ਦੇਸ਼ ਪ੍ਰੇਮ ਪੈਦਾ ਕੀਤਾ, ਅਮਨ ਦੇ ਖ਼ਿਆਲ ਦਾ ਪ੍ਰਚਾਰ ਕਰਕੇ ਨਵੀਂ ਆਸ ਦਿਤੀ, ਸਾਮਰਾਜੀ ਲੁੱਟ ਖਸੁਟ ਅਤੇ ਹਮਲੇ ਦੀ ਨਿੰਦਾ ਕੀਤੀ, ਕੇਵਲ ਆਪਣੇ ਦੇਸ਼ ਲਈ ਨਹੀਂ ਸਗੋਂ ਵਿਸ਼ਵ ਭਰ ਵਿਚ ਅਮਨ ਦਾ ਢੰਡੋਰਾ ਦਿਤਾ, ਜਿਸ ਕੁਨਬਾ ਪਰਵਰੀ ਦੇ ਹੱਦਾਂ ਬੰਨੇ ਭੰਨੇ, ਆਦਮੀ ਤੇ ਆਦਮੀ ਵਿਚਕਾਰ ਰਾਸ਼ਟਰ ਤੇ ਰਾਸ਼ਟਰ ਵਿਚਕਾਰ ਅਤੇ ਸਾਰੇ ਵਿਸ਼ਵ ਵਿਚ ਕੌਮਾਂਤਰੀ ਭਾਈਚਾਰੇ ਲਈ ਅੱਛਾ ਮਾਹੌਲ ਪੈਦਾ ਕੀਤਾ ਉਹ ਸਦਾ ਲਈ ਚੁੱਪ ਹੋ ਗਿਆ ।

ਉਹ ਰੂਹ ਜਿਸ ਅੰਦਰ ਤੜਪ ਸੀ ਹੁਣ ਸ਼ਾਂਤ ਹੋ ਗਈ ਸੀ । ਇਹ ਅਜੀਬ ਇਤਫ਼ਾਕ ਸੀ ਕਿ ਉਹ ਸ਼ਖ਼ਸੀਅਤ ਜਿਹੜੀ ਸ਼ਕਤੀਸ਼ਾਲੀ ਅਤੇ ਸਾਰੀ ਉਮਰ ਸਰਗਰਮ ਰਹੀ ਉਸਦਾ ਅੰਤ ਕਿੰਨਾ ਸ਼ਾਂਤਮਈ ਹੋਇਆ । ਉਹ ਵਿਅਕਤੀ ਜਿਹੜਾ ਨਿਰੰਤਰ ਰਾਸ਼ਟਰ ਦੀ ਸੇਵਾ ਨਿਭਾਉਂਦਾ ਰਿਹਾ, ਜਿਸ ਵਿਸ਼ਵ ਵਿਚ ਅਮਨ ਦੇ ਬਹਾਲ ਅਤੇ ਸੰਭਾਲ ਲਈ ਏਨੀ ਘਾਲਣਾ ਘਾਲੀ, ਇਕ ਨਿਡਰ ਆਜ਼ਾਦੀ ਦਾ ਮਤਵਾਲਾ

ਜਿਸ ਨਾ ਕੇਵਲ ਆਪਣੀ ਮਾਤ੍ਰ ਭੂਮੀ ਲਈ ਜਦੋਜਹਿਦ ਕੀਤੀ ਸਗੋਂ ਸੰਸਾਰ ਦੀਆਂ ਹੋਰ ਪਿਸ ਰਹੀਆਂ ਕੌਮਾਂ ਲਈ ਵੀ ਤਤਪਰ ਰਿਹਾ, ਮੌਤ ਤੋਂ ਪਹਿਲਾਂ ਕਦੇ ਅਸਰ--ਗਰਮ ਨਹੀਂ ਰਿਹਾ ਸੀ ।

ਅਮਨ ਦਾ ਮਿਸ਼ਨ, ਜਿਸ ਲਈ ਡਾ. ਕਿਚਲੂ ਨੇ ਆਪਣਾ ਸਾਰਾ ਜੀਵਨ ਸਮਰਪਣ ਕੀਤਾ ਅਤੇ ਮਾਨਸਿਕ, ਸਰੀਰਕ, ਇਖਲਾਕੀ ਅਤੇ ਮਾਇਕ ਸਾਧਨ ਜਿਹੜੇ ਵੀ ਉਹਨਾਂ ਪਾਸ ਸਨ, ਲਗਾਏ, ਉਹ ਹੁਣ ਲੋਕਾਂ ਨੇ ਅੱਗੇ ਵਧਾਉਣਾ ਹੈ। ਆਪਣੇ ਵਿਲੱਖਣ ਸੁਤੰਤਰ ਰੂਪ ਵਿਚ ਉਹ ਮਹਾਤਮਾ ਗਾਂਧੀ ਦਾ ਸੱਚਾ ਭਗਤ ਸੀ । ਮੌਤ ਉਪਰੰਤ ਡਾ. ਕਿਚਲੂ ਨੂੰ ਦੋ ਮਹਾਨ ਕੌਮੀ ਨੇਤਾਵਾਂ ਦੀਆਂ ਕਬਰਾਂ ਦੇ ਨੇੜੇ ਦਫਨਾਇਆ ਗਿਆ, ਇਹ ਸਨ ਇਕ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਰਹੇ ਪ੍ਰਧਾਨ ਅਤੇ ਬ੍ਰਿਗੇਡੀਅਰ ਉਸਮਾਨ ਜਿਹੜੇ ਕਸ਼ਮੀਰ ਮੋਰਚੇ ਵਿਚ 1948 ਵਿਚ ਜਾਮੀਆ ਮਿਲੀਆ ਓਖਲਾ ਵਿਖੇ ਮਾਰੇ ਗਏ ਸਨ ।

ਡਾ. ਕਿਚਲੂ ਦੀ ਮੌਤ ਦਾ ਸੋਗ ਭਾਰਤ ਅਤੇ ਵਿਦੇਸ਼ਾਂ ਦੇ ਲੋਕਾਂ ਨੇ ਮਨਾਇਆ ।

"ਉਪ ਰਾਸ਼ਟਰਪਤੀ ਡਾ. ਜ਼ਾਕਿਰ ਹੁਸੈਨ, ਕਸ਼ਮੀਰ ਦੇ ਮੁੱਖ ਮੰਤਰੀ ਬਖ਼ਸ਼ੀ ਗੁਲਾਮ ਮੁਹੰਮਦ, ਦਿੱਲੀ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਮੁਸ਼ਤਾਕ ਅਹਿਮਦ ਡਾ. ਗੁਰਬਖ਼ਸ਼ ਸਿੰਘ, ਦਿੱਲੀ ਸਟੇਟ ਕਮਿਊਨਿਸਟ ਪਾਰਟੀ ਦੇ ਸਕੱਤਰ, ਸ੍ਰੀ ਐਮ. ਫ਼ਾਰੂਕੀ, ਅਤੇ ਅਨੇਕਾਂ ਰਾਜਦੂਤ ਅਤੇ ਪ੍ਰਸੰਸਕ ਡਾ. ਕਿਚਲੂ ਦੇ ਜਨਾਜ਼ੇ ਸਮੇਂ ਹਾਜ਼ਰ ਸਨ । ਡਾ. ਕਿਚਲੂ ਦੇ ਨਿਕਟ ਸਾਥੀ ਪੰਡਿਤ ਸੁੰਦਰਲਾਲ ਜਿਹੜੇ ਅਮਨ ਲਹਿਰ ਵਿਚ ਸਰਗਰਮ ਸਨ, ਨਮਾਜ਼-ਏ-ਜਨਾਜ਼ਾ ਵਿਚ ਸ਼ਾਮਿਲ ਹੋਏ ।"

ਦੀ ਟਾਈਮਜ਼ ਆਫ਼ ਇੰਡੀਆ ਨੇ ਲਿਖਿਆ, 'ਡਾ. ਕਿਚਲੂ ਦੀ ਕਬਰ ਤੇ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ, ਪ੍ਰਧਾਨਮੰਤਰੀ ਸ੍ਰੀ ਨਹਿਰੂ, ਸ੍ਰੀਮਤੀ ਇੰਦਰਾ ਗਾਂਧੀ, ਭਾਰਤ ਦੀ ਕਮਿਊਨਿਸਟ ਪਾਰਟੀ, ਸਰਬ ਭਾਰਤੀ ਅਮਨ ਪਰੀਸ਼ਦ, ਪੂਰਬੀ ਜਰਮਨੀ ਦੇ ਦੂਤਾਵਾਸ, ਸੋਵੀਅਤ ਸੰਘ ਦੂਤਾਵਾਸ, ਅਤੇ ਸਿਖ ਸੇਵਕ ਸਮਾਜ ਨੇ ਫੁੱਲਾਂ ਦੇ ਹਾਰ ਭੇਂਟ ਕੀਤੇ ।" ਸ੍ਰੀ ਨਹਿਰੂ ਡਾ. ਕਿਚਲੂ ਦੇ ਨਿਵਾਸ ਸਥਾਨ ਤੇ ਗਏ ਅਤੇ ਉਹਨਾਂ ਦੇ ਸੋਗਗ੍ਰਸਤ ਪਰਿਵਾਰ ਪ੍ਰਤੀ ਹਮਦਰਦੀ ਪ੍ਰਗਟ ਕੀਤੀ ।

ਭਾਵੇਂ ਉਹ ਸਾਰਾ ਜੀਵਨ ਕਾਂਗਰਸ ਪਾਰਟੀ ਦੇ ਮੈਂਬਰ ਰਹੇ ਅਤੇ ਇਸਦੇ ਇਜਲਾਸਾਂ ਵਿਚ ਡੈਲੀਗੇਟ ਹੁੰਦੇ ਪਰ ਅਸਲ ਵਿਚ ਡਾ. ਕਿਚਲੂ ਭਾਰਤ ਦੀ ਕਮਿਊਨਿਸਟ ਪਾਰਟੀ ਦੇ ਬਹੁਤ ਨੇੜੇ ਸਨ । ਅਕਤੂਬਰ 14, 1963 ਨੂੰ ਨਵੀਂ ਦਿੱਲੀ ਵਿਚ ਹੋਈ ਪਾਰਟੀ ਦੀ ਇਕੱਤਰਤਾ ਵਿਚ ਹੇਠ ਲਿਖਿਆ ਪ੍ਰਸਤਾਵ ਪਾਸ ਕੀਤਾ ਗਿਆ :

"ਭਾਰਤ ਦੀ ਕਮਿਊਨਿਸਟ ਪਾਰਟੀ ਦੀ ਰਾਸ਼ਟਰੀ ਪਰੀਸ਼ਦ ਬਜ਼ੁਰਗ ਨੇਤਾ ਡਾ. ਕਿਚਲੂ ਦੇ ਸੋਗਮਈ ਵਿਛੋੜੇ ਤੇ ਡੂੰਘਾ ਸ਼ੋਕ ਪ੍ਰਗਟ ਕਰਦੀ ਹੈ ਜਿਹੜੇ ਜ਼ਲਿਆਂਵਾਲਾ ਬਾਗ਼ ਦੇ ਹੀਰੋ ਸਨ। ਪੰਜਾਬ ਵਿਚ ਆਜ਼ਾਦੀ ਦੀ ਲਹਿਰ ਦੇ

ਉਸਰਈਏ ਸਨ, ਅਤੇ ਰਾਸ਼ਟਰੀ ਏਕਤਾ ਦੇ ਅਣਥੱਕ ਅਤੇ ਮਹਾਨ ਜੁਝਾਰੂ ਸਨ। ਆਜ਼ਾਦੀ ਦੀ ਜੱਦੋਜਹਿਦ ਵਿਚ ਡਾ. ਕਿਚਲੂ ਦੀ ਮਹਾਨ ਦੇਣ ਸਦਕਾ ਉਹਨਾਂ ਦਾ ਨਾਂ ਦੇਸ਼ ਦੇ ਹਰ ਹਿੱਸੇ ਵਿਚ ਮਸ਼ਹੂਰ ਹੈ। ਆਜ਼ਾਦੀ ਉਪਰੰਤ ਡਾ. ਕਿਚਲੂ ਦੇ ਅਮਨ ਲਹਿਰ ਵਿਚ ਅਣਥੱਕ ਯੋਗਦਾਨ ਸਦਕਾ ਉਹਨਾਂ ਨੂੰ ਵਿਸ਼ਵ ਭਰ ਵਿਚ ਮਾਨਤਾ ਪ੍ਰਾਪਤ ਹੋਈ। ਸਰਬ ਭਾਰਤੀ ਅਮਨ ਪਰੀਸ਼ਦ ਦੇ ਪਹਿਲੇ ਪ੍ਰਧਾਨ, ਉਹ ਪਹਿਲੇ ਭਾਰਤੀ ਸਨ ਜਿਸ 'ਲੈਨਿਨ ਪ੍ਰਾਈਜ਼' ਪ੍ਰਾਪਤ ਕੀਤਾ ਜਿਸ ਨੂੰ ਪਹਿਲਾਂ ਸਟਾਲਿਨ ਪੀਸ ਪ੍ਰਾਈਜ਼ ਕਹਿੰਦੇ ਸਨ। ਕਮਿਊਨਿਸਟ ਪਾਰਟੀ ਬੇਗਮ ਕਿਚਲੂ ਅਤੇ ਉਹਨਾਂ ਦੇ ਪਰਿਵਾਰ ਪ੍ਰਤੀ ਦਿਲੀ ਅਫ਼ਸੋਸ ਪ੍ਰਗਟ ਕਰਦੀ ਹੈ।''

ਸਰਬ ਭਾਰਤੀ ਅਮਨ ਪਰੀਸ਼ਦ ਦੇ ਜਨਰਲ ਸਕੱਤਰ ਅਤੇ ਕਮਿਊਨਿਸਟ ਪਾਰਟੀ ਦੀ ਰਾਸ਼ਟਰੀ ਪਰੀਸ਼ਦ ਦੇ ਮੈਂਬਰ ਰਮੇਸ਼ ਚੰਦਰ ਨੇ ਲਿਖਿਆ :

''ਜਦੋਂ ਆਜ਼ਾਦੀ ਪ੍ਰਾਪਤ ਕਰ ਲਈ ਗਈ ਤਾਂ ਉਹਨਾਂ ਵਾਸਤੇ ਸਦਾ ਵਾਂਗ ਭਾਰਤ ਦੀ ਆਜ਼ਾਦੀ ਦੀ ਰਖਿਆ ਲਈ ਜੰਗ ਸ਼ੁਰੂ ਹੋ ਗਈ ਅਤੇ ਉਹ ਆਪਣੇ ਸੁਪਨਿਆਂ ਦਾ ਭਾਰਤ ਉਸਾਰਨ ਲੱਗੇ ਜਿਸ ਵਿਚ ਸਾਰੇ ਆਦਮੀਆਂ ਨੂੰ ਰੋਟੀ, ਕੱਪੜਾ ਅਤੇ ਮਕਾਨ ਪ੍ਰਾਪਤ ਹੋਵੇਗਾ।

''ਇਹ ਸੁਭਾਵਕ ਸੀ ਕਿ ਡਾ. ਕਿਚਲੂ ਆਪਣੀ ਸਾਰੀ ਸ਼ਕਤੀ ਭਾਰਤੀ ਅਮਨ ਲਹਿਰ ਵਿਚ ਲਾਉਂਦੇ ਜਿਸ ਨੇ ਭਾਰਤ ਦੀ ਆਜ਼ਾਦੀ ਦੀ ਰੱਖਿਆ ਲਈ ਸਾਂਝੀ ਲੋਕਤੰਤਰੀ ਰਾਸ਼ਟਰੀ ਲਹਿਰ ਦੀ ਉਤਮ ਰਵਾਇਤ ਨੂੰ, ਅੱਗੇ ਜਾਰੀ ਰਖਿਆ। ਮਾਨਵਤ ਦੇ ਪਿਆਰੇ ਡਾ. ਕਿਚਲੂ ਨੇ ਮਨ ਨਾਲ ਇਹ ਫ਼ੈਸਲਾ ਕਰ ਲਿਆ ਕਿ ਉਹ ਹਰ ਪ੍ਰਕਾਰ ਦੀ ਸਮੂਹਿਕ ਲਹਿਰ, ਉਸਾਰਨਗੇ।

''ਸਾਰੀ ਜ਼ਿੰਦਗੀ ਉਹ ਪੱਕੇ ਕਾਂਗਰਸੀ ਰਹੇ। ਡਾ. ਕਿਚਲੂ ਲਈ ਉਹਨਾਂ ਦੇ ਕੁਝ ਸਾਥੀਆਂ ਦੀ ਸੰਕੀਰਣ ਭਾਵਨਾ ਰਾਸ ਨਹੀਂ ਆਉਂਦੀ ਸੀ। ਜਿਹਨਾਂ ਨੂੰ ਉਹ ਬਹੁਤ ਚਾਹੁੰਦੇ ਸਨ, ਉਹਨਾਂ ਵਿਚ ਸਾਰੀਆਂ ਪਾਰਟੀਆਂ ਅਤੇ ਸਾਰੇ ਦ੍ਰਿਸ਼ਟੀਕੋਨਾਂ ਦੇ ਮਰਦ ਅਤੇ ਇਸਤਰੀਆਂ ਸ਼ਾਮਲ ਸਨ। ਕਮਿਊਨਿਸਟ ਪਾਰਟੀ ਲਈ ਡਾ. ਕਿਚਲੂ ਦੇ ਦਿਲ ਅੰਦਰ ਵਿਸ਼ੇਸ਼ ਪਿਆਰ ਸੀ। ਸਾਰੀਆਂ ਨਸਲਾਂ ਦੇ ਕਮਿਊਨਿਸਟਾਂ ਨੇ ਉਹਨਾਂ ਨੂੰ ਮਾਣ ਤੇ ਸਤਿਕਾਰ ਦਿਤਾ। ਉਹਨਾਂ ਕਿਹਾ, ''ਅੱਜ ਕਮਿਊਨਿਸਟ ਪਾਰਟੀ ਸਾਡੇ ਲੋਕਾਂ ਦੇ ਸਪੂਤ ਦੀ ਯਾਦ ਵਿਚ ਸਿਰ ਝੁਕਾਉਂਦੀ ਹੈ।''

ਬੇਗਮ ਕਿਚਲੂ ਨੂੰ ਰਿਸ਼ਤੇਦਾਰਾਂ, ਦੋਸਤਾਂ ਅਤੇ ਵਿਸ਼ਵ ਭਰ ਤੋਂ ਅਮਨ ਦੇ ਭਾਈਵਾਲਾਂ ਦੇ ਹਮਦਰਦੀ ਪੱਤਰ ਪੁੱਜੇ, ਚੀਨ ਦੀ ਪੀਪਲਜ਼ ਰੀਪਬਲਿਕ ਦੇ ਪ੍ਰਧਾਨ ਮੰਤ੍ਰੀ ਚੂ-ਏਨ-ਲਾਈ ਨੇ 12 ਅਕਤੂਬਰ ਨੂੰ ਡਾ. ਕਿਚਲੂ ਦੇ ਸੋਗਗ੍ਰਸਤ ਪਰਿਵਾਰ ਨੂੰ ਤਾਰ ਭੇਜੀ ਜਿਸ ਵਿਚ ਡੂੰਘਾ ਸ਼ੋਕ ਅਤੇ ਹਮਦਰਦੀ ਪ੍ਰਗਟ ਕੀਤੀ ਗਈ ਸੀ।

ਉਹ ਸਰਬ ਭਾਰਤੀ ਅਮਨ ਪਰੀਸ਼ਦ ਦੀ ਅੰਮ੍ਰਿਤਸਰ ਅਮਨ ਕਾਂਗਰਸ ਤੋਂ ਕੁਝ ਹੀ ਸਮਾਂ ਪਹਿਲੋਂ ਅਕਾਲ ਚਲਾਣਾ ਕਰ ਗਏ। ਭਾਰਤ ਵਿਚ ਅਮਨ ਦੀਆਂ ਤਾਕਤਾਂ

ਦੀ ਉਨਤੀ ਕਰਦੀ ਸ਼ਕਤੀ ਦਾ ਇਹ ਸਬੂਤ ਸੀ, ਅਤੇ ਡਾ. ਕਿਚਲੂ ਦੀ ਲੰਮੇ ਸਮੇਂ ਲਈ ਕੀਤੀ ਮਿਹਨਤ ਦਾ, ਕਾਂਗਰਸ ਲਈ ਮਾਟੋ ਸੀ ਕਿ ਅਸੀਂ ਗੁਟਨਿਰਲੇਪਤਾ ਨੂੰ ਮਜ਼ਬੂਤ ਕਰਾਂਗੇ ਅਤੇ ਰੱਖਿਆ ਕਰਾਂਗੇ। ਅਸੀਂ ਗੁਟ ਨਿਰਲੇਪਤਾ ਦੇ ਪਿਛਾਂਹਖਿੱਚੂ ਦੁਸ਼ਮਣਾਂ ਨੂੰ ਕਰਾਰੀ ਹਾਰ ਦੇਵਾਂਗੇ।

ਇਸ ਕਾਂਗਰਸ ਵਿਚ ਤਿੰਨ ਹਜ਼ਾਰ ਡੈਲੀਗੇਟ ਸ਼ਾਮਲ ਹੋਏ। ਯਾਦਗਾਰੀ ਜਲੂਸ ਵਿਚ ਪੰਦਰਾਂ ਹਜ਼ਾਰ ਲੋਕਾਂ ਨੇ ਭਾਗ ਲਿਆ। ਅੰਤਿਮ ਦਿਨ ਪੰਜਾਹ ਹਜ਼ਾਰ ਲੋਕਾਂ ਨੇ ਸਮਾਪਤ ਰੈਲੀ ਵਿਚ ਸ਼ਮੂਲੀਅਤ ਕੀਤੀ। ਡਾ. ਕਿਚਲੂ ਦੀ ਮਿਹਨਤ ਦੀ ਸਫਲਤਾ ਦਾ ਇਸ ਤੋਂ ਵੱਡਾ ਸਬੂਤ ਹੋਰ ਕੀ ਹੋ ਸਕਦਾ ਸੀ। ਪੰਡਿਤ ਨਹਿਰੂ ਨੇ ਸੰਦੇਸ਼ ਭੇਜਿਆ ਜਿਸ ਵਿਚ ਉਹਨਾਂ ਭਾਰਤ ਦੀ ਅਮਨ, ਤਾਕਤ ਨੂੰ ਵਧਾਈ ਦਿਤੀ ਜਿਹੜੇ ਇਸ ਕਾਂਗਰਸ ਵਿਚ ਸ਼ਾਮਲ ਹੋਏ। ਕਾਂਗਰਸ ਦੇ ਸਥਾਨ ਦਾ ਨਾਮ ਕਿਚਲੂ ਨਗਰ ਰਖਿਆ ਗਿਆ ਅਤੇ ਉਹਨਾਂ ਦੀ ਇਕ ਵੱਡੀ ਫੋਟੋ ਸਟੇਜ ਤੇ ਉਚਿਤ ਰੂਪ ਵਿਚ ਸਜਾਈ ਹੋਈ ਸੀ।

ਇਉਂ ਅਮਨ ਦਾ ਮਸੀਹਾ ਲੋਕਾਂ ਪਾਸੋਂ ਵਿਦਾ ਹੋ ਗਿਆ। ਪਰ ਉਹਨਾਂ ਦੇ ਵਿਚਾਰ ਅਤੇ ਓਹਨਾਂ ਦਾ ਉਦੇਸ਼ ਫਲ ਫੁਲ ਰਿਹਾ ਸੀ। ਭਾਰਤੀ ਲੋਕਾਂ ਦੀ ਵਿਸ਼ਵ-ਅਮਨ ਲਈ ਲਗਾਤਾਰ ਜਾਰੀ ਜੱਦੋਜਹਿਦ ਵਿਚ ਡਾ. ਕਿਚਲੂ ਦਾ ਮੰਤਵ ਮੂਰਤੀਮਾਨ ਹੁੰਦਾ ਹੈ।

## ਹਵਾਲੇ


1. ਡਾ. ਸੈਫ਼ੁਦੀਨ ਦੇ ਸਪੁੱਤਰ ਤਲਤ ਕਿਚਲੂ ਨਾਲ ਮੁਲਾਕਾਤ।
2. ਉਹੀ
3. ਦੇਖੋ (ੳ) ਹੋਮ ਡੀਪਾਰਟਮੈਂਟ ਪੋਲ. ਫੋਰਟਨਾਈਟਲੀ ਰਿਪੋਰਟਸ ਅਗਸਤ 1935 ਦੇ ਪਹਿਲੇ ਅਤੇ ਦੂਜੇ ਅੱਧ ਦੀਆਂ ਫ਼ਾਈਲ ਨੰ. 18/8/35 ਕਸਮੀਰ (ਐਨ.ਏ.ਆਈ.)

   (ਅ) ਹੋਮ ਡੀਪਾਰਟਮੈਂਟ ਪੋਲ—ਕਸ਼ਮੀਰ ਵਿਚ ਰੈਜ਼ੀਡੈਂਟ ਪਾਸੋਂ। ਫ਼ਾਈਲ ਨੰ. 6-ਸੀ/35 ਮਿਤੀ 3 ਸਤੰਬਰ 1935 (ਐਨ.ਏ.ਆਈ.)

   (ੲ) ਡਾ. ਐਚ. ਐਲ. ਸਕਸੈਨਾ : ਦੀ ਟ੍ਰੈਜੇਡੀ ਆਫ਼ ਕਸ਼ਮੀਰ (ਐਨ.ਐਮ. ਐਮ.ਐਲ.)

   (ਜ) ਸੀ. ਐਚ. ਖ਼ਾਮ : ਫ਼ਰੀਡਮ ਮੂਵਮੈਂਟ ਇਨ ਕਸ਼ਮੀਰ (ਐਨ.ਐਮ.ਐਮ.ਐਲ.)
4. ਉਹੀ
5. ਉਹੀ

6. ਭੁਪਿੰਦਰ ਕੁਮਾਰ ਦੱਤਾ–ਟੂ ਤੌਫ਼ੀਕ ਕਿਚਲੂ ਲੈਟਰ ਮਿਤੀ 3.10.1978 ਕਲਕੱਤਾ । ਡਾ. ਕਿਚਲੂ ਦੇ ਪੇਪਰਜ਼ (ਐਨ.ਐਮ.ਐਮ.ਐਲ.)
7. ਮਿਨੂ ਆਰ. ਮਾਸਾਨੀ : ਹਿਸਟਰੀ ਆਫ਼ ਦੀ ਸੀ. ਪੀ. ਆਈ. ਪੰਨਾ 125, (ਐਨ.ਐਮ.ਐਮ.ਐਲ.)
8. ਹਿੰਦੁਸਤਾਨ ਟਾਈਮਜ਼, ਫਰਵਰੀ 20, 1952
9. ਹਿੰਦੁਸਤਾਨ ਟਾਈਮਜ਼, ਅਪ੍ਰੈਲ 3, 1952
10. ਉਹੀ, ਮਾਰਚ 24, 1952
11. ਸ਼ਿਵਚਰਨ ਗੁਪਤਾ ਨਾਲ ਮੁਲਾਕਾਤ ।
12. ਐਮ. ਆਰ. ਮਾਸਾਨੀ : ਹਿਸਟਰੀ ਆਫ਼ ਦੀ ਸੀ. ਪੀ. ਆਈ. ਇਨ ਇੰਡੀਆ ਪੰਨੇ 175-176 (ਐਨ.ਐਮ.ਐਮ.ਐਲ.)
13. ਕਾਂਗਰਸ ਆਫ਼ ਦੀ ਪੀਪਲਜ਼ ਫ਼ਾਰ ਪੀਸ–ਵੀਆਨਾ, ਦਸੰਬਰ 12, 1952, ਸਪੀਚਜ਼ ਆਫ਼ ਸੈਫ਼ੂਦੀਨ ਕਿਚਲੂ (ਇੰਡੀਆ) ਪਹਿਲੀ ਸਪੀਚ ਪੰਨਾ 3, ਡਾ. ਕਿਚਲੂ ਦੇ ਪੇਪਰਜ਼ (ਐਨ.ਐਮ.ਐਮ.ਐਲ.)
14. ਡਾ. ਐਸ. ਡੀ. ਕਿਚਲੂ ਦਾ ਭਾਸ਼ਣ, ਉਦਘਾਟਨ ਸਮਾਰੋਹ, ਆਲ ਇੰਡੀਆ ਕਾਂਗਰਸ ਫ਼ਾਰ ਪੀਸ ਐਂਡ ਏਸ਼ੀਅਨ ਸੌਲੇਡੈਰਿਟੀ–ਮਦਰਾਸ ਡਿਪਾਜ਼ਿਟ (ਐਨ.ਐਮ.ਐਮ.ਐਲ.) ਡਾ. ਕਿਚਲੂ ਦੇ ਪੇਪਰਜ਼
15. ਰਿਪੋਰਟ ਆਫ਼ ਕੋਲੰਬੋ ਪੀਸ ਕਾਨਫ਼ਰੰਸ, ਡਾ. ਕਿਚਲੂ ਦੇ ਪੇਪਰਜ਼, ਡੀਪਾਜ਼ਿਟ (ਐਨ.ਐਮ.ਐਮ.ਐਲ.)
16. (ੳ) ਮਾਸਟਰ ਤਾਰਾ ਸਿੰਘ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ–ਟੂ ਡਾ. ਐਸ. ਡੀ. ਕਿਚਲੂ, ਪੱਤਰ ਮਿਤੀ 12 ਮਈ 1960, ਡਾ. ਕਿਚਲੂ ਦੇ ਪੇਪਰਜ਼ (ਐਨ.ਐਮ.ਐਮ.ਐਲ.)
    (ਅ) ਕੈਲਾਸ਼ ਚੰਦਰ ਗੁਲਾਟੀ, ਅਕਾਲੀ ਪਾਸਟ ਐਂਡ ਪ੍ਰੈਜ਼ੈਂਟ, ਪੰਨਾ 169 (ਐਨ.ਐਮ.ਐਮ.ਐਲ.)

# 8. ਰਾਜਨੀਤਕ ਸ਼ਖ਼ਸੀਅਤਾਂ ਅਤੇ ਡਾ. ਕਿਚਲੂ

ਲੋਕਮਾਨੀਆ ਬਾਲ ਗੰਗਾਧਰ ਤਿਲਕ ਇਕ ਮਹਾਨ ਲੋਕਤਾਂਤਰਿਕ ਅਤੇ ਪੁਨਰ ਉੱਥਾਨ ਦਾ ਹਾਮੀ ਸੀ। ਉਹ ਪਹਿਲੀ ਮਹਾਨ ਹਸਤੀ ਸੀ ਜਿਸ ਨਾਲ ਕਿਚਲੂ ਦਾ ਪ੍ਰਭਾਵੀ ਸੰਪਰਕ ਹੋਇਆ ਜਦੋਂ ਉਹ 1912 ਵਿਚ ਇੰਗਲੈਂਡ ਤੋਂ ਵਾਪਸ ਆਏ। ਬਾਲ ਗੰਗਾਧਰ ਤਿਲਕ ਨੇ ਭਵਿੱਖ ਦੀ ਰਾਸ਼ਟਰੀ ਲਹਿਰ ਦੀ ਲੀਹ ਨਿਰਧਾਰਤ ਕਰਕੇ ਇਕ ਥਾਂ ਬਣਾ ਲਈ ਸੀ। ਉਹਨਾਂ ਬੁਨਿਆਦੀ ਜੁਗਤ ਅਤੇ ਪੈਂਤੜੇ ਵੀ ਉਲੀਕੇ ਸਨ ਜਿਹੜੇ ਅੰਗਰੇਜ਼ ਸਰਕਾਰ ਵਿਰੁੱਧ ਵਰਤੇ ਜਾਣੇ ਸਨ। ਡਾ. ਕਿਚਲੂ 'ਤੇ ਤਿਲਕ ਦੇ ਅਤਿਵਾਦੀ ਵਤੀਰੇ ਦਾ ਡੂੰਘਾ ਅਸਰ ਹੋਇਆ। ਇਹ ਮੰਨੀ ਹੋਈ ਗੱਲ ਹੈ ਕਿ ਤਿਲਕ ਨੇ ਆਪਣੇ ਪ੍ਰਗਤੀਵਾਦੀ ਸਿਧਾਂਤ ਨਾਲ ਅਨੇਕਾਂ ਭਾਰਤੀ ਦੇਸ਼ ਭਗਤਾਂ ਨੂੰ ਪ੍ਰੇਰਨਾ ਦਿੱਤੀ। ਤਿਲਕ ਦਾ ਅਤਿਵਾਦ ਡਾ. ਕਿਚਲੂ ਦੇ ਸੁਭਾਅ ਦੇ ਅਨੁਕੂਲ ਸੀ ਅਤੇ ਉਹ ਅਨੀ ਵਸੰਤ ਦੇ ਨਰਮ ਦਲੀਏ ਦ੍ਰਿਸ਼ਟੀਕੋਣ ਤੋਂ ਪ੍ਰਭਾਵਿਤ ਨਹੀਂ ਹੋਇਆ। ਅੱਗੋਂ ਖ਼ਿਲਾਫ਼ਤ ਦੀ ਲਹਿਰ ਦਾ ਜਨਮ ਵੀ ਤਿਲਕ ਦੇ ਧਾਰਮਿਕ ਪੁਨਰ ਜਾਗ੍ਰਿਤੀ ਦੇ ਢਾਂਚੇ ਤੋਂ ਹੀ ਹੋਇਆ। ਪਰ ਅੱਗੋਂ ਇਸੇ ਹੀ ਨਮੂਨੇ ਤੇ 1920-22 ਵਿਚ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਪੁਨਰ ਜਾਗ੍ਰਤੀ ਦਾ ਆਰੰਭ ਹੋਇਆ। ਰਾਜਸੀ ਸਦਾਚਾਰ, ਸੁਤੰਤਰਤਾਵਾਦ ਅਤੇ ਅਮਨਵਾਦ ਦਾ ਸਿਧਾਂਤ ਉਹਨਾਂ ਗੁਣਾਤਮਕ ਅਤੇ ਉਦੇਸ਼ਾਤਮਕ ਅੰਸ਼ਾਂ ਤੋਂ ਵੱਖਰਾ ਨਹੀਂ ਸੀ ਜਿਹੜੇ ਭਾਰਤੀ ਅਤੇ ਏਸ਼ਿਆਈ ਸਭਿਆਚਾਰ ਦਾ ਅੰਗ ਸਨ ਅਤੇ ਮੁਖ ਰੂਪ ਵਿਚ ਬੋਧੀ ਅਤੇ ਈਸਾਈ, ਇਸਲਾਮ ਅਤੇ ਹਿੰਦੂ ਧਰਮਾਂ ਤੋਂ ਲਿਆ ਗਿਆ ਸੀ। ਇਸ ਪ੍ਰਕਾਰ ਗਾਂਧੀ ਦੀ ਭਾਰਤੀ ਸਭਿਆਚਾਰ ਦੀ ਪੁਨਰ ਜਾਗ੍ਰਤੀ

ਸ਼ਾਂਤਮਈ ਸੀ ਪਰ ਤਿਲਕ ਦੀ ਖਾੜਕੂ ਸੀ । ਡਾ. ਕਿਚਲੂ ਦਾ ਉਹਨਾਂ ਪ੍ਰਤੀ ਹੁੰਗਾਰਾ ਇਸ ਕਰਕੇ ਨਹੀਂ ਸੀ ਕਿ ਉਸਦਾ ਸਿਧਾਂਤ ਪੁਨਰ ਉੱਥਾਨ ਵਾਲਾ ਸੀ ਸਗੋਂ ਇਸ ਸਚਾਈ ਤੇ ਆਧਾਰਿਤ ਸੀ ਕਿ ਉਸਨੇ ਪਹਿਲ ਕੀਤੀ ਸੀ ਕਿ ਭਾਰਤੀਆਂ ਲਈ ਆਪਣੇ ਦੇਸ਼ ਵਿਚ ਆਪ ਹਕੂਮਤ ਕਰਨ ਦਾ ਹੱਕ ਬਣਦਾ ਹੈ ।

ਜਦੋਂ ਲੋਕਮਾਨੀਆ ਤਿਲਕ, ਜਿਹੜੇ ਚਿਤਪਾਵਨ ਬ੍ਰਾਹਮਣ ਸਨ, ਦੀ ਮੌਤ ਹੋਈ ਤਾਂ ਸਵਰਗੀ ਨੇਤਾ ਦੀ ਅਰਥੀ ਚੁੱਕਣ ਲਈ ਮਹਾਤਮਾ ਗਾਂਧੀ, ਇਕ ਵੈਸ਼, ਅੱਗੇ ਆਏ । ਕੁਝ ਕੱਟੜ ਬ੍ਰਾਹਮਣ ਇਸ ਧਾਰਨਾ ਦੇ ਸਨ ਕਿ ਅਰਥੀ ਨੂੰ ਗ਼ੈਰ ਬ੍ਰਾਹਮਣ ਦੀ ਛੁਹ ਅਪਵਿੱਤਰ ਕਰ ਦੇਵੇਗੀ । ਪਰ ਉਹਨਾਂ ਇਸ ਦਾ ਠੋਕਵਾਂ ਉਤਰ ਦਿਤਾ ਕਿ ਦੇਸ਼ ਭਗਤਾਂ ਦੀ ਕੋਈ ਜ਼ਾਤ ਨਹੀਂ ਹੁੰਦੀ । ਇਸ ਪ੍ਰਕਾਰ ਡਾ. ਕਿਚਲੂ, ਇਕ ਸੁੰਨੀ ਮੁਸਲਮਾਨ ਵੀ ਅਰਥੀ ਚੁੱਕਣ ਵਾਲਿਆਂ ਵਿਚ ਆ ਗਏ । ਇਸ ਤੇ ਕੱਟੜ ਬ੍ਰਾਹਮਣਾਂ ਨੇ ਲਿਖਤੀ ਅਤੇ ਜ਼ਬਾਨੀ ਵਿਰੋਧ ਕੀਤਾ । ਤਅੱਸਬ ਵਾਲੇ ਮੌਲਾਣਿਆਂ ਇਸ ਨੂੰ ਕੁਫਰ ਕਰਾਰ ਦਿਤਾ ।

ਤਿਲਕ ਤੋਂ ਪਿਛੋਂ ਮਹਾਤਮਾ ਗਾਂਧੀ ਵਿਚ ਡਾ. ਕਿਚਲੂ ਨੇ ਇਕ ਅਧਿਆਪਕ ਅਤੇ ਗਾਈਡ ਦਾ ਰੂਪ ਵੇਖਿਆ ਅਤੇ ਉਹਨਾਂ ਵਾਸਤੇ ਮਹਾਤਮਾ ਜੀ ਭਾਰਤੀ ਸ੍ਰੇਸ਼ਟਤਾ ਦੇ ਪ੍ਰਤੀਕ ਸਨ । ਉਹਨਾਂ ਲਈ ਗਾਂਧੀ ਜੀ ਇਕ ਚਮਤਕਾਰ ਸਨ । ਜੱਲਿਆਂਵਾਲਾ ਬਾਗ਼ ਦੇ ਕਤਲੇਆਮ ਉਪਰੰਤ ਡਾ. ਕਿਚਲੂ ਨੇ 1920 ਵਿਚ ਮਹਾਤਮਾ ਗਾਂਧੀ ਨਾਲ ਸਾਰੇ ਭਾਰਤਵਰਸ਼ ਦਾ ਦੌਰਾ ਕੀਤਾ । ਉਹ ਜਿਥੇ ਵੀ ਜਾਂਦੇ ਉਹਨਾਂ ਦਾ ਸੁਆਗਤ 'ਮਹਾਤਮਾ ਗਾਂਧੀ ਦੀ ਜੈ' ਅਤੇ 'ਡਾਕਟਰ ਕਿਚਲੂ ਜ਼ਿੰਦਾਬਾਦ' ਨਾਲ ਹੁੰਦਾ । ਡਾ. ਕਿਚਲੂ ਦੇ ਮੁਸਲਮਾਨ ਹੋਣ ਨਾਲ ਮਹਾਤਮਾ ਗਾਂਧੀ ਲਈ ਇਹ ਮਦਦ ਮਿਲ ਗਈ ਕਿ ਉਹ ਬਹੁਤ ਸਾਰੇ ਮੁਸਲਮਾਨਾਂ ਨੂੰ ਵੀ ਕਾਂਗਰਸ ਦੇ ਘੇਰੇ ਵਿਚ ਲੈ ਆਏ । ਇਸ ਤੋਂ ਪਹਿਲੋਂ ਇਤਿਹਾਸ ਅੰਦਰ ਅਜਿਹੀ ਪਰਸਪਰ ਪਿਆਰ ਦੀ ਭਾਵਨਾ ਦੋਹਾਂ ਜਾਤੀਆਂ ਹਿੰਦੂ ਅਤੇ ਮੁਸਲਮਾਨਾਂ ਵਿਚ ਘੱਟ ਹੀ ਨਜ਼ਰ ਆਈ ਸੀ ।

1921 ਵਿਚ ਕੇਂਦਰੀ ਖ਼ਿਲਾਫ਼ਤ ਕਮੇਟੀ ਦੇ ਸਕੱਤਰ ਅਤੇ ਸਤਿਆਗ੍ਰਹਿ ਕਮੇਟੀ ਦੇ ਮੈਂਬਰ ਹੋਣ ਨਾਤੇ ਮਹਾਤਮਾ ਗਾਂਧੀ ਦੇ ਨਾਲ ਡਾ. ਕਿਚਲੂ ਵੀ ਆਜ਼ਾਦੀ ਦੇ ਸੰਦੇਸ਼ ਦਾ ਪ੍ਰਚਾਰ ਕਰ ਰਹੇ ਸਨ । ਖ਼ਿਲਾਫ਼ਤ ਦੇ ਉਹਨਾਂ ਦਿਨਾਂ ਵਿਚ ਭਾਵੇਂ ਡਾਕਟਰ ਕਿਚਲੂ ਇਸ ਗੱਲ ਨੂੰ ਮੰਨਦੇ ਸਨ ਕਿ ਮਹਾਤਮਾ ਗਾਂਧੀ ਦੇ ਅਸੂਲਾਂ ਨੂੰ ਪਹਿਲ ਦਿਤੀ ਜਾਵੇ ਪਰ ਉਹਨਾਂ ਕਰਾਚੀ ਦੀ ਕਚਹਿਰੀ ਵਿਚ ਇਹ ਐਲਾਨ ਕੀਤਾ ਕਿ ਜੇਕਰ ਅੰਗਰੇਜ਼ ਸਰਕਾਰ ਵਰਤਮਾਨ ਹਾਲਾਤ ਪੜ੍ਹਨ ਤੋਂ ਅਸਮਰਥ ਹੈ ਅਤੇ ਭਾਰਤ ਨੂੰ ਹੋਮ ਰੂਲ ਨਹੀਂ ਦੇਵੇਗੀ ਤਾਂ ਉਹ ਪਹਿਲੇ ਸ਼ਖਸ ਹੋਣਗੇ ਜਿਹੜੇ ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਕੱਢਣ ਲਈ ਹਿੰਸਕ ਰਾਹ ਅਪਨਾਉਣਗੇ ਜੇਕਰ ਗਾਂਧੀਵਾਦੀ

ਅਸੂਲ ਕਾਰਗਰ ਨਾ ਹੋਏ । ਡਾ. ਕਿਚਲੂ ਭਾਵੇਂ ਗਾਂਧੀ ਜੀ ਦੇ ਸਿਧਾਂਤ ਦੀ ਕਦਰ ਕਰਦੇ ਸਨ ਪਰ ਉਹ ਅੰਗਰੇਜ਼ ਦੀ ਗ਼ੁਲਾਮੀ ਦੀ ਪੰਜਾਲੀ ਲਾਹੁਣ ਲਈ ਹੋਰ ਢੰਗ ਦੇ ਤਰੀਕੇ ਅਪਣਾਉਣ ਲਈ ਵੀ ਤਿਆਰ ਸਨ ।

ਇਸ ਪ੍ਰਕਾਰ ਜਿਥੇ ਮਹਾਤਮਾ ਗਾਂਧੀ ਅਤਿਵਾਦੀਆਂ ਦੀ ਨਿੰਦਾ ਕਰਦੇ ਸਨ ਅਤੇ ਉਹਨਾਂ ਦੀਆਂ ਸਰਗਰਮੀਆਂ ਨੂੰ ਗ਼ੈਰ-ਇਨਸਾਨੀ ਹੱਥਕੰਡੇ ਦੱਸਦੇ ਸਨ ਉਥੇ ਡਾ. ਕਿਚਲੂ ਦੀ ਨਜ਼ਰ ਵਿਚ ਉਹ ਦੇਸ਼ ਭਗਤ ਸਨ ।

ਉਹਨਾਂ ਨੌਜਵਾਨਾਂ ਲਈ ਜਿਹਨਾਂ ਦੇਸ਼ ਦੀ ਖ਼ਾਤਰ ਆਪਣੀ ਜਾਨ ਤਲੀ ਤੇ ਰਖੀ ਹੋਈ ਸੀ, ਡਾ. ਕਿਚਲੂ ਦੀ ਕਾਨੂੰਨੀ ਤੇ ਮਾਇਆ ਦੀ ਸਹਾਇਤਾ ਅਤੇ ਨੇਕ ਸਲਾਹ ਦੇ ਸਦਾ ਹੱਕਦਾਰ ਸਨ ।

ਸਮਾਜਵਾਦੀ ਭਗਤ ਸਿੰਘ, ਦੱਤ ਅਤੇ ਉਹਨਾਂ ਦੇ ਹੋਰ ਸਾਥੀ ਤਾਂ ਸੈਂਡਰਸ ਦੇ ਕਤਲ ਦੇ ਅਪਰਾਧ ਵਿਚ ਫਾਂਸੀ ਤੇ ਲਟਕਾਏ ਜਾਣ ਵਾਲੇ ਸਨ । ਉਹ ਸਿਆਸੀ ਕੈਦੀਆਂ ਨਾਲ ਅੱਛੇ ਸਲੂਕ ਦੀ ਖ਼ਾਤਿਰ ਭੁੱਖ ਹੜਤਾਲ ਕਰਕੇ ਮਰ ਰਹੇ ਸਨ, ਪਰ ਮਹਾਤਮਾ ਗਾਂਧੀ ਨੇ 1930 ਦੇ ਗਾਂਧੀ-ਇਰਵਨ ਸਮਝੌਤੇ ਵਿਚ ਉਹਨਾ ਦਾ ਨਾਂ ਸਿਆਸੀ ਕੈਦੀਆਂ ਦੀ ਰਿਹਾਈ ਵਿਚ ਸ਼ਾਮਿਲ ਨਹੀਂ ਕੀਤਾ । ਡਾ. ਕਿਚਲੂ ਉਹਨਾਂ ਦੇ ਉਦੇਸ਼ ਲਈ ਲੜੇ । ਉਹਨਾਂ ਦੀ ਸਹਾਇਤਾ ਲਈ ਡੀਫੈਂਸ ਕਮੇਟੀ ਬਣਾ ਕੇ ਫੰਡ ਇਕੱਤਰ ਕੀਤੇ ਅਤੇ ਥਾਂ ਥਾਂ ਜਾ ਕੇ ਉਹਨਾਂ ਦੀ ਰਿਹਾਈ ਲਈ ਭਾਸ਼ਣ ਦਿੱਤਾ । ਤੀਹਵਿਆਂ ਵਿਚ ਡਾ. ਕਿਚਲੂ ਨੇ ਨਰਮਦਲੀਆਂ ਵਿਚ ਇਸ ਕਮਜ਼ੋਰੀ ਨੂੰ ਭਾਂਪ ਲਿਆ ਸੀ । ਜਨ ਸਮੂਹ ਤੇ ਨੌਜਵਾਨ ਹੋਰ ਅਤਿਵਾਦੀ ਸੇਧ ਲਈ ਯਾਚਨਾ ਕਰਦੇ ਸਨ ।

ਪਰ ਇਸ ਨਾਲ ਸਦਾ ਵਾਸਤੇ ਡਾ. ਕਿਚਲੂ ਦੇ ਦਿਲ ਅੰਦਰ ਮਹਾਤਮਾ ਗਾਂਧੀ ਅਤੇ ਕਾਂਗਰਸ-ਪ੍ਰਤੀ ਸਦਭਾਵ ਬਣਿਆ ਰਿਹਾ । ਸੁਭਾਸ਼ ਚੰਦਰ ਬੋਸ ਨੇ ਤਾਂ ਖੁੱਲ੍ਹੀ ਬਗ਼ਾਵਤ ਕੀਤੀ ਅਤੇ ਆਪ ਦੀ ਵੱਖਰੀ ਪਾਰਟੀ 'ਫਾਰਵਰਡ ਬਲਾਕ' ਬਣਾ ਲਈ । ਪਰ ਡਾਕਟਰ ਕਿਚਲੂ ਪਾਰਟੀ ਕੇਂਦਰ ਤੋਂ ਬੇਨਿਆਜ਼ ਰਹੇ । ਇਸ ਦੀ ਗਵਾਹੀ ਉਸ ਸਮੇਂ ਮਿਲੀ ਜਦੋਂ ਡਾ. ਕਿਚਲੂ 1939 ਅਤੇ 1946 ਵਿਚ ਪੰਜਾਬ ਕਾਂਗਰਸ ਕਮੇਟੀ ਦੇ ਪ੍ਰਧਾਨ ਚੁਣੇ ਗਏ । ਸੁਭਾਸ਼ ਚੰਦਰ ਬੋਸ ਨੂੰ ਲੋਕ ਸ਼ੇਰ ਕਹਿੰਦੇ, ਮਹਾਨ ਭਾਰਤੀ ਕਮਾਂਡਰ ਅਤੇ ਮਹਿਬੂਬ ਨੇਤਾ ਸਮਝਦੇ । ਇੰਨਾ ਕੁਝ ਹੁੰਦੇ ਹੋਏ ਵੀ ਡਾ. ਕਿਚਲੂ ਦਾ ਮਹਾਤਮਾ ਗਾਂਧੀ ਲਈ ਨਿੱਜੀ ਪਿਆਰ ਅਤੇ ਸਨੇਹ ਮੱਧਮ ਨਹੀਂ ਪਿਆ ।

ਇਹ ਬਦਕਿਸਮਤੀ ਹੈ ਕਿ ਰੈਡੀਕਲ (ਅਤਿਵਾਦੀ) ਗਰੁਪ ਤਾਕਤ ਨਾ ਪਕੜ ਸਕਿਆ । ਪਰ ਜੇਕਰ ਉਹ ਉਸਾਰੂ ਕੰਮ ਕਰਦੇ ਤਾਂ ਉਸ ਤੋਂ ਉਪਰੰਤ ਭਾਰਤ ਦਾ ਇਤਿਹਾਸ ਹੋਰ ਵੱਖਰੇ ਰੂਪ ਵਿਚ ਲਿਖਿਆ ਜਾਂਦਾ । ਜੇਕਰ ਗਰਮ ਖ਼ਿਆਲੀਏ ਅਤੇ ਖੱਬੇ

ਪੱਖੀ ਸਿੱਧਾ ਮੋਰਚਾ ਲਾਉਂਦੇ ਤਾਂ ਅੰਗਰੇਜ਼ ਆਪ ਦੇ ਹਿੱਤਾਂ ਨੂੰ ਕਦੇ ਵੀ ਸੁਰੱਖਿਅਤ ਖ਼ਿਆਲ ਨਾ ਕਰਦੇ। ਮੇਰਾ ਖ਼ਿਆਲ ਹੈ ਕਿ ਪਾਕਿਸਤਾਨ ਵੀ ਹੋਂਦ ਵਿਚ ਨਾ ਆਉਂਦਾ। ਡਾ. ਕਿਚਲੂ ਨੇ 15 ਅਗਸਤ 1947 ਤੋਂ ਪਿਛੋਂ ਮਹਾਤਮਾ ਗਾਂਧੀ ਨਾਲ ਦੋ ਵਾਰ ਮੁਲਾਕਾਤ ਕੀਤੀ। ਆਖ਼ਰੀ ਮੁਲਾਕਾਤ ਤਾਂ ਮਹਾਤਮਾ ਜੀ ਦੇ ਗੋਲੀ ਲੱਗਣ ਤੋਂ ਕੁਝ ਸਮਾਂ ਪਹਿਲਾਂ ਹੋਈ ਸੀ। ਸਾਰਾ ਵਾਤਾਵਰਣ ਸੰਪਰਦਾਇਕ ਪਾਗਲਪਣ ਦੀ ਲਪੇਟ ਵਿਚ ਆ ਗਿਆ ਸੀ। ਡਾ. ਕਿਚਲੂ ਪ੍ਰਤੀ ਮਹਾਤਮਾ ਗਾਂਧੀ ਦੇ ਕਹੇ ਹੋਏ ਕਾਂਗਰਸ ਕਮੇਟੀ ਅਤੇ ਪ੍ਰਾਰਥਨਾ ਸਭਾ ਦੇ ਅੰਤਿਮ ਸ਼ਬਦ ਸਨ: "ਜੇਕਰ ਸਾਡੇ ਪਾਸ ਆਤਮ-ਬਲੀਦਾਨ ਦੀ ਭਾਵਨਾ ਵਾਲੇ ਡਾ. ਕਿਚਲੂ ਜਿਹੇ ਹੋਰ ਵਿਅਕਤੀ ਕਾਂਗਰਸ ਵਿਚ ਹੁੰਦੇ ਤਾਂ ਹਾਲਾਤ ਤੇ ਕਾਰਜ ਬਿਹਤਰ ਹੁੰਦੇ।" ਉਹਨਾਂ ਅੱਗੇ ਚਲ ਕੇ ਕਿਹਾ, "ਜੋ ਕੁਝ ਕਿ ਮੈਂ ਕਿਚਲੂ ਜਿਹੇ ਨਿਮਰ ਨੇਤਾਵਾਂ ਨਾਲ ਕਰ ਰਿਹਾ ਹਾਂ।"[1] ਡਾ. ਕਿਚਲੂ ਦੀਆਂ ਅੱਖਾਂ ਵਿਚ ਹੰਝੂ ਵਗ ਪਏ। ਮਹਾਤਮਾ ਗਾਂਧੀ ਨੇ ਆਪਣੇ ਮਹਾਨ ਸ਼ਰਧਾਲੂ ਨੂੰ ਮੁਆਫ਼ ਕਰ ਦਿਤਾ ਸੀ। ਮਹਾਤਮਾ ਗਾਂਧੀ ਦੀ ਮੌਤ ਉਪਰੰਤ ਡਾ. ਕਿਚਲੂ ਨੇ ਆਪ ਦੇ ਗੁਰੂ ਦੀਆਂ ਯਾਦਾਂ ਆਪਣੇ ਦਿਲ ਵਿਚ ਰੱਖੀਆਂ।

1954 ਵਿਚ ਇਕ ਅਲੋਕਾਰ ਘਟਨਾ ਵਾਪਰੀ ਜਿਸ ਕਾਰਨ ਡਾ. ਕਿਚਲੂ ਪੂਰੀ ਤਰ੍ਹਾਂ ਵਿਸ਼ਵ ਅਮਨ ਦੇ ਉਦੇਸ਼ ਨਾਲ ਜੁੜ ਗਏ। ਮੇਰੇ ਇਕ ਭਰਾ ਨੇ ਜਿਹੜਾ ਪੱਕਾ ਅਤਿਵਾਦੀ ਅਤੇ ਖੱਬੇ ਪੱਖੀ ਸੀ, ਉਸਨੇ ਮਹਾਤਮਾ ਗਾਂਧੀ ਦੀ ਸ਼ੀਸ਼ੇ ਦੀ ਫ਼ੋਟੋ ਡਰਾਇੰਗ ਰੂਮ ਵਿਚੋਂ ਹਟਾ ਦਿਤੀ। ਜਿਉਂ ਹੀ ਵਾਲਿਦ ਸਾਹਿਬ (ਪਿਤਾ ਜੀ) ਡਰਾਇੰਗ ਰੂਮ ਵਿਚ ਦਾਖ਼ਲ ਹੋਏ ਉਹਨਾਂ ਵੇਖਿਆ ਕਿ ਤਸਵੀਰ ਹੈ ਨਹੀਂ ਅਤੇ ਉਹਨਾਂ ਉਸ ਬਾਰੇ ਪੁੱਛਗਿਛ ਕੀਤੀ। ਜਦੋਂ ਦੱਸਿਆ ਗਿਆ ਕਿ ਤਸਵੀਰ ਹਟਾ ਦਿਤੀ ਗਈ ਹੈ, ਤਾਂ ਉਹ ਗ਼ੁੱਸੇ ਨਾਲ ਲਾਲ ਹੋ ਗਏ। ਉਹ ਚੀਖੇ, 'ਕੀ ਬਦਤਮੀਜ਼ੀ ਏ' ਉਹਨਾਂ ਉਸ ਵੇਲੇ ਆਰਡਰ ਦਿਤਾ ਕਿ ਇਸ ਨੂੰ ਟਿਕਾਣੇ ਤੇ ਰੱਖੋ। ਉਹਨਾਂ ਦੀ ਗੱਲ ਉਸੇ ਵੇਲੇ ਮੰਨ ਲਈ ਗਈ। ਤਸਵੀਰ ਵੱਲ ਵੇਖਦਿਆਂ ਉਹਨਾਂ ਦੀਆਂ ਅੱਖਾਂ ਵਿਚੋਂ ਹੰਝੂ ਨਿਕਲ ਆਏ। ਡਾ. ਕਿਚਲੂ ਲਈ ਮਹਾਤਮਾ ਗਾਂਧੀ ਇਕ ਸ਼ਹੀਦ ਅਤੇ ਸ਼ਾਂਤੀ ਦੇ ਪੁਜਾਰੀ ਸਨ।

ਉਹਨਾਂ ਵਾਸਤੇ ਗਾਂਧੀ ਮਹਾਨ ਵਿਅਕਤੀ ਸੀ, ਮਾਨਵਵਾਦੀ ਸੀ, ਨੇਕ, ਆਤਮ-ਬਲੀਦਾਨੀ, ਦੇਸ਼ ਭਗਤ, ਅਧਿਆਪਕ ਅਤੇ ਨੇਤਾ ਸੀ ਭਾਵੇਂ ਕੁਝ ਖ਼ਿਆਲਾਂ ਵਿਚ ਮਤਭੇਦ ਸੀ। ਉਹ ਸਦਾ ਇਸ ਗੱਲ ਨੂੰ ਸਵੀਕਾਰ ਕਰਦੇ ਸਨ ਅਤੇ ਅਤਿਅੰਤ ਸ਼ਰਧਾ ਨਾਲ ਗਾਂਧੀ ਨੂੰ ਦੇਸ਼ ਦੇ ਪਿਤਾ ਮੰਨਦੇ ਸਨ।

ਡਾ. ਕਿਚਲੂ ਦਾ ਪਹਿਲਾ ਸੰਬੰਧ, ਭਾਵੇਂ ਅਸਿਧੇ ਤੌਰ ਤੇ, ਦੇਸ਼ ਬੰਧੂ, ਸੀ.ਆਰ. ਦਾਸ ਨਾਲ ਜਲਿਆਂਵਾਲਾ ਬਾਗ਼ ਦੇ ਖ਼ੂਨੀ ਸਾਕੇ ਸਮੇਂ ਪ੍ਰੋਫ਼ੈਸ਼ਨਲ ਤੌਰ ਤੇ ਸੀ। ਲਾਹੌਰ ਦੀ ਜੇਲ੍ਹ ਵਿਚ ਡਾਕਟਰ ਕਿਚਲੂ ਇਕ ਕੋਠੜੀ ਵਿਚ ਬੰਦ ਸਨ।

ਪੰਡਿਤ ਮੋਤੀ ਲਾਲ ਨਹਿਰੂ ਦੇ ਅਲਾਹਬਾਦ ਵਿਖੇ ਨਾਂਹ* ਕਰ ਦੇਣ ਤੇ ਲਾਹੌਰ ਦੇ ਦੋ ਐਡਵੋਕੇਟ ਕਲਕੱਤੇ ਗਏ ਤਾਂ ਜੋ ਪੰਜਾਬ ਦੇ ਨੇਤਾਵਾਂ ਨੂੰ ਕਾਨੂੰਨੀ ਸਹਾਇਤਾ ਦਿਲਾਉਣ ਲਈ ਦਾਸ ਪਾਸ ਬੇਨਤੀ ਕਰਨ। ਪਰ ਕੁਝ ਕਾਰਨਾਂ** ਕਰਕੇ ਦਾਸ

---

* ਅਸਲ ਵਿਚ ਉਹਨਾਂ ਦੀ ਦੌੜ ਤੇਜ ਬਹਾਦਰ ਸਪਰੂ ਨਾਲ ਲੱਗੀ ਹੋਈ ਸੀ ਕਿ ਉਹਨਾਂ ਨੂੰ ਵਾਇਸਰਾਏ ਦੀ ਕੈਬਨਟ ਵਿਚ ਸੀਟ ਮਿਲੇ। ਪੰਡਿਤ ਮੋਤੀ ਲਾਲ ਨਹੀਂ ਚਾਹੁੰਦੇ ਸਨ ਕਿ ਪੰਜਾਬ ਦੇ ਨੇਤਾਵਾਂ ਦੇ ਮੁਕੱਦਮੇ ਨੂੰ ਹੱਥ ਵਿਚ ਲੈ ਕੇ ਇਹ ਅਵਸਰ ਗੁਆਇਆ ਜਾਵੇ (ਸ੍ਰੀ ਅਮਰ ਨਾਥ ਅਰੋੜਾ, ਸੀਨੀਅਰ ਐਡਵੋਕੇਟ, ਸੁਪਰੀਮ ਕੋਰਟ, ਭਾਰਤ, ਨਾਲ ਇਕ ਮੁਲਾਕਾਤ)।

** ਜਾਣ ਪਛਾਣ ਦਾ ਇਕ ਪੱਤਰ ਲਾਹੌਰ ਹਾਈਕੋਰਟ ਦੇ ਜੱਜ ਦੇ ਸਪੁੱਤਰ ਪੀ. ਸੀ. ਚੈਟਰਜੀ ਤੋਂ ਅਤੇ ਇਕ ਹੋਰ ਸ੍ਰੀਮਤੀ ਚੌਧਰਾਨੀ ਰਾਮ ਭਜ ਦੱਤ ਪਾਸੋਂ ਲੈ ਕੇ ਕਲਕੱਤੇ ਗਏ। ਅਸੀਂ ਕਲਕੱਤੇ ਪਹੁੰਚ ਕੇ ਸ੍ਰੀ ਸੀ. ਆਰ. ਦਾਸ ਨੂੰ ਮਿਲੇ ਅਤੇ ਪਛਾਣ ਪੱਤਰ ਪੇਸ਼ ਕੀਤਾ। ਉਹ ਵਕੀਲਾਂ ਵਿਚਕਾਰ ਸ਼ਹਿਜ਼ਾਦੇ ਸਨ ਅਤੇ ਉਹਨਾਂ ਸਾਨੂੰ ਗਲਵੱਕੜੀ ਵਿਚ ਲੈ ਲਿਆ। ਸਾਨੂੰ ਉਹ ਇੰਡੀਅਨ ਬਾਰ ਵਿਚ ਲੈ ਗਏ ਜਿਸਦੇ ਉਹ ਮੁੱਖੀ ਸਨ। ਆਪਣੇ ਸਾਥੀਆਂ ਸਾਮ੍ਹਣੇ ਉਹਨਾਂ ਸਾਡੀ ਤਾਰੀਫ਼ ਕੀਤੀ ਅਤੇ ਕਿਹਾ ਕਿ ਅਸੀਂ ਆਪਣੇ ਦੇਸ਼ ਦੀ ਖ਼ਾਤਰ ਆਪਣਾ ਭਵਿੱਖ ਵਾਰਿਆ ਹੈ ਕਿਉਂ ਜੋ ਅਸੀਂ ਪ੍ਰੈਕਟਿਸ ਛੱਡ ਦਿਤੀ ਸੀ।
ਸ੍ਰੀ ਦਾਸ ਇਕ ਮਸ਼ਹੂਰ ਮੁਕੱਦਮੇ ਵਿਚ ਪੇਸ਼ ਹੋ ਰਹੇ ਸਨ—'ਦਮਰਾਓ ਰਾਜ' ਅਤੇ ਉਹਨਾਂ ਨੂੰ ਫ਼ੀਸ ਵੀ ਕਾਫ਼ੀ ਮਿਲਦੀ ਸੀ। ਉਹਨਾਂ ਉਸ ਵੇਲੇ ਅਰਜ਼ੀ ਦਿੱਤੀ ਕਿ ਉਹਨਾਂ ਨੂੰ ਛੱਡਿਆ ਜਾਵੇ ਕਿਉਂਕਿ ਉਹਨਾਂ ਪੰਜਾਬ ਰਵਾਨਾ ਹੋਣਾ ਹੈ। ਪਰ ਅੰਗਰੇਜ਼ ਜੱਜਾਂ ਨੇ ਉਨ੍ਹਾਂ ਨੂੰ ਛੱਡਣ ਤੋਂ ਇਨਕਾਰ ਕਰ ਦਿਤਾ। ਉਹ ਕਚਹਿਰੀ ਦੀ ਮਾਨ ਹਾਨੀ ਹੁੰਦੇ ਹੋਏ ਵੀ ਲਾਹੌਰ ਜਾਣ ਲਈ ਤਿਆਰ ਸਨ ਅਤੇ ਉਹਨਾਂ ਮਖੌਲ ਨਾਲ ਕਿਹਾ ਕਿ ਇਹ ਤਾਂ ਹੀ ਹੋਵੇਗੀ ਜਦੋਂ ਉਹ ਲਾਹੌਰੋਂ ਪਰਤਣਗੇ। ਸਾਡੇ ਦਖ਼ਲ ਦੇਣ ਤੇ ਉਹਨਾਂ ਆਪਣਾ ਵਤੀਰਾ ਬਦਲ ਲਿਆ। ਦੂਜੇ ਸਰਕਾਰੀ ਵਕੀਲਾਂ ਦੀ ਸਲਾਹ ਨਾਲ ਉਹਨਾਂ ਸਾਨੂੰ ਇਕ ਲਿਖਤੀ ਦਲੀਲ ਦਿੱਤੀ ਜਿਸ ਵਿਚ ਮਾਰਸ਼ਲ ਲਾਅ ਲਾਗੂ ਕਰਨ ਤੇ ਇਸ ਨੂੰ ਕਾਨੂੰਨੀ ਚੁਣੌਤੀ ਦਿੱਤੀ, ਅਤੇ ਇਹ ਵੀ ਕਿਹਾ ਕਿ ਮਿਲਟਰੀ ਟ੍ਰਿਬੀਊਨਲ ਗ਼ੈਰ-ਸੰਵਿਧਾਨਕ ਤੌਰ ਤੇ ਕਾਇਮ ਕੀਤਾ ਗਿਆ ਸੀ। ਅੰਤ ਵਿਚ ਸੀ.ਆਰ. ਦਾਸ ਨੇ ਇਕ ਤਾਰ ਪਟਨੇ ਲਈ ਸ੍ਰੀ ਹਸਨ ਇਮਾਮ ਨੂੰ ਲਿਖੀ। ਉਹ ਵੀ ਇਕ ਮਸ਼ਹੂਰ ਵਕੀਲ ਸੀ ਤੇ ਉਸ ਨੂੰ ਕਿਹਾ ਗਿਆ ਸੀ ਕਿ ਉਹ ਸਾਡੇ ਨਾਲ ਲਾਹੌਰ ਚਲੇ। ਉਹ ਸਾਡੇ ਨਾਲ ਗਏ ਅਤੇ ਮਿਲਟਰੀ ਟ੍ਰਿਬੀਊਨਲ ਅੱਗੇ ਸਾਡੇ ਮੁਕੱਦਮੇ ਦੀ ਪੈਰਵੀ ਕੀਤੀ।

ਇਹ ਮੁਕੱਦਮਾ ਹੱਥ ਵਿਚ ਲੈਣ ਤੋਂ ਅਸਮਰਥ ਸਨ। ਉਹਨਾਂ ਪਟਨੇ ਦੇ ਸ੍ਰੀ ਹਸਨ ਇਮਾਮ ਨੂੰ ਮੁਕੱਦਮਾ ਲੜਨ ਵਾਸਤੇ ਸਾਡੇ ਨਾਲ ਭੇਜ ਦਿੱਤਾ।[2]

ਭਾਵੇਂ ਸੀ. ਆਰ. ਦਾਸ ਬੰਗਾਲ ਦੇ ਲਿਬਰਲਜ਼ ਗਰੁਪ ਦੇ ਮੈਂਬਰ ਸਨ, ਜਿਸ ਦੀ ਹਮਦਰਦੀ ਇਨਕਲਾਬੀ ਲਹਿਰ ਨਾਲ ਸੀ, ਪਰ ਸ੍ਰੀ ਦਾਸ ਦੇ ਅਤਿਵਾਦ (ਰੈਡੀਕਲਜ਼) ਵਿਚ ਕੁਝ ਸੰਕੀਰਣਤਾ ਸੀ ਜਿਸ ਅੰਦਰ ਉਹ ਧਾਰ ਨਹੀਂ ਸੀ ਜਿਹੜੀ ਡਾ. ਕਿਚਲੂ ਨੂੰ ਵਿਲੱਖਣ ਬਣਾਉਂਦੀ ਸੀ। ਇਸ ਪ੍ਰਕਾਰ ਜਦੋਂ ਸ੍ਰੀ ਦਾਸ ਨੇ ਦਸੰਬਰ 1920 ਵਿਚ ਕਾਂਗਰਸ ਦੇ ਨਾਗਪੁਰ ਦੇ ਇਜਲਾਸ ਵਿਚ 'ਨਾਮਿਲਵਰਤਣ ਦਾ ਪ੍ਰਸਤਾਵ'* ਪੇਸ਼ ਕੀਤਾ ਜਿਸ ਦੀ ਪ੍ਰੋੜ੍ਹਤਾ ਮਹਾਤਮਾ ਗਾਂਧੀ ਨੇ ਕੀਤੀ ਤਾਂ ਡਾ. ਕਿਚਲੂ ਨੇ ਭਾਵੇਂ ਇਸ ਦੀ ਹਿਮਾਇਤ ਕੀਤੀ ਪਰ ਉਹਨਾਂ ਦੀ ਪੂਰੀ ਤਰ੍ਹਾਂ ਤਸੱਲੀ ਨਹੀਂ ਹੋਈ ਅਤੇ ਉਹਨਾਂ ਕਾਂਗਰਸ ਨੂੰ ਸਪੱਸ਼ਟ ਕੀਤਾ ਕਿ ਉਹ "ਤਜਵੀਜ਼ ਕੀਤੇ ਪ੍ਰਸਤਾਵ ਤੋਂ ਅਗਾਂਹ ਜਾਣਾ ਚਾਹੁੰਦੇ ਸਨ ਅਤੇ ਕਾਂਗਰਸ ਤੋਂ ਇਹ ਇੱਛਾ ਕਰਦੇ ਸਨ ਕਿ ਇਸ ਕਾਂਗਰਸ ਦੇ ਮੁਕੰਮਲ ਪ੍ਰੋਗਰਾਮ ਨੂੰ ਹੱਥ ਵਿਚ ਲੈਣ ਲਈ ਫ਼ੈਸਲਾ ਕੀਤਾ ਹੁੰਦਾ।"[3]

ਦੇਸ਼ਬੰਧੂ ਸੀ. ਆਰ. ਦਾਸ ਡਾ. ਕਿਚਲੂ ਦੀ ਸ਼ਲਾਘਾ ਕਰਦੇ ਸਨ ਅਤੇ ਚਾਹੁੰਦੇ ਸਨ ਕਿ ਉਹਨਾਂ ਨੂੰ ਸਵਰਾਜੀਆਂ ਦੇ ਘੇਰੇ ਵਿਚ ਲੈ ਆਉਣ। ਬੰਗਾਲ ਦੇ ਇਕ ਪੁਰਾਣੇ ਇਨਕਲਾਬੀ ਸ੍ਰੀ ਭੂਪੇਂਦਰ ਕੁਮਾਰ ਦੱਤਾ ਨੇ ਲਿਖਿਆ[4] : "ਅਗਸਤ 1923 ਵਿਚ ਜਦੋਂ ਡਾ. ਕਿਚਲੂ ਨੇ ਕਰਾਚੀ ਜੇਲ੍ਹ ਤੋਂ ਰਿਹਾਅ ਹੋਣਾ ਸੀ, ਸੁਭਾਸ਼ ਚੰਦਰ ਬੋਸ, ਜਿਹੜੇ ਮੇਰੇ ਪਹਿਲੋਂ ਸਹਿਪਾਠੀ ਰਹਿ ਚੁਕੇ ਸਨ ਅਤੇ ਇਕ ਸਾਥੀ ਵਰਕਰ ਤੇ ਹੁਣੇ 'ਨੇਤਾ ਜੀ' ਨੇ ਮੈਨੂੰ ਦੱਸਿਆ ਕਿ ਦੇਸ਼ਬੰਧੂ ਸੀ. ਆਰ. ਦਾਸ ਚਾਹੁੰਦੇ ਸਨ ਕਿ ਮੈਂ ਤੁਹਾਡੇ ਪਿਤਾ ਜੀ ਨੂੰ ਮਿਲਾਂ ਅਤੇ ਉਹਨਾਂ ਨੂੰ ਸਵਰਾਜ ਪਾਰਟੀ ਵਿਚ ਸ਼ਾਮਲ ਹੋਣ ਲਈ ਪ੍ਰੇਰਤ ਕਰਾਂ, ਪਰ ਮੁਸਲਮਾਨਾਂ ਪ੍ਰਤੀ ਹਿੰਦੂ ਲੀਡਰਾਂ ਦੇ ਜ਼ਾਬਰ ਵਤੀਰੇ ਕਾਰਨ, ਭਾਵ ਮਦਨ ਮੋਹਨ ਮਾਲਵੀਆ ਵਲੋਂ ਹਿੰਦੂ ਮਹਾਂ ਸਭਾ ਕਾਇਮ ਕਰਨ ਅਤੇ ਨਵੇਂ ਬਣੇ ਮੁਸਲਮਾਨਾਂ ਦਾ ਧਰਮ ਬਦਲੀ ਕਰਨ ਨੂੰ ਡਾ. ਕਿਚਲੂ ਉਲਟਾਉਣਾ ਚਾਹੁੰਦੇ ਸਨ, ਇਸ ਲਈ ਉਹਨਾਂ ਸੀ. ਆਰ. ਦਾਸ ਦੀ ਪੇਸ਼ਕਸ਼ ਨੂੰ ਨਾਂਹ ਕਰ ਦਿਤੀ ਅਤੇ ਤਨਜ਼ੀਮ ਦੀ ਲਹਿਰ ਚਾਲੂ ਕਰ ਦਿੱਤੀ।[5]

ਪਰ ਡਾ. ਕਿਚਲੂ ਦਾ ਸਵਰਾਜ ਪਾਰਟੀ ਵਿਚ ਸ਼ਾਮਲ ਨਾ ਹੋਣਾ ਇਸ ਕਾਰਨ ਨਹੀਂ ਸੀ ਕਿ ਉਹਨਾਂ ਤਨਜ਼ੀਮ ਲਹਿਰ ਚਾਲੂ ਕੀਤੀ ਸੀ ਜਿਸਦਾ ਮਕਸਦ ਮੁਸਲਮਾਨਾਂ ਦੀ ਆਰਥਿਕ, ਸਭਿਆਚਾਰਕ ਅਤੇ ਧਾਰਮਿਕ ਤਰੱਕੀ ਕਰਨਾ ਸੀ। ਵਿਤਕਰਾ ਜਾਂ ਮਤਭੇਦ ਇਸ ਗੱਲ ਤੇ ਸਨ ਕਿ ਰਾਸ਼ਟਰੀ ਮਾਮਲਿਆਂ ਵਿਚ ਰੈਡੀਕਲ-ਕਮ-ਮਿਲੀਟੈਂਟ (ਅਤਿਵਾਦ ਤੇ ਜੁਝਾਰੂ) ਪਹੁੰਚ ਦੀ ਘਾਟ ਸੀ। ਉਹਨਾਂ ਅਨੁਸਾਰ ਕੌਂਸਲਾਂ ਤੋਂ ਬਾਹਿਰ ਰਹਿ ਕੇ ਲਗਾਤਾਰ ਕੀਤੀ ਜੱਦੋਜਹਿਦ (ਉਹ ਕੌਂਸਲ ਵਿਚ ਦਾਖ਼ਲ

* ਦੇਖੋ ਅੰਤਿਕਾ

ਹੋਣ ਦੇ ਸਖ਼ਤ ਦੁਸ਼ਮਣ ਸਨ) ਹੀ ਦੇਸ਼ ਵਿਚ ਏਕਤਾ ਲਿਆ ਸਕਦੀ ਹੈ ਅਤੇ ਸਾਡੇ ਦੁਸ਼ਮਣ ਵਿਰੁੱਧ ਖੜਾ ਕਰ ਸਕਦੀ ਹੈ। ਇਸੇ ਲਈ ਜੇਲ੍ਹ ਤੋਂ ਰਿਹਾਈ ਮਿਲਦੇ ਹੀ ਉਹਨਾਂ ਬਾਰਦੌਲੀ ਪ੍ਰਸਤਾਵ ਦਾ ਕਰੜਾ ਵਿਰੋਧ ਕੀਤਾ ਸੀ। ਉਹਨਾਂ ਅਨੁਸਾਰ ਨਾ-ਮਿਲਵਰਤਣ ਦੀ ਲਹਿਰ ਬੰਦ ਕਰਨ ਨਾਲ ਦੇਸ਼ ਅੰਦਰ ਅਜਿਹਾ ਵਾਤਾਵਰਣ ਪੈਦਾ ਹੋ ਗਿਆ ਹੈ ਜਿਸ ਤੋਂ ਅਵਸਰਵਾਦੀ ਅਤੇ ਸੰਪਰਦਾਇਕ ਨੇਤਾ ਅਤੇ ਨਕਰਸ਼ਾਹੀ ਉਭਰ ਰਹੀ ਹੈ।

ਇੰਡੀਅਨ ਨੈਸ਼ਨਲ ਕਾਂਗਰਸ ਦੇ ਸਤੰਬਰ 1923 ਦੇ ਦਿੱਲੀ ਦੇ ਵਿਸ਼ੇਸ਼ ਇਜਲਾਸ ਵਿਚ ਡਾ. ਕਿਚਲੂ ਨੇ ਸਵਰਾਜੀ ਲੀਡਰਾਂ ਨਾਲ ਥੋੜ੍ਹਾ ਸਮਝੌਤਾ ਕੀਤਾ ਸੀ ਪਰ ਆਪਣੇ ਅਸੂਲਾਂ ਨੂੰ ਤਿਲਾਂਜਲੀ ਨਹੀਂ ਦਿਤੀ। ਸਮਝੌਤੇ ਵਾਲੇ ਪ੍ਰਸਤਾਵ ਦੀ ਹਮਾਇਤ ਕਰਦਿਆਂ ਜਿਸ ਨੂੰ ਮੁਹੰਮਦ ਅਲੀ ਨੇ ਪੇਸ਼ ਕੀਤਾ ਸੀ ਅਤੇ ਜਿਸਦਾ ਮੰਤਵ 'ਬਦਲਣ ਵਾਲੇ' ਅਤੇ 'ਨਾ ਬਦਲਣ ਵਾਲੇ' ਨਰਮ ਦਲੀਏ ਅਤੇ ਗਰਮ ਦਲੀਏ ਇਕੱਠੇ ਕਰਨ ਦਾ ਸੀ, ਡਾ. ਕਿਚਲੂ ਨੇ ਕਿਹਾ ਕਿ ਉਹ ਸਪੱਸ਼ਟ ਰੂਪ ਵਿਚ ਦੱਸਣਾ ਚਾਹੁੰਦੇ ਹਨ ਕਿ ਜੇਕਰ ਉਸਦੇ ਮਿੱਤਰ ਸੀ. ਆਰ. ਦਾਸ ਜਾਂ ਉਹਨਾਂ ਦੇ ਬਜ਼ੁਰਗ[6] ਮੋਤੀ ਲਾਲ ਜਾਂ ਉਹਨਾਂ ਦੇ ਹੋਰ ਮਿੱਤਰ ਕਾਂਗਰਸ ਵਲੋਂ ਕੌਂਸਲਾਂ ਵਿਚ ਸ਼ਾਮਲ ਹੋਏ ਤਾਂ ਉਹ ਉਹਨਾਂ ਦੇ ਪ੍ਰਤੀਨਿਧਾਂ ਦੇ ਤੌਰ ਤੇ ਅਜਿਹਾ ਨਹੀਂ ਕਰਨਗੇ। ਪ੍ਰਾਪੇਗੰਡਾ ਕਰਨ ਲਈ ਉਹ ਕਾਂਗਰਸ ਦੇ ਪੈਸੇ ਨੂੰ ਹੱਥ ਨਹੀਂ ਲਾਉਣਗੇ। ਨਾ ਹੀ ਕੌਂਸਲਾਂ ਵਿਚ ਦਾਖ਼ਲ ਹੋਣ ਲਈ ਕਾਂਗਰਸ ਜਮਾਤ ਦੀ ਵਰਤੋਂ ਕਰਨਗੇ। ਉਹਨਾਂ ਸਪੱਸ਼ਟ ਕੀਤਾ ਕਿ ਇਕ ਗੱਲ ਹੋਰ ਵੀ ਹੈ ਕਿ ਉਹਨਾਂ ਦੇ ਵਕਾਰ ਅਤੇ ਉਹਨਾਂ ਦੀ ਰਾਏ ਦਾ ਮਾਣ ਰੱਖਦੇ ਹੋਏ 'ਇਹ ਕਾਂਗਰਸ' ਸਵੀਕਾਰ ਕਰਦੀ ਹੈ ਕਿ ਉਹਨਾਂ ਦੇ ਵਿਰੁੱਧ ਕਿਸੇ ਕਿਸਮ ਦਾ ਕੋਈ ਪ੍ਰਾਪੇਗੰਡਾ ਨਹੀਂ ਕੀਤਾ ਜਾਵੇਗਾ ਅਤੇ ਇਸ ਗੱਲ ਦੀ ਇਜਾਜ਼ਤ ਦਿਤੀ ਗਈ ਕਿ ਉਹ ਨਿੱਜੀ ਤੌਰ ਤੇ ਕੌਂਸਲਾਂ ਵਿਚ ਦਾਖ਼ਲ ਹੋ ਸਕਦੇ ਸਨ। ਪਰ ਉਹ ਆਪਣੇ ਖ਼ਿਆਲਾਂ ਨੂੰ ਕਾਂਗਰਸ ਵਲੋਂ ਨਹੀਂ ਪ੍ਰਗਟ ਕਰ ਸਕਦੇ।

ਡਾ. ਕਿਚਲੂ ਨੇ ਸਰੋਤਿਆਂ ਨੂੰ ਦੱਸਿਆ ਕਿ ਉਹਨਾਂ ਨੂੰ ਕੌਂਸਲਾਂ ਵਿਚ ਕੁਝ ਭਰੋਸਾ ਨਹੀਂ ਸੀ ਅਤੇ ਉਹ ਵੀ ਖ਼ਿਆਲ ਕਰਦੇ ਸਨ ਕਿ ਇਹਨਾਂ ਕੌਂਸਲਾਂ ਵਿਚ ਭਾਰਤ ਲਈ ਕੁਝ ਨਹੀਂ ਪਿਆ। ਜੇਕਰ ਕੋਈ ਕਰਨ ਵਾਲਾ ਕੰਮ ਸੀ ਤਾਂ ਉਹ ਕੌਂਸਲਾਂ ਤੋਂ ਬਾਹਰ ਕਰਨ ਵਾਲਾ ਸੀ ਅਤੇ ਉਹ ਸੀ, 'ਸਿਵਿਲ ਡਿਸਓਬੀਡੀਐਂਸ'[7] (ਸ਼ਹਿਰੀ ਉਲੰਘਣਾ)।

ਕਾਕੀਨਾੜਾ ਵਿਚ ਮੁੜ ਡਾ. ਕਿਚਲੂ ਨੇ ਸੀ ਰਾਜਾਗੋਪਾਲਾਚਾਰੀਆ ਦਾ ਸਖ਼ਤ ਵਿਰੋਧ ਕੀਤਾ। ਉਹਨਾਂ ਨੇ ਸਮਝੌਤੇ ਵਾਲੇ ਪ੍ਰਸਤਾਵ ਨੂੰ ਪੇਸ਼ ਕੀਤਾ ਜਿਸਦੀ ਪ੍ਰੋੜ੍ਹਤਾ ਸੀ. ਆਰ. ਦਾਸ ਨੇ ਕੀਤੀ। ਇਹ ਤਾਂ ਉਸ ਮਤਭੇਦ ਨੂੰ ਮੁੜ ਜਗਾਉਣ ਵਾਲੀ ਗੱਲ ਸੀ ਜਿਹੜਾ ਸਤੰਬਰ ਵਿਚ ਦਿੱਲੀ ਦੇ ਵਿਸ਼ੇਸ਼ ਇਜਲਾਸ ਵਿਚ ਨਜਿਠਿਆ ਜਾ ਚੁਕਿਆ ਸੀ।[8] ਇਸ ਪ੍ਰਸਤਾਵ ਦੀ ਉਹਨਾਂ ਹਮਾਇਤ ਇਸ ਲਈ

ਕੀਤੀ ਕਿ ਉਹਨਾਂ ਦੀ ਸ਼ਰਤ ਮੰਨ ਲਈ ਗਈ ਸੀ ਕਿ ਜੁਝਾਰੂ ਅੰਦੋਲਨ ਵੀ ਚਲਦਾ ਰਹੇਗਾ। ਉਹਨਾਂ ਨੇ ਇਸ ਲਈ ਕਾਕੀਨਾੜਾ ਵਿਖੇ ਐਲਾਨ ਕੀਤਾ ਕਿ, "ਅਸੀਂ ਅਲੀ ਭਾਈਆਂ ਅਤੇ ਦੇਸ਼ਬੰਧੂ ਨੂੰ ਤਿੰਨ ਮਹੀਨੇ ਦਾ ਸਮਾਂ ਦਿੰਦੇ ਹਾਂ ਤਾਂ ਜੋ ਸਮਝੌਤਾ ਚਲ ਸਕੇ। ਉਸ ਤੋਂ ਉਪਰੰਤ ਯਰਵਦਾ ਜੇਲ ਦੀ ਚਾਬੀ ਨਾਲ ਅੰਦੋਲਨ ਰਾਹੀਂ ਅਸੀਂ ਮਹਾਤਮਾ ਗਾਂਧੀ[9] ਦੀ ਰਿਹਾਈ ਕਰਾ ਲਵਾਂਗੇ।

ਡਾ. ਕਿਚਲੂ ਵਾਸਤੇ ਦੇਸ਼ਬੰਧੂ ਦਾ ਕਿਹੋ ਜਿਹਾ ਰਾਸ਼ਟਰੀ ਕੱਦ ਬੁੱਤ ਸੀ, ਉਸ ਦਾ ਅਨੁਮਾਨ ਉਸ ਭਾਸ਼ਣ ਤੋਂ ਲਗ ਸਕਦਾ ਹੈ ਜਿਹੜਾ ਉਹਨੇ ਅੰਮ੍ਰਿਤਸਰ ਵਿਖੇ ਦੇਸ਼ਬੰਧੂ ਦੀ ਮੌਤ ਮਤੇ* ਦੀ ਪ੍ਰੋੜ੍ਹਤਾ ਕਰਦਿਆਂ ਦਿਤਾ ਜਿਸ ਨੂੰ ਬਾਵਾ ਗੁਰਦਾਸ ਸਿੰਘ ਨੇ ਪੇਸ਼ ਕੀਤਾ ਸੀ। ਇਸ ਮਤੇ ਵਿਚ ਸਵਰਗਵਾਸੀ ਦੀ ਦਰਿਆਦਿਲੀ, ਦੇਸ਼ ਭਗਤੀ, ਸੰਪਰਦਾਇਕ ਭਾਵਨਾ ਤੋਂ ਬੇਨਿਆਜ਼ੀ ਅਤੇ ਰਾਸ਼ਟਰੀ ਮਾਣ ਕਾਇਮ ਰਖਣ ਦੀ ਦ੍ਰਿੜ੍ਹਤਾ ਜਿਹੇ ਗੁਣਾਂ ਦਾ ਵਰਨਣ ਸੀ।" ਉਹਨਾਂ ਕਿਹਾ ਕਿ ਦੇਸ਼ਬੰਧੂ ਅਹਿੰਸਾ ਦੇ ਸਿਧਾਂਤ ਨੂੰ ਮੰਨਦੇ ਸਨ ਅਤੇ ਨੌਜਵਾਨਾਂ ਦੀ ਪੀੜ੍ਹੀ 'ਤੇ ਉਹਨਾਂ ਦਾ ਕਾਫ਼ੀ ਪ੍ਰਭਾਵ ਸੀ। ਇਥੋਂ ਤਕ ਕਿ ਉਹਨਾਂ ਵਲੋਂ ਇਕ ਇਸ਼ਾਰਾ ਹੀ ਕਾਫ਼ੀ ਸੀ ਕਿ ਉਹ ਨੌਕਰਸ਼ਾਹੀ ਦੀ ਜ਼ਿੰਦਗੀ ਨੂੰ ਬੰਗਾਲ ਅੰਦਰ ਦੁੱਖੀ ਕਰ ਦਿੰਦੇ। ਉਹਨਾਂ ਇਹ ਐਲਾਨ ਕੀਤਾ ਕਿ ਜਦੋਂ ਦੇਸ਼ ਦੀ ਆਜ਼ਾਦੀ ਦਾ ਇਤਿਹਾਸ ਲਿਖਿਆ ਜਾਵੇਗਾ ਤਾਂ ਦਾਸ ਦਾ ਨਾਂ ਸ਼ਾਨਦਾਰ ਢੰਗ ਨਾਲ ਲਿਆ ਜਾਵੇਗਾ।"[10]

'ਭਾਰਤ ਦੀ ਬੁਲਬੁਲ' ਸ੍ਰੀਮਤੀ ਸਰੋਜਨੀ ਨਾਇਡੂ ਦੇ ਦਿਲ ਅੰਦਰ ਡਾ. ਕਿਚਲੂ ਲਈ ਵਿਸ਼ੇਸ਼ ਪਿਆਰ ਸੀ। 1920ਵਿਆਂ ਦੇ ਪਹਿਲੇ ਹਿਸੇ ਵਿਚ ਜਦੋਂ ਕਾਂਗਰਸ ਨਰਮ ਦਲੀਏ ਅਤੇ ਗਰਮ ਦਲੀਏ ਧੜਿਆਂ ਵਿਚ ਵੰਡੀ ਹੋਈ ਸੀ ਤਾਂ ਸ੍ਰੀਮਤੀ ਨਾਇਡੂ ਸਪੱਸ਼ਟ ਰੂਪ ਵਿਚ ਡਾ. ਕਿਚਲੂ ਦੇ ਨਾਲ ਸੀ ਜਿਹੜੇ ਗਰਮ ਦਲੀਏ ਸਨ।

ਸ੍ਰੀਮਤੀ ਨਾਇਡੂ ਨੇ ਡਾ. ਕਿਚਲੂ ਨਾਲ ਮਿਲ ਕੇ ਜਗਤ ਗੁਰੂ ਸ਼ੰਕਰਾਚਾਰੀਆ ਪਾਸ ਬੇਨਤੀ ਕੀਤੀ ਸੀ ਕਿ 1921 ਵਿਚ ਹੋਈ ਕਰਾਚੀ ਖ਼ਿਲਾਫ਼ਤ ਕਾਨਫ਼ਰੰਸ ਵਿਚ ਭਾਸ਼ਣ ਦੇਣਾ ਜਦੋਂ ਸਤੰਬਰ 1923 ਵਿਚ ਦਿੱਲੀ ਕਾਂਗਰਸ ਦਾ ਵਿਸ਼ੇਸ਼

---

* ਮਤਾ (ੳ) ਅੰਮ੍ਰਿਤਸਰ ਦੇ ਸ਼ਹਿਰੀਆਂ ਦਾ ਇਹ ਆਮ ਜਲਸਾ ਦੇਸ਼ਬੰਧੂ ਦਾਸ ਦੇ ਅਕਾਲ ਚਲਾਣੇ ਤੇ ਡੂੰਘੇ ਸੋਜ ਪ੍ਰਗਟ ਕਰਦਾ ਹੈ, ਜਿਹੜੇ ਦੇਸ਼ ਦੇ ਮੁੱਖੀ ਨੇਤਾ, ਬੰਗਾਲ ਦੇ ਬੇਤਾਜ ਬਾਦਸ਼ਾਹ, ਸੁਤੰਤਰਤਾ ਦੇ ਅਗਰਗਾਮੀ ਅਤੇ ਮਾਤਰ-ਭੂਮੀ ਦੇ ਸੱਚੇ ਸੇਵਕ ਸਨ।

(ਅ) ਸ੍ਰੀਮਤੀ ਦਾਸ ਅਤੇ ਹੋਰ ਰਿਸ਼ਤੇਦਾਰਾਂ ਨਾਲ ਪੂਰੀ ਹਮਦਰਦੀ ਪ੍ਰਗਟ ਕਰਦੇ ਹਨ।

(ੲ) ਇਹ ਆਮ ਜਲਸਾ ਪਰਮਾਤਮਾ ਪਾਸ ਅਰਦਾਸ ਕਰਦਾ ਹੈ ਕਿ ਦੇਸ਼ਬੰਧੂ ਦਾਸ ਦੀ ਆਤਮਾ ਨੂੰ ਸ਼ਾਂਤੀ ਮਿਲੇ (ਰਿਪੋਰਟ ਕੀਤਾ : ਟਿਰੀਬਊਨ, ਜੂਨ 24, 1925)।

ਇਜਲਾਸ ਸੀ ਤਾਂ ਉਸ ਸਿਵਿਲ ਨਾਫ਼ਰਮਾਨੀ ਦੇ ਮਤੇ ਦੀ ਪ੍ਰੋੜਤਾ ਕੀਤੀ ਸੀ ਜਿਹਨੂੰ ਡਾ. ਕਿਚਲੂ ਨੇ ਪੇਸ਼ ਕੀਤਾ ਸੀ। ਉਹ ਡਾ. ਕਿਚਲੂ ਦੀ ਅਪੀਲ ਤੋਂ ਪ੍ਰਭਾਵਿਤ ਹੋਈ ਜਿਸ ਵਿਚ ਕਾਂਗਰਸ ਨੂੰ ਅਕਾਲੀ ਕਾਜ਼ ਵਿਚ ਸਹਾਇਤਾ ਲਈ ਕਿਹਾ ਗਿਆ ਸੀ। ਸ੍ਰੀਮਤੀ ਨਾਇਡੂ ਨੇ 'ਅਕਾਲੀ ਜੱਦੋਜਹਿਦ' ਬਾਰੇ ਮਤਾ ਪੇਸ਼ ਕੀਤਾ ਜਿਸ ਨੂੰ ਡਾਕਟਰ ਕਿਚਲੂ ਨੇ ਸੈਕੰਡ ਕੀਤਾ।

ਤਨਜ਼ੀਮ ਲਹਿਰ ਦੇ ਦੌਰਾਨ ਪੰਡਤ ਮਦਨ ਮੋਹਨ ਮਾਲਵੀਆ ਦਾ ਉਦੇਸ਼ ਹਿੰਦੂਆਂ ਨੂੰ ਸੰਪਰਦਾਇਕ ਰੂਪ ਵਿਚ ਸੰਗਠਿਤ ਕਰਨਾ ਸੀ। ਸਰੋਜਨੀ ਨਾਇਡੂ ਵੀ ਡਾ. ਕਿਚਲੂ ਵਾਂਗ ਸੰਪਰਦਾਇਕ ਅਮਨ ਦੇ ਹਿੱਤਾਂ ਵਾਸਤੇ ਆਪਣਾ ਪ੍ਰਭਾਵ ਪਾਉਣ ਦਾ ਹੌਸਲਾ ਰਖਦੀ ਸੀ। ਸਿੱਟੇ ਵਜੋਂ ਉਸਦੀ ਜਾਤੀ ਦੇ ਪ੍ਰੈਸ ਨੇ ਉਸ ਤੇ ਹਮਲਾ ਵੀ ਕੀਤਾ,[11] ਉਸ ਨੇ ਕਿਚਲੂ ਨੂੰ ਨਜ਼ਦੀਕੀ ਦੋਸਤ ਵਾਂਗ ਸਮਝਿਆ ਅਤੇ ਉਸਦੇ ਸਾਥ ਨੂੰ ਮਾਣਿਆ। ਦੋਹਾਂ ਅੰਦਰ ਵਿਅੰਗ ਦੀ ਤੀਬਰ ਭਾਵਨਾ ਸੀ।

ਸ਼ਾਰਦਾ ਪੀਠ* ਦੇ ਸ੍ਰੀ ਸਵਾਮੀ ਜਗਦਗੁਰੂ ਸ਼ੰਕਰਾਚਾਰੀਆ, ਜਿਹਨਾਂ ਅੱਗੇ ਸਾਰੇ ਹਿੰਦੂ ਰਾਜੇ ਝੁਕਦੇ ਸਨ, ਨਾ ਕੇਵਲ ਉਹ ਹਿੰਦੂਆਂ ਦੇ ਧਾਰਮਿਕ ਆਗੂ ਸਨ ਸਗੋਂ ਨਿਜ਼ਾਮ, ਜੂਨਾਗੜ ਦੇ ਨਵਾਬ ਅਤੇ ਹੋਰ ਮੁਸਲਮਾਨ ਰਾਜ ਵੀ ਧਾਰਮਿਕ ਭਾਵਨਾ ਪ੍ਰਗਟ ਕਰਦੇ ਸਨ,[12] ਡਾ. ਕਿਚਲੂ ਦਾ ਦਿਲ ਜਗਦਗੁਰੂ ਨੇ ਜਿੱਤ ਲਿਆ ਜਦੋਂ ਉਹਨਾਂ ਦੇਹਰਾਦੂਨ ਵਿਖੇ ਖ਼ਿਲਾਫ਼ਤ ਲਹਿਰ ਨੂੰ ਸਮਰਥਨ ਦਿਤਾ। ਇਸ ਨਾਲ ਡਾ. ਕਿਚਲੂ ਦਾ ਹੌਸਲਾ ਬੁਲੰਦ ਹੋਇਆ ਅਤੇ ਉਹਨਾਂ ਬੜੇ ਜੋਸ਼ ਵਿਚ ਐਲਾਨ ਕੀਤਾ, "ਮੈਨੂੰ ਚਾਹੀਦਾ ਹੈ ਕਿ ਸਵਾਮੀ ਜੀ ਦੀ ਤਕਰੀਰ ਛਪਵਾ ਲਵਾਂ ਅਤੇ ਯੂਰਪ ਦੇ ਕੋਨੇ ਕੋਨੇ ਵਿਚ ਭੇਜ ਦੇਵਾਂ ਅਤੇ ਲੌਇਡ ਜਾਰਜ ਨੂੰ ਵਿਖਾਵਾਂ ਅਤੇ ਹੋਰ ਮੰਤਰੀਆਂ ਅੱਗੇ ਵੀ ਰੱਖਾਂ ਤਾਂ ਜੋ ਉਹ ਜਾਣ ਸਕਣ ਕਿ ਹਿੰਦੂਆਂ ਦੇ ਦਿਲਾਂ ਅੰਦਰ ਖ਼ਿਲਾਫ਼ਤ ਲਹਿਰ ਲਈ ਕਿੰਨਾ ਪਿਆਰ ਹੈ। ਇਸ ਪ੍ਰਕਾਰ "ਅੱਜ ਖ਼ਿਲਾਫ਼ਤ ਦਾ ਮਾਮਲਾ ਕੇਵਲ ਮੁਸਲਮਾਨਾਂ ਦਾ ਮਾਮਲਾ ਨਾ ਰਹਿ ਕੇ ਤੀਹ ਕਰੋੜ ਭਾਰਤੀਆਂ ਦਾ ਮਸਲਾ ਬਣ ਗਿਆ ਹੈ।"

ਜਦੋਂ ਜਗਤ ਗੁਰੂ ਸ਼ੰਕਰਾਚਾਰੀਆ, ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੱਦੇ ਤੇ ਹਿੰਦੂਆਂ ਅਤੇ ਸਿੱਖਾਂ ਦੇ ਮਤਭੇਦ ਦੂਰ ਕਰਨ ਲਈ ਅੰਮ੍ਰਿਤਸਰ ਪੁੱਜੇ ਤਾਂ ਡਾ. ਕਿਚਲੂ ਦੀ ਕਾਇਮ ਕੀਤੀ ਰਾਜਸੀ ਸੰਸਥਾ ਸਵਰਾਜ ਆਸ਼ਰਮ ਵਿਚ ਨਿਵਾਸ ਕੀਤਾ।[13] ਪਹਿਲੇ ਹੀ ਦਿਨ ਜਗਤ ਗੁਰੂ ਨੇ ਇਕ ਭਾਸ਼ਣ ਦੇਣਾ ਸੀ ਕਿ 'ਧਰਮ' ਕੀ ਹੈ। ਉਸ ਤੋਂ ਪਹਿਲਾਂ ਦੀ ਸ਼ਾਮ ਇਕ ਬੜਾ ਭਾਰੀ ਜਲੂਸ ਨਿਕਲਿਆ ਜਿਸਦਾ ਬੰਦੋਬਸਤ ਡਾ. ਕਿਚਲੂ ਨੇ ਕੀਤਾ ਸੀ।

---

* ਹਿੰਦੂਆਂ ਦੇ ਚਾਰ ਪੀਰ ਹਨ (ੳ) ਸਾਰਦਾ (ਅ) ਪੁਰੀ (ੲ) ਦਵਾਰਕਾ (ਸ) ਸ਼ੰਗੇਰੀ

ਪਰ ਪੁਲਿਸ ਸੁਪਰਿਟੈਂਡੈਂਟ ਨੇ ਸਵਰਾਜ ਆਸ਼ਰਮ ਦੇ ਮੈਂਬਰਾਂ ਦੇ ਨਾਂ ਆਦੇਸ਼ ਜਾਰੀ ਕੀਤਾ ਕਿ ਜਲੂਸ ਨਹੀਂ ਨਿਕਲੇਗਾ। ਇਕ ਹੋਰ ਆਰਡਰ ਸਵਾਮੀ ਜੀ, ਡਾ. ਕਿਚਲੂ, ਡਾ. ਸਤਿਆਪਾਲ ਅਤੇ ਲਾਲਾ ਗਿਰਧਾਰੀ ਲਾਲ ਦੇ ਨਾਂ ਜਾਰੀ ਕੀਤਾ ਜਿਸ ਅਨੁਸਾਰ ਜਲਸੇ ਤੇ ਪਾਬੰਦੀ ਲਾਈ ਗਈ। ਪਰ ਇਹਨਾਂ ਨੇ ਜ਼ਿਲਾ ਮੈਜਿਸਟਰੇਟ ਮਿਸਟਰ ਸੀ. ਕਾਇਕ ਨੂੰ ਦੱਸਿਆ ਕਿ ਉਸ ਵੱਲੋਂ ਜਾਰੀ ਕੀਤੇ ਆਦੇਸ਼ ਗ਼ੈਰ-ਕਾਨੂੰਨੀ ਅਤੇ ਅਨਉਚਿਤ ਸਨ। ਧਾਰਮਿਕ ਦੀਵਾਨ 'ਸੈਡੀਸੀਅਸ ਮੀਟਿੰਗ ਐਕਟ' ਦੇ ਅਧੀਨ ਨਹੀਂ ਆਉਂਦੇ। ਸਵਾਮੀ ਜੀ ਦੀ ਸਵਾਰੀ ਮੁਖ ਗਲੀਆਂ ਬਜ਼ਾਰਾਂ ਵਿਚੋਂ ਲੰਘੀ ਅਤੇ ਉਹਨਾਂ ਦਰਬਾਰ ਸਾਹਿਬ ਵਿਖੇ ਪ੍ਰਵਚਨ ਵੀ ਕੀਤੇ।

ਅਪਰੈਲ 28, 1921 ਨੂੰ ਜਗਤ ਗੁਰੂ ਸ਼ੰਕਰਾਚਾਰੀਆ ਨੇ ਹਿੰਦੂਆਂ, ਗੁਰਦੁਆਰਾ ਕਮੇਟੀ ਦੇ ਪ੍ਰਤੀਨਿਧਾਂ, ਸਹਿਜਧਾਰੀ ਸਿੱਖਾਂ ਅਤੇ ਡਾ. ਕਿਚਲੂ ਇਕੋ ਇਕ ਮੁਸਲਮਾਨ, ਨੂੰ ਮੀਟਿੰਗ ਵਿਚ ਬੁਲਾਇਆ। ਇਸ ਮੀਟਿੰਗ ਵਿਚ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਨੂੰ ਜੀ ਆਇਆਂ ਕਿਹਾ ਗਿਆ ਤਾਂ ਜੋ ਸਿੱਖ ਕੌਮ ਦੀਆਂ ਆਮ ਧਾਰਮਿਕ ਸੰਸਥਾਵਾਂ ਦੀ ਸੰਭਾਲ ਹੋ ਸਕੇ।

ਡਾ. ਕਿਚਲੂ 30 ਅਪਰੈਲ ਅਤੇ 1 ਮਈ 1921 ਨੂੰ ਹੋਈ ਪੰਜਾਬੀ ਪੌਲੀਟੀਕਲ ਕਾਨਫ਼ਰੰਸ ਵਿਚ ਹਾਜ਼ਰ ਨਾ ਹੋ ਸਕੇ ਕਿਉਂਕਿ ਉਹਨਾਂ ਉਪਰ ਪਾਬੰਦੀ ਲਾਈ ਗਈ ਸੀ। ਉਹਨਾਂ ਜਗਤਗੁਰੂ ਲਈ ਖ਼ਿਲਾਫ਼ਤ ਕਮੇਟੀ ਦੇ ਸਕੱਤਰ ਦੇ ਨਾਂ ਇਕ ਪੱਤਰ ਭੇਜਿਆ ਅਤੇ ਨਾਲ ਦੋ ਹਰੇ ਰੇਸ਼ਮ ਦੇ ਚੋਗੇ ਭੇਜੇ। ਇਸ ਕਾਨਫ਼ਰੰਸ ਦੀ ਪ੍ਰਧਾਨਗੀ ਹਕੀਮ ਅਜਮਲ ਖ਼ਾਂ ਨੇ ਕੀਤੀ ਅਤੇ ਉਹਨਾਂ ਚੋਗੇ ਜਗਤ ਗੁਰੂ ਨੂੰ ਭੇਂਟ ਕੀਤੇ ਜੋ ਉਹਨਾਂ ਸਵੀਕਾਰ ਕਰ ਲਏ।[14]

3 ਮਈ 1921 ਨੂੰ ਹਿੰਦੂ ਸਿੱਖਾਂ ਨੇ ਡਾ. ਕਿਚਲੂ ਨੂੰ ਮੁੜ ਸੱਦਾ ਦਿੱਤਾ ਕਿ ਉਹ ਹਿੰਦੂ ਸਿੱਖ ਲੀਡਰਾਂ ਦੀ ਕਾਨਫ਼ਰੰਸ ਵਿਚ ਭਾਗ ਲੈਣ ਜਿਹੜੀ ਹਿੰਦੂ ਸਿੱਖਾਂ ਦੇ ਮਤਭੇਦ ਦੂਰ ਕਰਨ ਲਈ ਜਗਤਗੁਰੂ ਦੀ ਪ੍ਰਧਾਨਗੀ ਹੇਠ ਹੋਈ ਸੀ।

ਜਗਤਗੁਰੂ ਨੂੰ ਡਾ. ਕਿਚਲੂ ਨਾਲ ਖ਼ਾਸ ਪਿਆਰ ਹੋ ਗਿਆ ਸੀ ਅਤੇ ਉਹਨਾਂ ਦੇ ਮਾਣ ਸਨਮਾਨ ਵਜੋਂ ਮਈ 10, 1921 ਨੂੰ ਸਨਾਤਨ ਧਰਮ ਹਾਈ ਸਕੂਲ ਰਾਵਲਪਿੰਡੀ ਵਿਖੇ ਐਲਾਨ ਕੀਤਾ, "ਮੈਂ ਡਾ. ਕਿਚਲੂ ਨੂੰ ਪੰਜਾਬ ਲਈ ਆਪਣਾ ਨਿੱਜੀ ਸਕੱਤਰ ਥਾਪਿਆ।[15] ਰਾਸ਼ਟਰ ਅਤੇ ਦੇਸ਼ ਪ੍ਰਤੀ ਉਹਨਾਂ ਦੀਆਂ ਸੇਵਾਵਾਂ ਨੂੰ ਮੁਖ ਰਖ ਕੇ ਉਹਨਾਂ ਨੂੰ ਦੋ ਖ਼ਿਤਾਬ ਦਿਤੇ ਗਏ—ਭਾਰਤੀ ਪੀਠ ਕਾਰਯ ਧੀਰੇਂਦਰ ਅਤੇ ਭਾਰਤ ਭੂਸ਼ਣ।

ਜੈਨੀਆਂ ਦੇ ਗੁਰੂ ਮਹਾਰਾਜ ਤੁਲਸੀ ਜੀ ਨੇ ਵੀ ਅਮਨ ਸ਼ਾਂਤੀ ਲਈ ਡਾ. ਕਿਚਲੂ ਦੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ। ਉਹਨਾਂ ਅਕਸਰ ਮੂੰਹ ਤੇ ਪੱਟੀ ਬੰਨ੍ਹ ਨੰਗੇ ਪੈਰੀਂ ਡਾਕਟਰ ਕਿਚਲੂ ਦੇ ਘਰ ਚਰਨ ਪਾਏ। ਪੁਰਾਣੇ ਲਕੜੀ ਦੇ ਨੰਗੇ ਦੀਵਾਨ ਤੇ ਬੈਠ ਕੇ ਉਹਨਾਂ ਦੇ ਨੇੜੇ ਦੇ ਸਾਥੀਆਂ ਨਾਲ ਵਿਸ਼ਵ ਅਮਨ ਸੰਬੰਧੀ ਵਿਚਾਰ ਕੀਤੇ ਗਏ।

ਨਾਮਧਾਰੀ ਗੁਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਵੀ ਡਾ. ਕਿਚਲੂ ਦੇ ਪ੍ਰਭਾਵ ਕਾਰਨ ਭਾਰਤ ਦੀ ਅਮਨ ਲਹਿਰ ਵਿਚ ਆ ਜੁੜੇ । ਉਹ ਆਲ ਇੰਡੀਆ ਪੀਸ ਕੌਂਸਲ ਦੀ ਪ੍ਰੀਜੀਡੀਅਮ ਵਿਚ ਉਪ-ਪ੍ਰਧਾਨ ਵਿਚੋਂ ਇਕ ਰਹੇ । ਉਹ ਵੀ ਆਪਣੇ ਨਾਲ ਸਫ਼ੈਦ ਦਸਤਕਾਰਾਂ ਵਾਲੇ ਨਾਮਧਾਰੀ ਸਿੰਘਾਂ ਨਾਲ ਅਕਸਰ ਡਾ. ਕਿਚਲੂ ਦੇ ਘਰ ਚਰਨ ਪਾਉਂਦੇ ।

ਭਾਰਤ ਦੀਆਂ ਦੋ ਹਸਤੀਆਂ, ਕਿਚਲੂ ਅਤੇ ਨਹਿਰੂ ਇਕ ਹੀ ਯੁੱਗ ਦੀਆਂ ਉਪਜ ਸਨ । ਜਦੋਂ ਜਵਾਨ ਸਨ, ਤਾਂ ਸਾਡੀਆਂ ਘਟਨਾਵਾਂ ਤੋਂ ਪ੍ਰਭਾਵ ਲੈਂਦੇ, ਦੋਵੇਂ ਹੀ ਸੰਵੇਦਨਸ਼ੀਲ ਅਤੇ ਗਤੀਸ਼ੀਲ ਸਨ । ਦੋਵੇਂ ਹੀ ਅਮੀਰ ਘਰਾਣਿਆਂ 'ਚੋਂ ਸਨ ਅਤੇ ਭਾਰਤ ਵਿਚ ਅੰਗਰੇਜ਼ਾਂ ਦੇ ਅਤਿਆਚਾਰ ਨੂੰ ਮਹਿਸੂਸ ਕਰਨ ਦੇ ਅਵਸਰ ਦੇਖ ਚੁੱਕੇ ਸਨ । ਦੋਹਾਂ ਅੰਦਰ ਦੇਸ਼ ਭਗਤੀ ਦਾ ਜਜ਼ਬਾ ਕੁੱਟ ਕੁੱਟ ਕੇ ਭਰਿਆ ਹੋਇਆ ਸੀ । ਪਹਿਲੀ ਵਾਰ ਉਹ ਵਿਦਿਆਰਥੀ ਦੇ ਤੌਰ ਤੇ ਕੈਂਬਰਿਜ ਅਤੇ ਲੰਦਨ ਵਿਚ ਮਿਲੇ । ਫਿਰ ਇਹ ਦੋਵੇਂ ਦੋਸਤ ਰਾਜਸੀ ਅਖਾੜੇ ਵਿਚ ਮਿਲਦੇ ਰਹੇ ਅਤੇ ਦੇਸ਼ ਦੀ ਆਜ਼ਾਦੀ ਲਈ ਬਰਤਾਨਵੀ ਸਾਮਰਾਜ ਵਿਰੁੱਧ ਇਹਨਾਂ ਕਈ ਟੱਕਰਾਂ ਵਿਚ ਹਿੱਸਾ ਲਿਆ । ਇਸ ਸਾਂਝੇ ਉਦੇਸ਼ ਸਦਕਾ ਇਹ ਇਕ ਦੂਜੇ ਦੇ ਹੋਰ ਨੇੜੇ ਆਉਂਦੇ ਗਏ । ਭਾਵੇਂ ਇਹਨਾਂ ਦੇ ਵਿਚਾਰਾਂ ਵਿਚ ਮਤਭੇਦ ਸੀ ਜਿਹੜਾ ਸਾਰੀ ਉਮਰ ਤਕ ਰਿਹਾ ਪਰ ਉਹਨਾਂ ਦੇ ਸਾਂਝੇ ਨਿਸ਼ਾਨੇ ਕਾਰਨ ਅੱਛੀ ਸਾਥੀ ਭਾਵਨਾ ਅਤੇ ਭਰਾਤਰੀ ਭਾਵ ਪੈਦਾ ਹੋ ਚੁੱਕੇ ਸਨ । ਇਹ ਠੀਕ ਹੈ ਕਿ ਇਕ ਨੂੰ ਦੇਸ਼ ਅੰਦਰ ਉੱਚੀ ਗੱਦੀ ਮਿਲ ਗਈ ਅਤੇ ਦੂਜਾ ਬਿਨਾਂ ਕਿਸੇ ਪਦਵੀ ਦੇ ਜੀਵਨ ਬਿਤਾਉਂਦਾ ਸੀ, ਪਰ ਉਦੇਸ਼ ਰਹਿਤ ਨਹੀਂ; ਤਾਂ ਵੀ ਡਾ. ਕਿਚਲੂ ਲਈ ਨਹਿਰੂ ਛੋਟੇ ਭਰਾ ਵਾਂਗ ਪਿਆਰਾ ਸੀ । ਇਹ ਪਿਆਰ ਜ਼ਿੰਦਗੀ ਦੇ ਅੰਤ ਤਕ ਮੱਠਾ ਨਹੀਂ ਹੋਇਆ ।

1923-24 ਵਿਚ ਜਦੋਂ ਪਹਿਲੀ ਸਿਵਿਲ ਨਾ-ਫ਼ਰਮਾਨੀ ਦੀ ਲਹਿਰ ਚਾਲੂ ਕੀਤੀ ਗਈ ਜਿਸ ਵਿਚ ਡਾ. ਕਿਚਲੂ ਦੀ ਕਸ਼ਿਸ਼ ਵਧੇਰੇ ਸੀ ਤਾਂ ਦੋਵੇਂ ਹੀ ਇਕੱਠੇ ਆਲ ਇੰਡੀਆ ਕਾਂਗਰਸ ਵਰਕਿੰਗ ਕਮੇਟੀ ਦੇ ਸਕੱਤਰਾਂ ਦੇ ਤੌਰ ਤੇ ਕੰਮ ਕਰ ਰਹੇ ਸਨ ।

1935 ਵਿਚ ਜਦੋਂ ਜਾਪਾਨੀ ਸਾਮਰਾਜੀਆਂ ਨੇ ਚੀਨ ਤੇ ਹਮਲਾ ਕੀਤਾ ਜਾਂ 1937,38 ਵਿਚ ਮੁਸੋਲਨੀ ਦੇ ਲਸ਼ਕਰ ਇਥੋਪੀਆ ਲੋਕਾਂ 'ਤੇ ਜ਼ੁਲਮ ਢਾਹ ਰਹੇ ਸਨ ਜਾਂ ਫ਼ਾਸਿਸਟ ਫ਼ਰਾਂਕੋ ਨਾਜ਼ੀ ਜਰਮਨੀ ਅਤੇ ਫ਼ਾਸਿਸਟ ਇਟਲੀ ਸਪੇਨ ਦੇ ਗਣਰਾਜ ਨੂੰ ਮਲੀਆਮੇਟ ਕਰ ਰਿਹਾ ਸੀ ਤਾਂ ਨਹਿਰੂ ਦੀ ਕਾਂਗਰਸ ਅੰਦਰ ਡਾ. ਕਿਚਲੂ ਨੇ ਦਾਸ ਦੀ ਹਮਾਇਤ ਕੀਤੀ ਕਿ ਇਹਨਾਂ ਕਾਰਜਾਂ ਦੀ ਨਿੰਦਾ ਕੀਤੀ ਜਾਵੇ । ਇਹਨਾਂ ਸਮਿਆਂ ਅੰਦਰ ਕਾਂਗਰਸ ਵਿਚ ਪ੍ਰਗਤੀਵਾਦੀ ਤਾਕਤਾਂ ਦਾ ਮੁੱਖੀ ਨਹਿਰੂ ਸੀ । ਸੁਤੰਤਰਤਾ ਉਪਰੰਤ ਇਹ ਡਾ. ਕਿਚਲੂ ਸਨ ਜਿਹਨਾਂ ਸਾਰੇ ਦੇਸ਼ ਅੰਦਰ ਪ੍ਰਗਤੀਵਾਦੀ ਰਾਏ ਸਾਮਰਾਜੀ ਹਮਲੇ ਵਿਰੁੱਧ ਸਰਗਰਮ ਕੀਤੀ ਜਿਸ ਨਾਲ ਵਿਸ਼ਵ ਅਮਨ ਨੂੰ ਖ਼ਤਰਾ

ਪੈਦਾ ਹੋ ਰਿਹਾ ਸੀ ।

1947-1950 ਦਾ ਸਮਾਂ ਕਾਂਗਰਸ ਦੇ ਖੱਬੇ ਪੱਖੀਆਂ ਅਤੇ ਨਰਮਦਲੀਆਂ ਲਈ ਔਖਾ ਸੀ ਜਦੋਂ ਕਾਂਗਰਸ ਵਿਚ ਪੂਰਾ ਜ਼ੋਰ ਸਰਦਾਰ ਵੱਲਭ ਭਾਈ ਪਟੇਲ ਅਤੇ ਪ੍ਰਸ਼ੋਤਮ ਦਾਸ ਟੰਡਨ ਦਾ ਸੀ ਅਤੇ ਉਹ ਆਂਤਰਿਕ ਅਤੇ ਬਾਹਰੀ ਤੌਰ ਤੇ ਹਰ ਪ੍ਰਗਤੀਵਾਦੀ ਨੀਤੀ ਵਿਚ ਰੋਕ ਪਾਉਂਦੇ ਸਨ । ਸਮੇਂ ਦੀ ਇਸ ਲੋੜ ਅਨੁਸਾਰ ਨਹਿਰੂ ਕਾਂਗਰਸ ਅੰਦਰ ਨਰਮ ਦਲੀਆਂ ਅਤੇ ਪ੍ਰਗਤੀਵਾਦੀ ਤਾਕਤਾਂ ਨੂੰ ਇਕੱਠਿਆਂ ਕਰ ਰਹੇ ਸਨ । ਉਹਨਾਂ ਨਿਜੀ ਤੌਰ ਤੇ ਡਾ. ਕਿਚਲੂ ਨੂੰ ਕਿਹਾ ਕਿ ਉਹ ਨਾਸਿਕ ਜਾਣ ਵਿਚ ਸਾਥ ਦੇਣ ਤਾਂ ਜੋ ਅੰਤਿਮ ਨਿਪਟਾਰਾ ਹੋ ਸਕੇ ।

ਕਈ ਪ੍ਰਮੁੱਖ ਮਾਮਲਿਆਂ ਤੇ ਕਿਚਲੂ ਅਤੇ ਨਹਿਰੂ ਅੰਦਰ ਬੁਨਿਆਦੀ ਮਤਭੇਦ ਸਨ ਅਤੇ ਆਜ਼ਾਦੀ ਤੋਂ ਪਹਿਲੋਂ ਵੀ ਸਨ । ਪਰ ਇਹ ਆਮ ਤੌਰ ਤੇ ਸਿੱਧਾਂਤਕ ਪੱਧਰ ਦੇ ਸਨ ।

ਦੇਸ਼ ਦੀ ਉੱਨਤੀ ਵਾਸਤੇ ਨਹਿਰੂ ਲਈ ਇਹ ਅਵੱਸ਼ਕ ਸੀ ਕਿ ਉਹ ਸਿਧਾਂਤਾਂ ਅਤੇ ਖ਼ਿਆਲਾਂ ਦਾ ਸੰਜੋੜ ਬਣਾਉਂਦੇ । ਡਾ. ਕਿਚਲੂ ਵਿਚ ਸਮਾਜਵਾਦੀ ਰੰਗ ਉਘੜਵਾਂ ਸੀ ਅਤੇ ਉਹ ਕਮਿਊਨਿਜ਼ਮ ਦੇ ਸਿਧਾਂਤ ਵਲ ਵਧੇਰੇ ਝੁਕੇ ਹੋਏ ਸਨ ।

ਹੋਰ ਭਾਰਤੀ ਸ਼ਖ਼ਸੀਅਤਾਂ, ਜਿਹਨਾਂ ਨਾਲ ਡਾ. ਕਿਚਲੂ ਦਾ ਬਹੁਤ ਨੇੜੇ ਦਾ ਸੰਬੰਧ ਰਿਹਾ, ਵਿਚੋਂ ਸ਼ਾਇਰ-ਏ-ਮਸ਼ਰਿਕ ਅਤੇ ਦਾਰਸ਼ਨਿਕ ਡਾ. ਸਰ ਮੁਹੰਮਦ ਇਕਬਾਲ ਦਾ ਨਾਂ ਲੈਣਾ ਜ਼ਰੂਰੀ ਹੈ । ਮੈਨੂੰ ਯਾਦ ਹੈ ਕਿ ਮੇਰੇ ਵਾਲਿਦ ਫ਼ਿਲਾਸਫ਼ਰ ਸ਼ਾਇਰ ਨੂੰ 30ਵਿਆਂ ਤੋਂ ਸਾਰੀ ਉਮਰ ਮਿਲਣ ਜਾਂਦੇ ਰਹੇ । ਮੈਂ ਵੀ ਛੋਟਾ ਹੁੰਦਾ ਕਾਰ ਵਿਚ ਬੈਠ ਕੇ ਨਾਲ ਜਾਂਦਾ ਹੁੰਦਾ ਸਾਂ । ਭਾਵੇਂ ਮੈਂ ਪੰਜਾਂ ਸਾਲਾਂ ਦਾ ਸਾਂ ਤਾਂ ਵੀ ਮੈਨੂੰ ਉਹਨਾਂ ਦਾ ਨਾਂ ਯਾਦ ਸੀ । ਡਾ. ਇਕਬਾਲ ਨੇ ਨਾ ਕੇਵਲ ਸਿਆਸਤ, ਕੁਦਰਤ, ਦਰਸ਼ਨ, ਇਨਕਲਾਬ ਅਤੇ ਇਖ਼ਲਾਕ ਬਾਰੇ ਲਿਖਿਆ ਸਗੋਂ ਉਹਨਾਂ ਭਾਰਤੀ ਨੌਜਵਾਨਾਂ ਲਈ ਵੀ ਲਿਖਿਆ । ਇਕਬਾਲ ਅੰਜਮਨ-ਏ-ਹਮਾਇਤ-ਏ-ਇਸਲਾਮ ਦੀ ਰੂਹ-ਏ-ਰਵਾਂ ਸਨ । ਆਰੰਭ ਵਿਚ ਡਾ. ਕਿਚਲੂ ਵੀ ਰਾਜਸੀ ਜੀਵਨ ਅੰਦਰ ਮੁਸਲਿਮ ਸਭਾ ਦੇ ਮੈਂਬਰ ਸਨ । ਉਹ ਮੁਸਲਿਮ ਲੀਗ ਵਿਚ ਵੀ ਸਾਥੀ ਰਖਦੇ ਸਨ ਜਦੋਂ ਤਕ ਕਿ 1928 ਵਿਚ ਇਸ ਦੀ ਵੰਡ ਨਹੀਂ ਹੋ ਗਈ ।

ਇਕਬਾਲ ਦੀ ਫ਼ਿਲਾਸਫ਼ੀ ਨੇ ਅਨਾਇਤ 'ਆਤਮ' ਦੀ ਮਨੁੱਖ ਅੰਦਰ ਦੀ ਖ਼ੁਦੀ ਜਾਂ ਅਹੰ ਭਾਵ ਦੀ ਪ੍ਰਤੀਨਿਧਤਾ ਕੀਤੀ । ਇਸ ਪ੍ਰਕਾਰ ਡਾ. ਇਕਬਾਲ ਅਤੇ ਡਾ. ਕਿਚਲੂ ਅੰਦਰ ਖ਼ਿਆਲਾਂ ਦੀ ਇਕਸੁਰਤਾ ਸੀ ਕਿਉਂਕਿ ਦੋਵੇਂ ਹੀ ਗੁਣਾਤਮਕ ਰੂਪ ਵਿਚ ਵਿਅਕਤੀਵਾਦੀ ਸਨ, ਇਸ ਲਈ ਜਦੋਂ ਮੁਲਾਕਾਤ ਹੁੰਦੀ ਤਾਂ ਫ਼ਲਸਫ਼ੇ ਦੀ ਲੰਮੀ ਚਰਚਾ ਚਲਦੀ ਰਹਿੰਦੀ । ਡਾ. ਇਕਬਾਲ 1938 ਵਿਚ ਚਲ ਬਸੇ ।

ਡਾ. ਕਿਚਲੂ ਦੇ ਮੁਹੰਮਦ ਅਲੀ ਜਿੰਨਾਹ ਨਾਲ ਵੀ ਚੰਗੇ ਸੰਬੰਧ ਸਨ । ਉਹਨਾਂ ਦੇ ਦਿਲ ਵਿਚ ਜਿੰਨਾਹ ਲਈ ਬਹੁਤ ਕਦਰ ਸੀ ਕਿਉਂਕਿ ਉਹ ਸਮਝਦੇ

ਸਨ ਕਿ ਉਹ ਭ੍ਰਿਸ਼ਟਾਚਾਰ ਤੋਂ ਉਪਰ ਹੈ ਅਤੇ ਬਹੁਤ ਈਮਾਨਦਾਰ ਹੈ। ਅਜਿਹੀ ਭਾਵਨਾ ਪਰਸਪਰ ਰੂਪ ਵਿਚ ਪ੍ਰਗਟਾਈ ਗਈ। ਵਾਲਿਦ ਸਾਹਿਬ ਅਨੁਸਾਰ ਜਦੋਂ ਉਹ ਆਲ ਇੰਡੀਆ ਮੁਸਲਿਮ ਲੀਗ ਦੀ ਕੌਂਸਲ ਦੇ ਜਨਰਲ ਸਕੱਤਰ ਸਨ ਤਾਂ ਉਹਨਾਂ ਦੇ ਖ਼ਿਆਲਾਂ ਅਤੇ ਫ਼ੈਸਲਿਆਂ ਦੀ ਪ੍ਰਵਾਨਗੀ ਜਿੰਨਾਹ ਸਾਹਿਬ ਦੇਂਦੇ ਜਿਹੜੇ ਪ੍ਰਧਾਨ ਸਨ। ਪੁਰਾਣੀ ਮੁਸਲਿਮ ਲੀਗ ਵਿਚ ਜਿੰਨਾਹ ਕੇਵਲ ਨਾਂ-ਮਾਤਰ ਹੀ ਸਨ। ਉਹ ਡਿਕਟੇਟਰ ਉਸ ਵੇਲੇ ਬਣ ਗਏ ਜਦੋਂ ਦਲ ਬਦਲ ਕੇ ਉਹ ਸ਼ਫ਼ੀ ਲੀਗ ਵਿਚ ਦਾਖ਼ਲ ਹੋ ਗਏ।

ਜਿੰਨਾਹ ਸਾਹਿਬ ਡਾ. ਕਿਚਲੂ ਦੀ ਬਹੁਤ ਸ਼ਲਾਘਾ ਕਰਦੇ ਸਨ ਅਤੇ ਬਟਵਾਰੇ ਸਮੇਂ ਡਾ. ਕਿਚਲੂ ਨੂੰ ਪਾਕਿਸਤਾਨ ਲਈ ਸੱਦਾ ਦਿੱਤਾ ਜਿਸ ਲਈ ਬੜੇ ਨਰਮ ਲਹਿਜੇ ਵਿਚ ਇਨਕਾਰ ਕਰ ਦਿਤਾ ਗਿਆ।

ਖ਼ਿਲਾਫ਼ਤ ਦੇ ਦਿਨਾਂ ਵਿਚ ਤਿੰਨ ਮਹਾਨ ਸ਼ਖ਼ਸੀਅਤਾਂ ਸਨ ਅਲੀ ਭਾਈ ਅਤੇ ਡਾ. ਕਿਚਲੂ। ਪਰ ਤਨਜ਼ੀਮ ਦੇ ਦੌਰਾਨ ਅਤੇ ਉਪਰੰਤ ਡਾ. ਕਿਚਲੂ ਅਤੇ ਮੌਲਾਨਾ ਮੁਹੰਮਦ ਅਲੀ ਵਿਚ ਬਹੁਤ ਭਾਰੀ ਅੰਤਰ ਆ ਗਿਆ। ਡਾ. ਕਿਚਲੂ ਆਪਣੀ ਤਨਜ਼ੀਮ ਦੀ ਲਹਿਰ ਪ੍ਰਤੀ ਬਹੁਤ ਸੂਖਮ ਭਾਵ ਵਾਲੇ ਸਨ, ਸ਼ੌਕਤ ਅਲੀ ਤਾਂ ਤਨਜ਼ੀਮ ਪ੍ਰੋਗਰਾਮ ਦੀ ਹਮਾਇਤ ਕਰਦੇ ਸਨ, ਪਰ ਮੁਹੰਮਦ ਅਲੀ ਨੇ ਭਾਵੇਂ ਖੁਲ੍ਹੇ ਤੌਰ ਤੇ ਇਸਦਾ ਵਿਰੋਧ ਨਹੀਂ ਕੀਤਾ ਪਰ ਉਹ ਤਨਜ਼ੀਮ ਲਹਿਰ ਪ੍ਰਤੀ ਕੁਝ... ਅਤੇ ਜ਼ਰਾ ਵਿਅੰਗ ਨਾਲ ਕਿਹਾ ਕਰਦੇ ਸਨ ਕਿ ਇਹ 'ਡਾਕਟਰ ਕਿਚਲੂ ਔਰ ਉਨਕੇ ਰੁਫ਼ਕਾ-ਏ-ਬੇਕ੍ਰਾਰ' (ਡਾ. ਕਿਚਲੂ ਅਤੇ ਉਸਦੇ ਰਾਜਨੀਤਕ-ਬੇਰੁਜ਼ਗਾਰ ਸਾਥੀ) ਹਨ।

ਸੁਤੰਤਰਤਾ ਉਪਰੰਤ ਡਾ. ਕਿਚਲੂ ਦਾ ਸੰਪਰਕ ਸੰਸਾਰ ਦੀਆਂ ਸ਼ਖ਼ਸੀਅਤਾਂ ਨਾਲ ਹੋ ਗਿਆ। 1952 ਵਿਚ ਉਹ ਇਕ ਪ੍ਰਤੀਨਿਧ ਮੰਡਲ ਦੇ ਮੁੱਖੀ ਬਣ ਕੇ ਪੀਕਿੰਗ ਗਏ ਜਿਥੇ ਮਾਓ-ਜ਼ੇ-ਤੁੰਗ ਨਾਲ ਭੇਂਟ ਹੋਈ। ਰਮੇਸ਼ ਚੰਦਰ, ਭਾਰਤੀ ਅਮਨ ਪਰੀਸ਼ਦ ਦੇ ਸਕੱਤਰ ਅਤੇ ਵਰਤਮਾਨ ਸਮੇਂ ਵਿਚ ਭਾਰਤੀ ਕਮਿਊਨਿਸਟ ਪਾਰਟੀ ਦੇ ਮੈਂਬਰ ਵੀ, ਉਸ ਵੇਲੇ ਹਾਜ਼ਰ ਸਨ। ਇਕੱਤਰਤਾ ਵਿਚ ਮਾਓ-ਜ਼ੇ-ਤੁੰਗ ਨੇ ਡਾ. ਕਿਚਲੂ ਨੂੰ ਵਿਸ਼ਵਾਸ ਦੁਆਇਆ ਕਿ ਚੀਨ ਦੇ ਸਾਰੇ ਲੋਕ ਸੰਸਾਰ ਅਮਨ ਚਾਹੁੰਦੇ ਸਨ ਅਤੇ ਏਸ਼ੀਆਈ ਦੇਸ਼ਾਂ ਦੀ ਏਕਤਾ ਅੰਦਰ ਹਮਲਾਵਰ ਉਪਰ ਅੰਤਿਮ ਜਿੱਤ ਸਮਝਦੇ ਹਨ।

ਡਾ. ਕਿਚਲੂ ਮਾਓ-ਜ਼ੇ-ਤੁੰਗ ਨਾਲ ਮੁਲਾਕਾਤ ਕਰਕੇ ਬਹੁਤ ਖ਼ੁਸ਼ ਹੋਏ। ਉਹਨਾਂ ਦੀਆਂ ਨਜ਼ਰਾਂ ਵਿਚ ਮਾਓ ਨਾ ਕੇਵਲ ਇਤਿਹਾਸਕ ਸ਼ਖ਼ਸੀਅਤ ਸੀ ਸਗੋਂ ਇਕ ਮਹਾਨ ਮਨੁੱਖ ਵੀ ਸੀ। ਉਸ ਇਨਕਲਾਬੀ ਚੀਨੀਆਂ ਦੇ ਆਂਤਰਿਕ ਅਤੇ ਬਾਹਰੀ ਰੂਪ ਦੇ ਦੁਸ਼ਮਣਾਂ ਉਪਰ ਜਿੱਤ ਪ੍ਰਾਪਤ ਕੀਤੀ ਸੀ। ਬਾਕੀ ਦੇ ਏਸ਼ਿਆਈ ਲੋਕਾਂ ਨੂੰ ਨਵਾਂ ਰਾਹ ਵਿਖਾਇਆ ਸੀ।

ਹੋਰ ਇਤਿਹਾਸਕ ਵਿਅਕਤੀ, ਜਿਸ ਨੇ ਨਾ ਕੇਵਲ ਵਿਸ਼ਵ ਦੇ ਪ੍ਰੋਲਤਾਰੀਆਂ ਦੀ ਇਨਕਲਾਬੀ ਸ਼ਕਤੀ ਨੂੰ ਪ੍ਰੇਰਨਾ ਦਿਤੀ ਸਾਰੇ ਵਿਸ਼ਵ ਭਰ ਵਿਚ ਪ੍ਰਗਤੀਵਾਦੀ

ਬੁਧੀਜੀਵੀਆਂ ਦੇ ਗਾਈਡ ਅਤੇ ਅਧਿਆਪਕ ਬਣੇ, ਜੋਜ਼ਫ ਸਟਾਲਿਨ ਸਨ। ਇਹ ਮੰਨੀ ਹੋਈ ਗੱਲ ਸੀ ਕਿ ਸੋਵੀਅਤ ਸੰਘ ਵਿਚ ਆਉਣ ਵਾਲੀਆਂ ਸ਼ਖ਼ਸੀਅਤਾਂ ਨੂੰ ਮੁਲਾਕਾਤ ਕਰਨ ਲਈ ਸਟਾਲਿਨ ਕਦੇ ਹੀ ਸਮਾਂ ਦਿੰਦਾ ਸੀ। ਡਾ. ਕਿਚਲੂ ਨੇ ਇਸ ਚਮਤਕਾਰੀ ਸ਼ਖ਼ਸੀਅਤ ਦੇ ਦਰਸ਼ਨ 1953 ਵਿਚ ਕੀਤੇ। ਇਹ ਮੁਲਾਕਾਤ ਇਕ ਘੰਟੇ ਤੋਂ ਵੱਧ ਹੁੰਦੀ ਰਹੀ। ਸਟਾਲਿਨ ਨੇ ਡਾ. ਕਿਚਲੂ ਨੂੰ ਵਧਾਈ ਦਿਤੀ ਕਿ ਉਹਨਾਂ ਆਜ਼ਾਦੀ ਦੇ ਰਾਸ਼ਟਰੀ ਉਦੇਸ਼ ਲਈ ਅਤੇ ਕੌਮਾਂਤਰੀ ਅਮਨ ਵਾਸਤੇ ਸੇਵਾਵਾਂ ਅਰਪਣ ਕੀਤੀਆਂ। ਉਹਨਾਂ ਸੋਵੀਅਤ ਲੋਕਾਂ ਦੀ ਦੋਸਤੀ ਦਾ ਹੱਥ ਭਾਰਤੀ ਲੋਕਾਂ ਪ੍ਰਤੀ ਵਧਾਇਆ। ਨਾਲ ਹੀ ਸੋਵੀਅਤ ਆਰਥਿਕ ਸਹਾਇਤਾ ਦੇਣ ਦੀ ਤਜਵੀਜ ਰੱਖੀ ਜਿਸ ਦਾ ਆਧਾਰ ਉਹ ਤੀਬਰ ਇੱਛਾ ਸੀ ਜਿਸ ਰਾਹੀਂ ਦੋਹਾਂ ਸਰਕਾਰਾਂ ਅੰਦਰ ਡੂੰਘੇ ਸ਼ਾਂਤਮਈ ਸੰਬੰਧ ਪੈਦਾ ਕਰਨੇ ਸਨ। ਇਸ ਇਕੱਤਰਤਾ ਦੀ ਸਮਾਪਤੀ ਉਪਰੰਤ ਸਟਾਲਿਨ ਅਤੇ ਕਿਚਲੂ ਦੋਵੇਂ ਹੀ ਉਠ ਖਲੋਤੇ, ਹੱਥ ਮਿਲਾਇਆ। ਜਦੋਂ ਡਾ. ਕਿਚਲੂ ਦਰਵਾਜ਼ੇ ਦੇ ਨੇੜੇ ਪਹੁੰਚੇ ਤਾਂ ਉਹਨਾਂ ਨੇ ਤੀਬਰ ਇੱਛਾ ਨਾਲ ਇਕ ਵਾਰ ਮੁੜ ਅੰਤਲੀ ਵਾਰ ਦਰਸ਼ਨ ਕਰਨ ਲਈ ਪਿੱਛੇ ਨਜ਼ਰ ਮਾਰੀ। "ਉਹਨਾਂ ਮੇਰੇ ਵੱਲ ਹੱਸਦਿਆਂ ਵੇਖਿਆਂ।" ਉਹਨਾਂ ਕਿਹਾ*।

ਡਾ. ਕਿਚਲੂ ਸਾਦਤ ਬਾਨੂ ਮਾਂਟੋ ਨਾਲ ਵਿਆਹ ਕਰਵਾ ਕੇ ਖ਼ੁਸ਼ਕਿਸਮਤ ਸਨ। ਉਹ ਇਕ ਪੜ੍ਹੀ ਲਿਖੀ ਔਰਤ ਸੀ। ਉਰਦੂ ਕਵਿਤਾ ਲਿਖਣ-ਪੜ੍ਹਣ ਵਿਚ ਉਸ ਦੀ ਖ਼ਾਸ ਰੁੱਚੀ ਸੀ। ਪਰ ਮਿਸਿਜ਼ ਕਿਚਲੂ ਨੇ ਆਪਣੀ ਨਿੱਜੀ ਦਿਲਚਸਪੀ ਨੂੰ ਛੱਡ ਕੇ, ਬੜੇ ਹੀ ਹਲੀਮੀ ਢੰਗ ਨਾਲ ਆਪਣੇ ਪਤੀ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ। ਉਸ ਨੂੰ ਦਸ ਬੱਚਿਆਂ ਦੀ ਸੰਭਾਲ ਕਰਨੀ ਪੈਂਦੀ, ਆਪਣੇ ਪਤੀ ਦੀ ਵੀ ਉਡੀਕ ਕਰਨੀ ਪੈਂਦੀ ਜੋ ਜਾਂ ਤਾਂ ਜੇਲ੍ਹ ਵਿਚ ਹੁੰਦਾ ਜਾਂ ਫਿਰ ਦੇਸ਼ ਦਾ ਚੱਕਰ ਲਗਾ ਰਿਹਾ ਹੁੰਦਾ। ਉਨ੍ਹਾਂ ਨੇ ਕੌਮੀ ਹਿੱਤ ਖ਼ਾਤਰ ਆਪਣੇ ਸਾਰੇ ਗਹਿਣੇ ਦੇ ਦਿਤੇ। ਇਸ ਤਰ੍ਹਾਂ ਉਸ ਨੂੰ ਵਿਆਹੁਤਾ ਜੀਵਨ ਦੌਰਾਨ ਬਹੁਤ ਦੁੱਖ ਉਠਾਉਣੇ ਪਏ। ਇਸ ਤਰ੍ਹਾਂ ਉਸ ਨੂੰ ਆਪਣੇ ਬੱਚਿਆਂ ਸਮੇਤ ਬਹੁਤ ਮੁਸੀਬਤਾਂ ਝੱਲਣੀਆਂ ਪਈਆਂ। ਪਰ ਇਸ ਸਬਰ ਵਾਲੀ ਔਰਤ ਨੇ ਕਦੇ ਵੀ ਇਸ ਦਾ ਵਿਰੋਧ ਨਹੀਂ ਕੀਤਾ, ਭਾਵੇਂ ਦੁਨੀਆਂ ਦੀਆਂ ਮਾਵਾਂ ਵਾਂਗ ਉਹ ਵੀ ਆਪਣੇ ਬੱਚਿਆਂ ਦੇ ਖ਼ੁਸ਼ੀ ਭਰੇ ਅਤੇ ਰੌਸ਼ਨ ਭਵਿੱਖ ਦੀ ਇੱਛਾ ਰਖਦੀ ਸੀ।

---

* ਤਲਤ ਕਿਚਲੂ ਅਨੁਸਾਰ, ਡਾ. ਕਿਚਲੂ ਨੇ ਮਾਰਸ਼ਲ ਸਟਾਲਿਨ ਤੋਂ ਪੁੱਛਿਆ ਕੀ ਉਹ ਚਾਹੁੰਦੇ ਹਨ ਕਿ ਉਹ ਕਮਿਊਨਿਸਟ ਮੋਰਚੇ ਤੇ ਕੰਮ ਕਰੇ। ਜਵਾਬ ਵਿਚ ਮਾਰਸ਼ਲ ਨੇ ਕਿਹਾ ਕਿ ਉਹਨਾਂ ਦੇ ਰਾਸ਼ਟਰੀ ਲਹਿਰ ਵਿਚ ਪਾਏ ਯੋਗਦਾਨ ਨੂੰ ਧਿਆਨ ਵਿਚ ਰੱਖਦੇ ਹੋਏ ਉਹ ਅਮਨ ਮੋਰਚੇ ਦੀ ਅਗਵਾਈ ਉਥੋਂ ਕਰਨ ਲਈ ਉਚਿਤ ਹਨ ਜਿਥੇ ਉਹ ਪ੍ਰਗਤੀਵਾਦੀ ਭਾਰਤ ਦੀਆਂ ਤਾਕਤਾਂ ਨੂੰ ਇਕਮੁੱਠ ਕਰ ਸਕਣ।

ਮਿਸਿਜ਼ ਕਿਚਲੂ ਨੇ ਕੌਮੀ ਅੰਦੋਲਨ ਵਿਚ ਭਾਗ ਲਿਆ। 1930-34 ਦੇ ਨਾ-ਮਿਲਵਰਤਨ ਅੰਦੋਲਨ ਵਿਚ ਉਹ ਆਪਣੀ ਵੱਡੀ ਪੁੱਤਰੀ ਜੁਬੇਜਦਾ ਸਮੇਤ ਆਪਣੇ ਪਤੀ ਦੇ ਨਾਲ ਰਹੀ।

ਬੇਗਮ ਕਿਚਲੂ ਨੇ ਵੀ ਭਾਰਤੀ ਇਸਤਰੀਆਂ ਦੀ ਲਹਿਰ ਵਿਚ ਸਰਗਰਮ ਭਾਗ ਲਿਆ। ਬਟਵਾਰੇ ਤੋਂ ਪਹਿਲਾਂ ਅਤੇ ਪਿੱਛੋਂ ਕਈ ਪਦ ਸੰਭਾਲੇ ਜਿਵੇਂ ਕਿ ਉਹ ਦਿੱਲੀ ਵਿਚ ਆਲ ਇੰਡੀਆ ਵੂਮਨ ਫੈਡਰੇਸ਼ਨ ਦੇ ਸੁਤੰਤਰਤਾ ਉਪਰੰਤ ਖਜ਼ਾਨਚੀ ਸਨ।

ਇਸ ਪ੍ਰਕਾਰ ਡਾ. ਕਿਚਲੂ ਦੇ ਪਰਿਵਾਰ ਦੇ ਹੋਰ ਮੈਂਬਰਾਂ ਨੇ ਵੀ ਆਪਣੇ ਢੰਗ ਨਾਲ ਹਿੱਸਾ ਪਾਇਆ। ਜਿਸ ਪ੍ਰਕਾਰ ਦੀ ਕੁਰਬਾਨੀ ਡਾ. ਕਿਚਲੂ ਦੇਣਾ ਚਾਹੁੰਦੇ ਸਨ, ਉਸ ਵਿਚ ਕੋਈ ਰੋਕ ਨਹੀਂ ਪਾਈ ਭਾਵੇਂ ਕਾਫ਼ੀ ਕਸ਼ਟ ਸਹਾਰਨੇ ਪਏ।

ਡਾ ਕਿਚਲੂ ਦੂਰ ਦ੍ਰਿਸ਼ਟੀ ਵਾਲੇ ਰਾਸ਼ਟਰੀ ਨੇਤਾ ਸਨ। ਉਹਨਾਂ ਆਪਣ ਅਤੇ ਵਿਸ਼ਵ ਦੇ ਲੋਕਾਂ ਦੇ ਭਵਿੱਖ ਦੀ ਕਲਪਨਾ ਕੀਤੀ। ਇਸ ਕਾਰਜ ਅਤੇ ਦ੍ਰਿਸ਼ਟੀ ਲਈ ਉਹਨਾਂ ਨੂੰ ਆਤੰਕਵਾਦੀ, ਖੱਬੇ ਪੱਖੀ ਅਤੇ ਕਮਿਊਨਿਸ਼ਟ ਕਹਿ ਕੇ ਭੰਡਿਆ ਗਿਆ।

ਕਾਂਗਰਸ ਪਾਰਟੀ ਦੇ ਵਰਕਰ ਵੀ ਡਾ. ਕਿਚਲੂ ਦੀ ਦਿਲੋਂ ਸ਼ਲਾਘਾ ਕਰਦੇ ਸਨ। ਸ਼ਿਵਚਰਨ ਗੁਪਤਾ ਅਨੁਸਾਰ ਜਿਹਨਾਂ ਨੂੰ ਉਹਨਾਂ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਸੀ, ਡਾ. ਕਿਚਲੂ ਮਾਣ ਰਹਿਤ, ਸਪੱਸ਼ਟ ਅਤੇ ਮਾਨਵੀ ਸਨ। ਉਹਨਾ ਅੰਦਰ ਵਿਅੰਗ ਦੀ ਤੀਖਣ ਭਾਵਨਾ ਸੀ। ਉਹਨਾਂ ਅੰਦਰ ਪੂਰਨ ਰੂਪ ਵਿਚ ਰਾਸ਼ਟਰੀ ਅਤੇ ਮੁਕੰਮਲ ਤੌਰ ਤੇ ਗ਼ੈਰ ਸੰਪਰਦਾਇਕ ਅਹਿਸਾਸ ਸੀ, ਉਹਨਾਂ ਕਦੇ ਪੈਸੇ ਦੀ ਪ੍ਰਵਾਹ ਨਹੀਂ ਕੀਤੀ। ਉਹ ਹੱਦ ਦਰਜੇ ਦੇ ਈਮਾਨਦਾਰ ਸਨ। ਭ੍ਰਿਸ਼ਟਾਚਾਰ ਵਲ ਕੋਈ ਝੁਕਾਓ ਨਹੀਂ ਸੀ ਅਤੇ ਨਿਸ਼ਕਾਮ ਸਨ।

ਆਪਣੇ ਬੱਚਿਆਂ ਲਈ ਕੋਈ ਲਾਭ ਲੈਣ ਲਈ ਨਿੱਜੀ ਪ੍ਰਭਾਵ ਦੀ ਵਰਤੋਂ ਕਰਨੀ ਉਹਨਾਂ ਦੇ ਅਸੂਲ ਦੇ ਖ਼ਿਲਾਫ਼ ਸੀ। ਬਟਵਾਰੇ ਉਪਰੰਤ ਉਹਨਾਂ ਕੋਈ ਪਦ ਜਾਂ ਕੁਰਸੀ ਸਵੀਕਾਰ ਨਹੀਂ ਕੀਤੀ। ਉਹਨਾਂ ਭਾਰੀ ਆਰਥਿਕ ਸੰਕਟ ਵਿਚ ਉਮਰ ਬਿਤਾਈ। ਬਟਵਾਰੇ ਤੋਂ ਪਹਿਲੋਂ ਉਹਨਾਂ ਬੱਚਿਆਂ ਦੀ ਪੜ੍ਹਾਈ ਅਤੇ ਪਾਲਣ ਪੋਸਣ ਅਤੇ ਦੋਸਤਾਂ ਮਿੱਤਰਾਂ ਤੇ ਜਾਣੂਆਂ ਦੇ ਘੇਰੇ ਨੂੰ ਬਣਾਈ ਰਖਣ ਲਈ ਜੱਦੀ ਜਾਇਦਾਦ ਰਹਿੰਦ ਰੱਖੀ।

ਆਪਣੇ ਪਿਆਰ ਅਤੇ ਪੁਰਾਣੀ ਮਿੱਤਰਤਾ ਦਾ ਅੰਗ ਪਾਲਣ ਲਈ ਇਕ ਵਾਰ ਪੰਡਿਤ ਨਹਿਰੂ ਨੇ ਡਾ. ਕਿਚਲੂ ਨੂੰ ਬੁਰੇ ਦਿਨ ਲੰਘਾਉਣ ਲਈ ਪੈਸੇ ਉਧਾਰੇ ਦਿੱਤੇ। ਉਹਨਾਂ ਇਹ ਵੀ ਵੇਖਿਆ ਕਿ ਰਿਹਾਇਸ਼ ਲਈ 12 ਵਿਲਿੰਗਡਨ ਕਰੀਸੇਂਟ ਅਤੇ 2, ਔਰੰਗਜ਼ੇਬ ਤੇ ਜਿਹੜੀ ਕੋਠੀ ਅਲਾਟ ਕੀਤੀ ਗਈ ਹੈ ਉਸਦਾ ਵਰਕਸ ਹਾਊਸਿੰਗ ਮਿਨਿਸਟਰੀ ਤੋਂ ਕਰਾਇਆ ਵੀ ਘਟਾਇਆ ਅਤੇ ਇਹ ਵੀ ਵੇਖਿਆ ਕਿ ਉਸ ਸਥਾਨ ਤੋਂ ਇਹਨਾਂ ਨੂੰ ਕੱਢਿਆ ਨਾ ਜਾਵੇ।

ਇਕ ਵਕੀਲ ਨਾਤੇ ਉਹ ਆਪਣੀਆਂ ਸੇਵਾਵਾਂ ਰਾਹੀਂ ਕਾਫ਼ੀ ਪੈਸੇ ਕਮਾ ਸਕਦੇ ਸਨ ਜਿਵੇਂ ਕਿ ਉਹਨਾਂ ਦੇ ਹੋਰ ਸਾਥੀ ਕਰਦੇ ਸਨ। ਪਰ ਡਾ. ਕਿਚਲੂ ਕਿਸੇ ਹੋਰ ਸਾਂਚੇ ਵਿਚ ਢਲੇ ਹੋਏ ਸਨ। ਉਹ ਆਤਮ ਨਿਰਬਾਹ ਦੀਆਂ ਸਰਹੱਦਾਂ ਪਾਰ ਕਰ ਚੁੱਕੇ ਸਨ।

ਕੁਝ ਹੋਰ ਦੋਸਤਾਂ ਦੇ ਘੇਰੇ ਵਿਚ ਜਿਹਨਾਂ ਉਹਨਾਂ ਦੀ ਮਦਦ ਕੀਤੀ ਮੈਂ ਸਰਦਾਰ ਸੰਤੋਖ ਸਿੰਘ ਵਿਦਿਆਰਥੀ ਦਾ ਨਾਂ ਭੁੱਲ ਨਹੀਂ ਸਕਦਾ। ਉਹ ਵੀ ਸਵਰਾਜ ਆਸ਼ਰਮ ਦੀ ਪੈਦਾਇਸ਼ ਸਨ ਅਤੇ ਮੇਰੇ ਵਾਲਿਦ ਸਾਹਿਬ ਲਈ ਸਪੱਸ਼ਟ ਤੇ ਸ਼ਫਾਫ ਵਫਾਦਾਰੀ ਦਰਸਾਉਂਦੇ ਸਨ। ਮਾਸ ਟਰੇਡਿੰਗ ਕੰਪਨੀ ਦੇ ਸ੍ਰੀ ਐਨ.ਸੀ. ਮਲਿਕ ਨੂੰ ਵੀ ਭੁਲਾਇਆ ਨਹੀਂ ਜਾ ਸਕਦਾ ਜਿਹਨਾਂ ਉਹਨਾਂ ਨੂੰ ਔਖੇ ਆਰਥਿਕ ਸਮੇਂ ਵਿਚ ਪਨਾਹ ਦਿੱਤੀ।

ਇਕ ਨੇੜੇ ਦੇ ਸਾਥੀ ਅਤੇ ਆਜ਼ਾਦੀ ਦੇ ਸਿਪਾਹੀ ਸ੍ਰੀ ਭਗਵਤ ਦਿਆਲ ਸ਼ਰਮਾ ਅਨੁਸਾਰ, "ਤੁਹਾਡੇ ਸਤਿਕਾਰਯੋਗ ਵਾਲਿਦ ਸਾਹਿਬ ਨਾ ਕੇਵਲ ਆਜ਼ਾਦੀ ਦੇ ਸੰਗਰਾਮੀਏ ਸਨ ਸਗੋਂ ਉਹ ਇਕ ਫ਼ਿਲਾਸਫ਼ਰ ਅਤੇ ਸਖੀ ਦਿਲ ਇਨਸਾਨ ਸਨ। ਉਹਨਾਂ ਦੇ ਦਰਵਾਜ਼ੇ ਦੋਸਤਾਂ ਅਤੇ ਵਰਕਰਾਂ ਲਈ ਸਦਾ ਖੁੱਲ੍ਹੇ ਰਹਿੰਦੇ। ਉਹਨਾਂ ਦੇ ਪੱਧਰ ਦੇ ਗਿਣਤੀ ਦੇ ਹੀ ਵਿਅਕਤੀ ਸਨ। ਉਹਨਾਂ ਦੀਆਂ ਸੇਵਾਵਾਂ ਅਤੇ ਕੁਰਬਾਨੀਆਂ ਦਾ ਮੁਲਾਂਕਣ ਕਠਿਨ ਹੈ।"

ਪੰਜਾਬ ਦੇ ਸਿਆਸੀ ਹਲਕੇ ਵਿਚ ਡਾ. ਅਮਰ ਸਿੰਘ ਤੇਗ਼ ਉਹਨਾਂ ਦੇ ਨੇੜੇ ਦੇ ਸਾਥੀ ਸਨ ਜਦੋਂ ਨੌਜਵਾਨ ਭਾਰਤ ਸਭਾ ਦੇ ਦਿਹਾੜੇ ਸਨ। ਉਹ ਡਾ. ਕਿਚਲੂ ਨੂੰ ਜਲਿਆਂਵਾਲਾ ਬਾਗ਼ ਦੇ ਹੀਰੋ ਕਹਿੰਦੇ ਸਨ।

## ਹਵਾਲੇ


1. ਲੇਖਕ ਦੀਆਂ ਯਾਦਾਂ
2. ਸ੍ਰੀ ਅਮਰਨਾਥ ਅਰੋੜਾ, ਸੀਨੀਅਰ ਐਡਵੋਕੇਟ, ਸੁਪਰੀਮ ਕੋਰਟ, ਇੰਡੀਆ (ਮੁਲਾਕਾਤ)
3. ਇੰਡੀਅਨ ਨੈਸ਼ਨਲ ਕਾਂਗਰਸ ਰਿਪੋਰਟ-1920
4. ਸ੍ਰੀ ਭੂਪਿੰਦਰ ਕੁਮਾਰ ਦੱਤਾ ਵੱਲੋਂ ਡਾ. ਕਿਚਲੂ ਦੇ ਨਾਂ ਨਿੱਜੀ ਦਸਤਾਵੇਜ਼ (ਐਨ ਐਮ.ਐਮ ਐਲ.)
5. ਉਹੀ
6 ਇੰਡੀਅਨ ਨੈਸ਼ਨਲ ਕਾਂਗਰਸ ਰਿਪੋਰਟ-1923, ਦਿੱਲੀ ਵਿਸ਼ੇਸ਼ ਇਜਲਾਸ। ਨਾਲ ਹੀ ਵੇਖੋ ਕੋਕਾਨੰਦਾ ਕਾਂਗਰਸ ਇਜਲਾਸ 1923/24
7. ਉਹੀ
8. ਉਹੀ
9. ਉਹੀ
10. ਰਿਪੋਰਟ ਕੀਤਾ ਟ੍ਰਿਬਿਊਨ ਜੂਨ 24, 1925, ਨਾਲ ਹੀ ਹੋਰ ਸਮਾਚਾਰ ਪੱਤਰ ਵੇਖੋ।
11. ਹੋਮ ਪੋਲੀਟੀਕਲ ਫਾਈਲ-1925/1926/1927 ਨੈਸ਼ਨਲ ਆਰਕਾਈਵਜ਼ ਆਫ਼ ਇੰਡੀਆ।
12. ਦੇਹਰਾਦੂਨ ਪਬਲਿਕ ਜਲਸਾ-1921, ਵੇਖੋ ਟ੍ਰਿਬਿਊਨ
13. ਟ੍ਰਿਬਿਊਨ ਅਪਰੈਲ 1921
14. ਟ੍ਰਿਬਿਊਨ ਮਈ 1921, ਪੰਜਾਬ ਪੋਲੀਟੀਕਲ ਕਾਨਫਰੰਸ-ਰਾਵਲਪਿੰਡੀ
15. ਟ੍ਰਿਬਿਊਨ ਮਈ 11, 1921


ਛਾਪਕ : ਨੈਸ਼ਨਲ ਪ੍ਰੈਸ ਆਫ਼ ਇੰਡੀਆ, 32-ਬੀ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-110006